ਭਾਰਤ ਨੌਜਵਾਨ ਪੁਸਤਕਮਾਲਾ

# ਆਜ਼ਾਦੀ ਦੇ ਮੁਕੱਦਮੇ

(1858-1946)

ਬੀ. ਆਰ. ਅਗਰਵਾਲ

ਅਨੁਵਾਦਕ

ਡਾ. ਨਰੇਸ਼



ਨੈਸ਼ਨਲ ਬੁਕ ਟਰੱਸਟ, ਇੰਡੀਆ

# ਵਿਸ਼ਾ-ਸੂਚੀ


ਧੰਨਵਾਦ VII

ਭੂਮਿਕਾ IX

ਪੁਸਤਕ ਬਾਰੇ XI

## ਮੁਕੱਦਮੇ

| | | | |
|---|---|---|---|
| I. | ਬਹਾਦੁਰ ਸ਼ਾਹ ਜ਼ਫ਼ਰ | 1858 | 1 |
| II. | ਸੁਰਿੰਦਰ ਨਾਥ ਬਨਰਜੀ | 1883 | 17 |
| III. | ਬਾਲ ਗੰਗਾਧਰ ਤਿਲਕ | 1908 | 32 |
| IV. | ਸ੍ਰੀ ਅਰਵਿੰਦੋ | 1908-1909 | 50 |
| V. | ਵਿਨਾਇਕ ਦਾਮੋਦਰ ਸਾਵਰਕਰ | 1910-1911 | 68 |
| VI. | ਮੋਹਨਦਾਸ ਕਰਮਚੰਦ ਗਾਂਧੀ | 1922 | 83 |
| VII. | ਮੇਰਠ-ਸਾਜ਼ਿਸ਼ ਕਾਂਡ | 1927-1933 | 98 |
| VIII. | ਸਰਦਾਰ ਭਗਤ ਸਿੰਘ | 1929 | 110 |
| IX. | ਐਮ. ਐਨ. ਰਾਏ | 1931 | 128 |
| X. | ਆਜ਼ਾਦ ਹਿੰਦ ਫ਼ੌਜ ਵਿਰੁੱਧ ਮੁਕੱਦਮਾ | 1945 | 143 |
| XI. | ਸ਼ੇਖ਼ ਮੁਹੰਮਦ ਅਬਦੁੱਲਾ | 1946 | 160 |

ਪਰਿਸ਼ਿਸ਼ਟ 181

ਭਾਰਤੀ ਦੰਡ ਸੰਹਿਤਾ ਅਤੇ ਅਪਰਾਧ ਵਿਧੀ ਸੰਹਿਤਾ
ਦੇ ਕੁਝ ਅੰਸ਼

ਹਵਾਲੇ 188

ਅਨੁਕ੍ਰਮਣਿਕਾ 190

# ਧੰਨਵਾਦ

ਮੈਂ ਸ਼੍ਰੀਮਤੀ ਮਨਜੀਤ ਹਰਦੇਵ ਸਿੰਘ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ, ਜਿਨ੍ਹਾਂ 'ਪਾਪੂਲਰ ਜਿਊਰਿਸਟ' ਨਾਂ ਦਾ ਪਰਚਾ ਜਾਰੀ ਕੀਤਾ ਅਤੇ 1984 ਤੋਂ 1986 ਦੇ ਦੌਰਾਨ ਸੁਤੰਤਰਤਾ ਸੰਗ੍ਰਾਮ ਦੇ ਇਹਨਾਂ ਮੁਕੱਦਮਿਆਂ ਦੇ ਵੇਰਵੇ ਪ੍ਰਕਾਸ਼ਿਤ ਕੀਤੇ।

ਮੈਂ ਡਾ. ਮੁਲਕ ਰਾਜ ਆਨੰਦ ਦਾ ਵੀ ਧੰਨਵਾਦੀ ਹਾਂ, ਜਿਨ੍ਹਾਂ ਨੇ ਇਹਨਾਂ ਮੁਕੱਦਮਿਆਂ ਦੀ ਸਵੈ-ਪ੍ਰੇਰਿਤ ਪ੍ਰਸੰਸਾ ਕੀਤੀ, ਜਿਸ ਤੋਂ ਉਤਸ਼ਾਹਿਤ ਹੋ ਕੇ ਮੈਂ ਨੈਸ਼ਨਲ ਬੁਕ ਟਰੱਸਟ, ਇੰਡੀਆ ਦੇ ਚੇਅਰਮੈਨ ਸ੍ਰੀ ਆਨੰਦ ਸਰੂਪ ਅਤੇ ਡਾਇਰੈਕਟਰ ਸ੍ਰੀ ਅਰਵਿੰਦ ਕੁਮਾਰ ਨਾਲ ਸੰਪਰਕ ਕੀਤਾ। ਇਹਨਾਂ ਬੜੇ ਪਿਆਰ ਅਤੇ ਜ਼ਿੰਮੇਦਾਰੀ ਨਾਲ ਇਹਨਾਂ ਮੁਕੱਦਮਿਆਂ ਨੂੰ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਕੀਤਾ।

ਪੁਸਤਕ ਦੀ ਭੂਮਿਕਾ ਲਿਖਣ ਲਈ ਮੈਂ ਨਿਆਂ-ਮੂਰਤੀ ਐਮ. ਐਚ. ਕਾਨੀਆ ਦਾ ਅਤਿਅੰਤ ਧੰਨਵਾਦੀ ਹਾਂ।

ਮੈਂ ਆਪਣੇ ਨਿਜੀ ਸਕੱਤਰ ਜੀ. ਸਵਾਂਮੀਨਾਥਨ ਦਾ ਧੰਨਵਾਦੀ ਹਾਂ, ਜਿਸਨੇ ਬਿਨਾਂ ਤਕਲੀਫ਼ ਮੰਨਿਆਂ ਇਹਨਾਂ ਲੇਖਾਂ ਨੂੰ ਕਈ ਵਾਰੀ ਟਾਈਪ ਕੀਤਾ ਹੈ।

— **ਬੀ. ਆਰ. ਅਗਰਵਾਲ**

# ਭੂਮਿਕਾ

ਨੈਸ਼ਨਲ ਬੁਕ ਟਰੱਸਟ, ਇੰਡੀਆ ਵਲੋਂ ਪ੍ਰਕਾਸ਼ਿਤ ਆਪਣੀ ਪੁਸਤਕ '*ਟ੍ਰਾਇਲਜ਼ ਆਫ਼ ਇੰਡੀਪੈਨਡੈਂਸ*' ਲਈ ਸ਼੍ਰੀ ਬੀ. ਆਰ. ਅਗਰਵਾਲ ਵਧਾਈ ਦੇ ਪਾਤਰ ਹਨ। ਇਹਨਾਂ ਵਿਚੋਂ ਲੋਕਮਾਨਿਆ ਤਿਲਕ, ਵੀਰ ਸਾਵਰਕਰ ਅਤੇ ਆਜ਼ਾਦ ਹਿੰਦ ਫੌਜ ਜਿਹੇ ਮੁਕੱਦਮਿਆਂ ਬਾਰੇ ਪਹਿਲਾਂ ਵੀ ਬੜਾ ਕੁੱਝ ਪ੍ਰਕਾਸ਼ਿਤ ਹੋ ਚੁਕਾ ਹੈ, ਪਰ ਸ਼੍ਰੀ ਅਗਰਵਾਲ ਵਲੋਂ ਛੋਹੇ ਅੰਤਮ ਮੁਗਲ ਬਾਦਸ਼ਾਹ ਬਹਾਦੁਰ ਸ਼ਾਹ ਜ਼ਫ਼ਰ ਦੇ ਮੁਕੱਦਮੇ ਬਾਰੇ ਜਾਂ ਸੁਰਿੰਦਰ ਨਾਥ ਬਨਰਜੀ, ਐਮ. ਐਨ. ਰਾਏ ਜਾਂ ਸ਼ੇਖ਼ ਅਬਦੁੱਲਾ ਜਿਹੇ ਮਹਾਨ ਕੌਮੀ ਲੀਡਰਾਂ ਦੇ ਮੁਕੱਦਮਿਆਂ ਬਾਰੇ ਆਮ ਲੋਕਾਂ ਨੂੰ ਬਹੁਤੀ ਜਾਣਕਾਰੀ ਨਹੀਂ ਹੈ। ਇਹਨਾਂ ਮੁਕੱਦਮਿਆਂ ਵਿਚ ਇਹਨਾਂ ਮਹਾਂਪੁਰਖਾਂ ਵਲੋਂ ਵਿਖਾਈ ਗਈ ਦ੍ਰਿੜ੍ਹਤਾ ਇਹਨਾਂ ਦੇ ਚਰਿੱਤਰ ਬਾਰੇ ਰੋਸ਼ਨੀ ਪਾਉਂਦੀ ਹੈ। ਉਦਾਹਰਣ ਵਜੋਂ ਇਕ ਪਾਸੇ ਬਹਾਦੁਰ ਸ਼ਾਹ ਜ਼ਫ਼ਰ ਹੈ ਜੋ ਇਸ ਮੁਕੱਦਮੇ 'ਚ ਪੂਰੀ ਤਰ੍ਹਾਂ ਟੁੱਟਿਆ ਹੋਇਆ, ਅਸਥਿਰ ਵਿਅਕਤੀ ਹੈ, ਜੋ ਸਾਰਾ ਦੋਸ਼ ਦੂਜਿਆਂ ਦੇ ਸਿਰ ਮੜ੍ਹੀ ਜਾਂਦਾ ਹੈ ਅਤੇ ਆਪਣੀ ਪੈਰਵੀ ਕਰਨੋਂ ਅਸਮਰਥ ਹੈ ਤੇ ਦੂਜੇ ਪਾਸੇ ਐਮ. ਐਨ. ਰਾਏ ਹੈ, ਜੋ ਇਕ ਅਗਨ ਪੁਰਖ ਕ੍ਰਾਂਤੀਕਾਰੀ ਦੇ ਤੌਰ 'ਤੇ ਕਾਨੂੰਨੀ ਆਧਾਰ 'ਤੇ ਆਪਣਾ ਬਚਾਓ ਕਰਨ ਦੀ ਥਾਵੇਂ ਆਪਣੀ ਵਿਚਾਰਧਾਰਾ ਦੇ ਪ੍ਰਚਾਰ ਵਿਚ ਵਧੇਰੇ ਰੁਚਿਤ ਹੈ।

ਪੁਸਤਕ ਬੜੀ ਸਹਿਜ-ਸੁੰਦਰ ਸ਼ੈਲੀ ਵਿਚ ਲਿਖੀ ਗਈ ਹੈ, ਜਿਸਨੂੰ ਪੜ੍ਹ ਕੇ ਸਵਾਦ ਵੀ ਆਉਂਦਾ ਹੈ ਤੇ ਸਿੱਖਿਆ ਵੀ ਮਿਲਦੀ ਹੈ। ਮੈਨੂੰ ਪੂਰੀ ਆਸ ਹੈ ਕਿ ਇਸ ਪੁਸਤਕ ਨੂੰ ਵਕੀਲਾਂ ਵਲੋਂ ਵੀ ਅਤੇ ਆਮ ਪਾਠਕਾਂ ਵਲੋਂ ਵੀ ਵਿਸ਼ਾਲ ਹਾਂ-ਮੁਖੀ ਹੁੰਗਾਰਾ ਪ੍ਰਾਪਤ ਹੋਵੇਗਾ। ਵਕੀਲਾਂ ਲਈ ਪਰਿਸ਼ਿਸ਼ਟ ਵਧੇਰੇ ਲਾਭਦਾਇਕ ਰਹਿਣਗੇ, ਜਿਨ੍ਹਾਂ ਵਿਚ ਤਾਜ਼ੀਰਾਤੇ-ਹਿੰਦ ਦੇ ਸੰਬੰਧਿਤ ਅੰਸ਼ ਅਤੇ 1918 ਦੀ ਰਾਜਧ੍ਰੋਹ (ਰੌਲਟ) ਕਮੇਟੀ ਦੀ ਰਿਪੋਰਟ 'ਤੇ ਬਹਿਸ ਸ਼ਾਮਿਲ ਹੈ। ਮੈਂ ਕਾਮਨਾ ਕਰਦਾ ਹਾਂ ਕਿ ਇਸ ਪੁਸਤਕ ਨੂੰ ਹਰ ਪਖੋਂ ਸਫਲਤਾ ਪ੍ਰਾਪਤ ਹੋਵੇ।

— **ਐਮ. ਐਚ. ਕਾਨੀਆ**

(ਜੱਜ, ਸੁਪਰੀਮ ਕੋਰਟ ਆਫ਼ ਇੰਡੀਆ)

# ਪੁਸਤਕ ਬਾਰੇ

ਭਾਰਤ ਵਿੱਚ ਅੰਗਰੇਜ਼ੀ ਰਾਜ ਦੇ ਉਦੈ ਅਤੇ ਅੰਤ ਦੇ ਕਾਲ ਨੂੰ ਸੌਖੇ ਢੰਗ ਨਾਲ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ — 1857 ਤੋਂ ਪਹਿਲਾਂ ਦਾ ਸਮਾਂ ਅਤੇ 1857 ਤੋਂ 1947 ਤਕ ਦਾ ਸਮਾਂ।

1857 ਤਕ ਦਾ ਸਮਾਂ ਬਰਤਾਨਵੀ ਸਾਮਰਾਜ ਦਾ ਸਮਾਂ ਹੈ, ਜਿਸ ਦੌਰਾਨ ਸਰਬ-ਸੱਤਾਧਾਰੀ ਬਰਤਾਨੀਆ ਦੇ ਗ਼ੁਲਾਮ ਛੋਟੇ-ਮੋਟੇ ਭਾਰਤੀ ਰਾਜੇ ਸੱਤਾ ਲਈ ਆਪੋ ਵਿੱਚ ਹੀ ਲੜਦੇ ਰਹੇ। ਬਰਤਾਨਵੀ ਫੌਜ ਦੇ ਭਾਰਤੀ ਸਿਪਾਹੀ ਆਪਣੇ ਭਾਰਤੀ ਮਾਲਕਾਂ ਨਾਲੋਂ ਅੰਗਰੇਜ਼ ਅਫ਼ਸਰਾਂ ਪ੍ਰਤੀ ਵਧੇਰੇ ਵਫ਼ਾਦਾਰ ਸਨ, ਜਿਸ ਤੋਂ ਭਾਰਤ ਦੀ ਧਰਤੀ 'ਤੇ ਅੰਗਰੇਜ਼ਾਂ ਨੂੰ ਪੱਕੇ ਪੈਰੀਂ ਹੋਣ ਵਿਚ ਬੜੀ ਮਦਦ ਮਿਲੀ।

1857 ਵਿਚ, ਪਹਿਲੀ ਵਾਰੀ, ਕੁੱਝ ਭਾਰਤੀ ਦੇਸ਼ ਭਗਤਾਂ ਨੇ ਜੱਥੇਬੰਦ ਹੋ ਕੇ ਅੰਗਰੇਜ਼ੀ ਤਾਕਤ ਦਾ ਤਖ਼ਤਾ ਪਲਟਾਉਣ ਅਤੇ ਉਨ੍ਹਾਂ ਦੇ ਜ਼ੁਲਮ ਪੂਰਨ ਰਾਜ ਤੋਂ ਮੁਕਤ ਹੋਣ ਦਾ ਨਿਰਣਾ ਕੀਤਾ। ਭਾਰਤੀਆਂ ਲਈ ਇਹ ਆਜ਼ਾਦੀ ਦੀ ਜੰਗ ਸੀ, ਜਦੋਂ ਕਿ ਅੰਗਰੇਜ਼ਾਂ ਨੇ ਇਸਨੂੰ ਬਗਾਵਤ ਜਾਂ ਗ਼ਦਰ ਦਾ ਨਾਂ ਦਿੱਤਾ। ਇਸਨੂੰ ਕੋਈ ਵੀ ਨਾਂ ਦੇ ਲਵੋ, ਇਹ ਵਿਦੇਸ਼ੀ ਰਾਜ ਦਾ ਤਖ਼ਤਾ ਪਲਟਾਉਣ ਦੀ ਪਹਿਲੀ ਜੱਥੇਬੰਦ, ਸੁਚੇਤ ਅਤੇ ਸ਼ਕਤੀਸ਼ਾਲੀ ਕੋਸ਼ਿਸ਼ ਸੀ। ਆਖ਼ਰੀ ਮੁਗਲ ਰਾਜਾ, ਬਹਾਦੁਰ ਸ਼ਾਹ ਜ਼ਫ਼ਰ, ਨੂੰ ਭਾਵੇਂ ਸ਼ਹਿਨਸ਼ਾਹ ਆਖਿਆ ਜਾਂਦਾ ਸੀ ਪਰ ਉਸਨੂੰ ਅੰਗਰੇਜ਼ਾਂ ਵਲੋਂ ਪੈਨਸ਼ਨ ਮਿਲਦੀ ਸੀ ਅਤੇ ਉਸਦਾ ਰਾਜ ਦਿੱਲੀ ਦੇ ਲਾਲ ਕਿਲ੍ਹੇ ਦੀ ਚਾਰਦੀਵਾਰੀ ਅੰਦਰ ਸੀਮਿਤ ਸੀ, ਜਦ ਕਿ ਭਾਰਤ ਨੂੰ ਸਰਬ-ਸੱਤਾਧਾਰੀ ਰਾਸ਼ਟਰ ਐਲਾਨਿਆ ਗਿਆ ਸੀ।

ਜਦੋਂ ਬਹਾਦੁਰ ਸ਼ਾਹ ਜ਼ਫ਼ਰ ਨੂੰ ਗ੍ਰਿਫ਼ਤਾਰ ਕਰਕੇ ਉਸ 'ਤੇ ਮੁਕੱਦਮਾ ਚਲਾਇਆ ਗਿਆ ਅਤੇ ਉਸਨੂੰ ਦੋਸ਼ੀ ਕਰਾਰ ਦੇ ਦਿੱਤਾ ਗਿਆ ਤਾਂ ਅਨੇਕ ਦਿਲਾਂ ਵਿਚ ਬਗਾਵਤ ਦੀ ਚਿਣਗ ਸੁਲਗ ਪਈ। ਕੁੱਝ ਲੋਕਾਂ ਨੇ ਆਪਣੇ ਤੌਰ 'ਤੇ ਹੀ ਹਥਿਆਰ ਚੁਕ ਲਏ ਅਤੇ ਕੁੱਝ ਹੋਰਨਾਂ ਨੇ ਜੱਥੇਬੰਦ ਹੋ ਕੇ ਬਰਤਾਨਵੀ ਰਾਜ ਦਾ ਮੁਕਾਬਲਾ ਕੀਤਾ।

1857 ਤੋਂ 1947 ਦੇ ਦੌਰਾਨ ਮਹਾਨ ਨੇਤਾ ਪੈਦਾ ਹੋਏ ਅਤੇ ਅਨੇਕ ਰਾਜਨੀਤਿਕ ਜੱਥੇਬੰਦੀਆਂ ਪ੍ਰਮੁਖ ਹੋ ਕੇ ਉੱਭਰੀਆਂ। ਇਹਨਾਂ ਵਿਚੋਂ ਕੁੱਝ ਨੇ ਸਵੈ-ਰਾਜ ਦਾ ਟੀਚਾ ਮਿਥ ਕੇ ਸੰਵਿਧਾਨਕ ਸੁਧਾਰਾਂ ਲਈ ਅੰਦੋਲਨ ਛੇੜੇ ਅਤੇ ਕੁੱਝ ਨੇ ਡੋਮੀਨਿਅਨ ਹੈਸੀਅਤ ਪ੍ਰਾਪਤ ਕਰਨ ਲਈ ਚੀਕ-ਚਿਹਾੜਾ ਪਾਇਆ। ਕੁੱਝ ਅਜਿਹੇ ਲੋਕ ਵੀ ਸਨ, ਜੋ ਉਡੀਕ ਕਰਨ ਲਈ ਤਿਆਰ ਨਹੀਂ ਸਨ। ਉਹਨਾਂ ਆਵਾਜ਼ ਵੀ ਉਠਾਈ ਤੇ ਹਥਿਆਰ ਵੀ ਚੁੱਕੇ। ਬਹੁਤ ਸਾਰੇ ਅਜਿਹੇ ਲੋਕ ਅੰਗਰੇਜ਼ਾਂ ਦੀਆਂ ਗੋਲੀਆਂ ਨੇ ਭੁੰਨ ਸੁੱਟੇ ਜਾਂ ਬਿਨਾਂ ਮੁਕੱਦਮਾ ਚਲਾਇਆਂ ਮੁਲਕ-ਬਦਰ ਕਰ ਦਿੱਤੇ ਗਏ। ਭਾਰਤੀਆਂ ਦੀ ਆਵਾਜ਼ ਨੂੰ ਦਬਾਉਣ ਲਈ ਰਾਜਧ੍ਰੋਹ

ਸੰਬੰਧੀ ਕਾਨੂੰਨ ਨੂੰ ਪੂਰੀ ਕਰੜਾਈ ਨਾਲ ਲਾਗੂ ਕੀਤਾ ਗਿਆ।

ਜਦੋਂ ਮੈਨੂੰ ਪਹਿਲੀ ਵਾਰ ਬਹਾਦੁਰ ਸ਼ਾਹ ਜ਼ਫ਼ਰ ਅਤੇ ਆਜ਼ਾਦ ਹਿੰਦ ਫ਼ੌਜ ਦੇ ਮੁਕੱਦਮਿਆਂ ਬਾਰੇ ਮੋਤੀ ਰਾਮ ਵਲੋਂ ਸਾਂਭੇ ਗਏ ਸੰਪੂਰਨ ਰਿਕਾਰਡ ਦੀ ਨਕਲ ਪ੍ਰਾਪਤ ਹੋਈ ਤਾਂ ਮੈਨੂੰ ਦੋਵਾਂ ਮੁਕੱਦਮਿਆਂ ਦੀ ਇਕਸਾਰਤਾ 'ਤੇ ਬੜੀ ਸੁਖਾਵੀਂ ਹੈਰਾਨੀ ਹੋਈ। ਦੋਵਾਂ ਵਿਚ ਇਕੋ ਜਿਹੇ ਇਲਜ਼ਾਮ ਤਰਾਸ਼ੇ ਗਏ ਸਨ, ਇਕੋ ਜਿਹੀ ਵਿਧੀ ਅਪਣਾਈ ਗਈ ਸੀ ਅਤੇ ਅਖ਼ੀਰ ਇਕੋ ਜਿਹਾ ਫ਼ੈਸਲਾ ਕੀਤਾ ਗਿਆ ਸੀ। ਇਕ ਮੁਕੱਦਮੇ ਨੇ ਭਾਰਤ ਵਿਚ ਬਰਤਾਨਵੀ ਰਾਜ ਦੀ ਨੀਂਹ ਪੱਕੀ ਕੀਤੀ ਸੀ, ਦੂਜੇ ਨੇ ਲਗਭਗ 90 ਵਰ੍ਹਿਆਂ ਮਗਰੋਂ ਬਰਤਾਨਵੀ ਸਾਮਰਾਜ ਦੇ ਭੋਗ ਦਾ ਅਰਦਾਸਾ ਸੋਧਿਆ ਸੀ।

ਇਸ ਕਾਲ ਦਾ ਸਰਵੇਖਣ ਕਰਦਿਆਂ ਮੈਨੂੰ ਅਨੇਕਾਂ ਕ੍ਰਾਂਤੀਕਾਰੀਆਂ, ਵਿਚਾਰਕਾਂ, ਪੱਤਰਕਾਰਾਂ ਅਤੇ ਰਾਜਸੀ ਨੇਤਾਵਾਂ ਵਿਰੁਧ ਚੱਲੇ ਮੁਕੱਦਮਿਆਂ ਦੀਆਂ ਕਾਰਵਾਈਆਂ ਪ੍ਰਾਪਤ ਹੋਈਆਂ, ਜਿਨ੍ਹਾਂ ਆਜ਼ਾਦੀ ਦਾ ਬੀੜਾ ਚੁੱਕਿਆ ਸੀ ਅਤੇ ਸਿੱਟੇ ਵੱਜੋਂ ਮੁਕੱਦਮੇ ਭੁਗਤ ਕੇ ਜਲਾਵਤਨੀਆਂ ਪ੍ਰਾਪਤ ਕੀਤੀਆਂ ਸਨ। ਇਹੋ ਉਹ ਮੁਕੱਦਮੇ ਸਨ ਜਿਨ੍ਹਾਂ ਨੇ ਭਾਰਤੀ ਜਨਤਾ ਵਿਚ ਰਾਜਨੀਤਿਕ ਚੇਤਨਾ ਜਗਾਉਣ ਵਿਚ ਯੋਗਦਾਨ ਪਾਇਆ ਸੀ। ਜਿਹਨਾਂ ਲੋਕਾਂ 'ਤੇ ਇਹ ਮੁਕੱਦਮੇ ਚੱਲੇ ਉਹ ਵਿਭਿੰਨ ਪ੍ਰਕਾਰ ਦੀ ਸੋਚ ਅਤੇ ਵਿਚਾਰਧਾਰਾਵਾਂ ਨਾਲ ਸੰਬੰਧਿਤ ਸਨ। ਮੁੱਖ ਜੱਜਾਂ ਨੇ ਵੱਖੋ-ਵੱਖ ਤਰੀਕੇ ਅਪਣਾਏ ਸਨ ਅਤੇ ਹਰ ਮੁਕੱਦਮੇ ਵਿੱਚ ਪ੍ਰਤੀਵਾਦੀ ਦਲੀਲਾਂ ਵਖੋ-ਵੱਖਰੀਆਂ ਸਨ। ਇਹਨਾਂ ਵਿਚੋਂ ਮੈਂ ਇਹ ਗਿਆਰਾਂ ਬਹੁ-ਰੰਗੀ ਅਤੇ ਬਹੁ-ਸੁਰੀ ਮੁਕੱਦਮੇ ਚੁਣ ਕੇ ਇਸ ਪੁਸਤਕ ਦਾ ਤਾਣਾ-ਪੇਟਾ ਬੁਣਿਆ ਹੈ। ਇਸਦੇ ਨਾਲ ਭਾਰਤੀ ਇਤਿਹਾਸ ਦਾ ਉਹ ਅਧਿਆਇ ਉਜਾਗਰ ਹੁੰਦਾ ਹੈ, ਜਿਸ ਬਾਰੇ ਹਰ ਭਾਰਤੀ ਜਾਣਕਾਰੀ ਪ੍ਰਾਪਤ ਕਰਨਾ ਪਸੰਦ ਕਰੇਗਾ।

ਕ੍ਰਾਂਤੀਕਾਰੀਆਂ ਵਿਰੁੱਧ ਚਲਾਏ ਗਏ ਮੁਕੱਦਮੇ ਏਨੇ ਹੀ ਨਹੀਂ ਹਨ। ਹੋਰ ਵੀ ਅਨੇਕਾਂ ਹਨ, ਪਰ ਮੈਂ ਇਹ ਪਰਾਗਾ ਇਸ ਲਈ ਚੁਣਿਆ ਹੈ ਕਿ ਇਹਨਾਂ ਰਾਹੀਂ ਭਾਰਤੀ ਸੁਤੰਤਰਤਾ ਸੰਗ੍ਰਾਮ ਦਾ ਲੜੀਵਾਰ ਇਤਿਹਾਸ ਪ੍ਰਸਤੁਤ ਹੁੰਦਾ ਹੈ।

ਬਹਾਦੁਰ ਸ਼ਾਹ ਜ਼ਫ਼ਰ ਦੇ ਵਿਰੁੱਧ ਚਲਾਇਆ ਗਿਆ ਮੁਕੱਦਮਾ ਪਹਿਲਾ ਮੁਕੱਦਮਾ ਸੀ, ਜਿਸਦੀ ਸੁਣਵਾਈ ਇਤਿਹਾਸਕ ਲਾਲ ਕਿਲ੍ਹੇ ਦੇ ਅੰਦਰ ਹੋਈ। ਇਸ ਵਿਚ ਸ਼ਹਿਨਸ਼ਾਹ ਉੱਤੇ ਆਮ ਸ਼ਹਿਰੀ ਵਾਂਗ ਗ਼ੱਦਾਰੀ ਦਾ ਇਲਜ਼ਾਮ ਲਾ ਕੇ ਉਸਦੀ ਸੁਣਵਾਈ ਕੀਤੀ ਗਈ ਸੀ। ਇਹ ਮੁਕੱਦਮਾ ਅੰਤਰ-ਰਾਸ਼ਟਰੀ ਕਾਨੂੰਨ ਦੇ ਨਿਯਮਾਂ ਦੀ ਸਖ਼ਤ ਉਲੰਘਣਾ ਸੀ। ਸ਼ਹਿਨਸ਼ਾਹ ਦੀ ਰਤਾ ਵੀ ਇੱਜ਼ਤ ਨਹੀਂ ਕੀਤੀ ਗਈ ਅਤੇ ਉਸਨੂੰ ਆਪਣੇ ਬਚਾਅ ਲਈ ਕੋਈ ਕਾਨੂੰਨੀ ਸਹਾਇਤਾ ਨਹੀਂ ਦਿੱਤੀ ਗਈ। ਇਸ ਮੁਕੱਦਮੇ ਦੇ ਸਾਰੇ ਗਵਾਹ ਅੰਗਰੇਜ਼ਾਂ ਦੇ ਮਾਤਹਿਤ ਸਨ। ਮੁਗ਼ਲ ਸਾਮਰਾਜ ਦਾ ਸੂਰਜ ਡੁੱਬਣ 'ਤੇ ਸੀ। ਤਾਂ ਵੀ, ਇਸ ਮੁਕੱਦਮੇ ਦਾ ਆਪਣਾ ਹੀ ਮਹੱਤਵ ਹੈ ਕਿਉਂਕਿ ਇਸਦੇ ਰਾਹੀਂ ਅੰਗਰੇਜ਼ਾਂ ਨੇ ਆਪਣੇ ਇਨਸਾਫ਼ ਦਾ ਮੁਜ਼ਾਹਰਾ ਤਾਂ ਕੀਤਾ ਹੀ ਸੀ।

ਇਸ ਦੇਸ਼ ਵਿੱਚ, ਕੌਣ ਹੈ ਜਿਸ ਨੇ, ਉਚਿਤ ਤੌਰ 'ਤੇ ਭਾਰਤੀ ਸੁਤੰਤਰਤਾ ਸੰਗ੍ਰਾਮ ਦੇ ਪਿਤਾਮਾ ਅਖਵਾਉਂਦੇ, ਬਾਲ ਗੰਗਾਧਰ ਤਿਲਕ ਦਾ ਨਾਂ ਨਹੀਂ ਸੁਣਿਆ ? ਮਹਾਤਮਾ ਗਾਂਧੀ ਨੂੰ ਭਾਰਤ ਦੇ ਰਾਜਨੀਤਿਕ ਚਿੱਤਰਪਟ 'ਤੇ ਲਿਆਉਣ ਵਾਲੇ ਤਿਲਕ ਹੀ ਸਨ।

ਤਿਲਕ ਬਰਤਾਨਵੀ ਕੁਰਾਜ, ਸ਼ੋਸ਼ਣ ਅਤੇ ਵਿਤਕਰੇ ਦੇ ਵਿਰੁੱਧ ਬੇਥਾਹ ਲਿਖਣ ਵਾਲੇ ਵਿਦਵਾਨ, ਪੱਤਰਕਾਰ ਅਤੇ ਲੇਖਕ ਸਨ। ਉਹਨਾਂ ਵਿਰੁੱਧ ਭੜਕਾਊ ਲੇਖ ਲਿਖਣ ਦਾ ਇਲਜ਼ਾਮ ਲੱਗਾ ਅਤੇ ਉਹਨਾਂ 'ਤੇ ਮੁਕੱਦਮਾ ਚਲਾਇਆ ਗਿਆ। ਤਿਲਕ ਨੇ ਆਪਣਾ ਪ੍ਰਤਿਵਾਦ ਆਪ ਤਿਆਰ ਕੀਤਾ ਤੇ ਬੇਖ਼ੌਫ਼ ਹੋ ਕੇ ਆਖਿਆ, "ਸੁਤੰਤਰਤਾ ਮੇਰਾ ਜਨਮ-ਸਿੱਧ ਅਧਿਕਾਰ ਹੈ।" ਅਦਾਲਤ ਵਿੱਚ ਆਖੇ ਉਹਨਾਂ ਦੇ ਆਖ਼ਰੀ ਸ਼ਬਦ ਅਮਰ ਹੋ ਗਏ ਅਤੇ ਅੱਜ ਵੀ ਇਹ ਸ਼ਬਦ ਬੰਬਈ ਹਾਈ ਕੋਰਟ ਦੇ ਸੈਂਟ੍ਰਲ ਹਾਲ ਵਿੱਚ ਉੱਕਰੇ ਹੋਏ ਹਨ।

'ਬੰਗਾਲ ਦੇ ਸ਼ੇਰ' ਸੁਰਿੰਦਰ ਨਾਥ ਬਨਰਜੀ ਉੱਪਰ ਉਦੋਂ ਮੁਕੱਦਮਾ ਚਲਾਇਆ ਗਿਆ, ਜਦੋਂ ਉਹਨਾਂ ਇਕ ਅੰਗਰੇਜ਼ ਜੱਜ ਬਾਰੇ ਟੀਕਾ-ਟਿੱਪਣੀ ਕਰਨ ਦਾ ਹੌਸਲਾ ਵਿਖਾਇਆ ਸੀ। ਉਹਨਾਂ ਨੂੰ ਸਜ਼ਾ ਹੋਈ। ਉਹਨਾਂ ਇਸ ਸਜ਼ਾ ਨੂੰ ਇਹ ਆਖ ਕੇ ਸਵੀਕਾਰ ਕੀਤਾ ਕਿ, "ਮੈਂ ਭਾਰਤੀਆਂ ਦੀ ਆਪਣੀ ਪੀੜ੍ਹੀ ਅਤੇ ਰੁਤਬੇ ਦਾ ਉਹ ਪਹਿਲਾ ਵਿਅਕਤੀ ਹੋਣ ਦਾ ਗੌਰਵ ਪ੍ਰਾਪਤ ਕਰ ਰਿਹਾ ਹਾਂ, ਜਿਸਨੂੰ ਆਪਣਾ ਕੌਮੀ ਫਰਜ਼ ਨਿਭਾਉਣ ਕਾਰਣ ਸਜ਼ਾ ਮਿਲ ਰਹੀ ਹੈ।"

ਅਲੀਪੁਰ ਬੰਬ ਕਾਂਡ ਬਾਰੇ ਸ੍ਰੀ ਅਰਵਿੰਦੋ ਘੋਸ਼ 'ਤੇ ਚਲਾਇਆ ਗਿਆ ਮੁਕੱਦਮਾ ਇਕ ਅਜਿਹੇ ਮੁਲਜ਼ਿਮ ਦੇ ਵਿਰੁੱਧ ਸਰਕਾਰੀ ਮੁਕੱਦਮਾ ਸੀ, ਜਿਸਨੇ ਇਕ ਮਹੱਤਵ-ਪੂਰਨ ਅੰਗਰੇਜ਼ ਅਫ਼ਸਰ ਦੀ ਹੱਤਿਆ ਦੀ ਕੋਸ਼ਿਸ਼ ਵਿਚ ਉਸਦੀ ਥਾਵੇਂ ਕਿਸੇ ਹੋਰ ਨੂੰ ਮਾਰ ਸੁੱਟਿਆ ਸੀ। ਇਹੋ ਮੁਲਜ਼ਿਮ ਆਉਣ ਵਾਲੇ ਵਰ੍ਹਿਆਂ ਵਿਚ ਭਾਰਤ ਦਾ ਪ੍ਰਮੁਖ ਸੰਤ, ਪੈਗੰਬਰ ਅਤੇ ਅਧਿਆਤਮਿਕ ਆਗੂ ਬਣਿਆ ਅਤੇ ਇਸਦਾ ਵਕੀਲ ਸੀ. ਆਰ. ਦਾਸ ਪ੍ਰਸਿੱਧ ਸੁਤੰਤਰਤਾ-ਸੰਗ੍ਰਾਮੀ ਹੋ ਨਿਬੜਿਆ। ਸੀ. ਆਰ. ਦਾਸ ਦਾ ਪ੍ਰਤਿਵਾਦੀ ਭਾਸ਼ਨ ਮੁੜ-ਮੁੜ ਪੜ੍ਹਣ ਯੋਗ ਹੈ। ਮੈਂ ਇਸ ਮੁਕੱਦਮੇ ਦਾ ਮੂਲ ਲਿਪੀ-ਅੰਤਰ ਪੜ੍ਹਿਆ ਅਤੇ ਮੈਨੂੰ ਇਸਦੇ ਵਿਸ਼ੇਸ਼ ਨੁਕਤਿਆਂ ਨੂੰ ਇਕ ਸੰਖੇਪ ਲੇਖ ਵਿਚ ਪਰੋਣਾ ਔਖਾ ਜਾਪਿਆ। ਇਹ ਉਹ ਮੁਕੱਦਮਾ ਸੀ, ਜਿਸ ਵਿਚੋਂ ਦੋ ਮਹਾਨ ਸ਼ਖ਼ਸੀਅਤਾਂ ਉੱਭਰੀਆਂ ਸਨ। ਇਹਨਾਂ ਵਿਚੋਂ ਇਕ ਨੇ ਅਧਿਆਤਮਿਕ ਸੰਸਕ੍ਰਿਤੀ ਨੂੰ ਅਮੀਰੀ ਬਖ਼ਸ਼ੀ ਤੇ ਦੂਜੀ ਨੇ ਦੇਸ਼ ਦੀ ਆਜ਼ਾਦੀ-ਲਹਿਰ ਨੂੰ ਸ਼ਕਤੀ ਪ੍ਰਦਾਨ ਕੀਤੀ।

'ਵੀਰ ਸਾਵਰਕਰ' ਦੇ ਨਾਂ ਨਾਲ ਪ੍ਰਸਿੱਧ ਵਿਨਾਇਕ ਦਾਮੋਦਰ ਸਾਵਰਕਰ ਬੜੀ ਰੰਗੀਨ ਸ਼ਖ਼ਸੀਅਤ ਦੇ ਮਾਲਿਕ ਸਨ। ਉਹਨਾਂ ਵਿਦੇਸ਼ ਵਿਚ ਵਿਦਿਆ ਪ੍ਰਾਪਤ ਕਰਨ ਦੇ ਦੌਰਾਨ ਹੀ ਕ੍ਰਾਂਤੀਕਾਰੀ ਗਤੀਵਿਧੀਆਂ ਵਿਚ ਹਿੱਸਾ ਲੈਣਾ ਅਰੰਭ ਕਰ ਦਿੱਤਾ ਸੀ। ਉਹਨਾਂ ਦੀ ਗ੍ਰਿਫ਼ਤਾਰੀ, ਦੇਸ਼-ਨਿਕਾਲਾ, ਫ਼ਰਾਰ ਹੋਣਾ ਤੇ ਫ੍ਰਾਂਸਿਸੀ ਪੁਲੀਸ ਹੱਥੋਂ ਫ੍ਰਾਂਸਿਸੀ ਇਲਾਕੇ ਵਿਚ ਮੁੜ ਗ੍ਰਿਫ਼ਤਾਰ ਹੋਣਾ ਇਕ ਨਾਟਕੀ ਕਹਾਣੀ ਹੈ ਪਰ ਉਨ੍ਹਾਂ ਦੇ ਮੁਕੱਦਮੇ ਇਸ ਤੋਂ ਵੀ ਵੱਧ ਨਾਟਕੀ ਹਨ। ਉਹਨਾਂ ਵਿਰੁੱਧ ਭਾਰਤ ਵਿਚ ਵੀ ਮੁਕੱਦਮਾ ਚੱਲਿਆ ਅਤੇ ਹੇਗ ਦੀ ਅੰਤਰ-ਰਾਸ਼ਟਰੀ ਵਿਚੋਲਗੀ ਅਦਾਲਤ ਵਿੱਚ ਵੀ। ਇਸਦੇ ਰਾਹੀਂ ਸਾਰੀ ਦੁਨੀਆ ਨੂੰ ਭਾਰਤ ਵਾਸੀਆਂ ਦੇ ਵਿਦੇਸ਼ੀ ਹਕੂਮਤ ਤੋਂ ਆਜ਼ਾਦ ਹੋਣ ਦੇ ਅਰਮਾਨਾਂ ਦੀ ਖ਼ਬਰ ਲੱਗੀ। ਇਸ ਮੁਕੱਦਮੇ ਨੇ ਚਾਨਣ ਕੀਤਾ ਕਿ ਕਿਵੇਂ ਅੰਤਰ-ਰਾਸ਼ਟਰੀ ਵਿਚੋਲਗੀ ਅਦਾਲਤ ਤੋਂ ਆਪਣੇ ਹੱਕ ਵਿਚ ਫ਼ੈਸਲਾ ਕਰਾਉਣ ਲਈ ਅੰਗਰੇਜ਼ ਸਰਕਾਰ ਨੇ ਆਪਣੇ

ਰਸੂਖ ਦੀ ਵਰਤੋਂ ਕੀਤੀ।

'ਯੰਗ ਇੰਡੀਆ' ਵਿਚ ਛਪੀਆਂ ਮਹਾਤਮਾ ਗਾਂਧੀ ਦੀਆਂ ਵਿਵਾਦਪੂਰਨ ਲਿਖਤਾਂ ਨੂੰ ਲੈ ਕੇ ਉਹਨਾਂ ਅਤੇ ਅਖ਼ਬਾਰ ਦੇ ਪ੍ਰਕਾਸ਼ਕ ਗੁਲਾਬ ਦਾਸ ਬੈਂਕਰ ਵਿਰੁੱਧ ਚਲਿਆ ਮੁਕੱਦਮਾ ਸੰਸਾਰ ਦੇ ਅਦਾਲਤੀ ਇਤਿਹਾਸ ਵਿੱਚ ਇਕ ਸਾਫ਼-ਸੁਥਰੇ ਮੁਕੱਦਮੇ ਵਜੋਂ ਦਰਜ ਹੈ, ਜਿਸ ਵਿਚ ਜੱਜ ਨੇ ਵੀ ਸ਼ਿਸ਼ਟਤਾ ਦਾ ਮੁਜ਼ਾਹਰਾ ਕੀਤਾ ਹੈ। ਇਸਦੇ ਬਾਰੇ ਮੁੱਖ ਨਿਆਂ-ਅਧੀਸ਼ ਜੇ. ਐਮ. ਸ਼ੈਲਟ ਨੇ ਆਖਿਆ ਸੀ ਕਿ, "ਸੁਕਰਾਤ ਦੇ ਮੁਕੱਦਮੇ ਤੋਂ ਬਿਨਾਂ ਮਨੁੱਖੀ ਇਤਿਹਾਸ ਵਿਚ ਸ਼ਾਇਦ ਕੋਈ ਅਜਿਹਾ ਮੁਕੱਦਮਾ ਨਹੀਂ ਹੈ, ਜਿਸਦੀ ਤੁਲਨਾ ਗਾਂਧੀ ਜੀ ਦੇ ਮੁਕੱਦਮੇ ਨਾਲ ਕੀਤੀ ਜਾ ਸਕੇ। ਹੋਰ ਕਿਸੇ ਵੀ ਮੁਕੱਦਮੇ ਨੇ ਕਦੀ ਲੋਕਾਂ ਵਿਚ ਏਨੀ ਰੁਚੀ ਪੈਦਾ ਨਹੀਂ ਕੀਤੀ ਤੇ ਨਾ ਹੀ ਕਦੀ ਇਸ ਤਰ੍ਹਾਂ ਮਨੁੱਖਤਾ ਨੂੰ ਪ੍ਰਭਾਵਿਤ ਕੀਤਾ ਹੈ। ਇਹ ਮੁਕੱਦਮਾ ਇਸਦੀ ਮਿਸਾਲ ਹੈ ਕਿ ਸੱਚ ਕਾਨੂੰਨ ਤੋਂ ਉੱਪਰ ਹੁੰਦਾ ਹੈ। ਕਾਨੂੰਨ ਦਾ ਸਤਿਕਾਰ ਕੀਤਾ ਜਾਣਾ ਚਾਹੀਦਾ ਹੈ ਅਤੇ ਨਿਆਂਕਾਰ ਨੂੰ ਆਪਣਾ ਫ਼ਰਜ਼ ਅਦਾ ਕਰਦੇ ਰਹਿਣਾ ਚਾਹੀਦਾ ਹੈ।" ਮੁੱਖ ਜੱਜ ਦੀ ਟਿੱਪਣੀ ਨੂੰ ਵੀ ਇਥੇ ਦਰਜ ਕਰਨਾ ਯੋਗ ਹੋਵੇਗਾ। ਉਸਨੇ ਕਿਹਾ, "ਮੇਰੇ ਖ਼ਿਆਲ ਅਨੁਸਾਰ ਤੁਹਾਨੂੰ ਤਿਲਕ ਵਾਲੀ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ — ਅਰਥਾਤ ਹਰ ਜੁਰਮ ਲਈ ਦੋ ਵਰ੍ਹਿਆਂ ਦੀ ਸਾਧਾਰਨ ਕੈਦ — ਭਾਵ ਕੁੱਲ ਛੇ ਵਰ੍ਹੇ ਕੈਦ, ਜੋ ਮੈਂ ਸਮਝਦਾ ਹਾਂ ਕਿ ਮੈਨੂੰ ਆਪਣੇ ਫ਼ਰਜ਼ ਦੇ ਤੌਰ ਤੇ ਤੁਹਾਨੂੰ ਦੇਣੀ ਚਾਹੀਦੀ ਹੈ। ਪਰ ਮੈਂ ਇਹ ਕਹਿਣਾ ਚਾਹਾਂਗਾ ਕਿ ਭਾਰਤ ਵਿਚ ਚਲ ਰਿਹਾ ਘਟਨਾ-ਚੱਕਰ ਜੇਕਰ ਅਦਾਲਤਾਂ ਨੂੰ ਇਹ ਛੁੱਟ ਦੇਵੇ ਕਿ ਉਹ ਤੁਹਾਡੀ ਸਜ਼ਾ ਘਟਾ ਸਕਣ ਅਤੇ ਤੁਹਾਨੂੰ ਰਿਹਾਅ ਕਰ ਸਕਣ, ਤਾਂ ਮੈਥੋਂ ਵੱਧ ਖ਼ੁਸ਼ੀ ਕਿਸੇ ਨੂੰ ਨਹੀਂ ਹੋਵੇਗੀ।"

ਭਾਰਤੀ ਸੁਤੰਤਰਤਾ ਸੰਗ੍ਰਾਮ ਦੇ ਇਤਿਹਾਸ ਵਿਚ ਸਰਦਾਰ ਭਗਤ ਸਿੰਘ ਵਿਰੁੱਧ ਚਲਾਏ ਗਏ ਮੁਕੱਦਮਿਆਂ ਦਾ ਆਪਣਾ ਹੀ ਵਿਸ਼ੇਸ਼ ਸਥਾਨ ਹੈ। ਸਰਦਾਰ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਕੇਂਦਰੀ ਅਸੰਬਲੀ ਵਿਚ ਬੰਬ ਸੁੱਟਣ, ਅੰਗਰੇਜ਼ ਅਫ਼ਸਰ ਸਾਂਡਰਸ ਨੂੰ ਗੋਲੀ ਮਾਰਨ ਅਤੇ ਮੁਕੱਦਮਿਆਂ ਦਾ ਸਾਮ੍ਹਣਾ ਕਰਨ ਜਿਹੇ ਵੀਰਤਾਪੂਰਨ ਕੰਮਾਂ ਨਾਲ ਸੁਤੰਤਰਤਾ ਸੰਗ੍ਰਾਮ ਨੂੰ ਪ੍ਰੇਰਨਾ-ਸ਼ਕਤੀ ਪ੍ਰਦਾਨ ਕੀਤੀ। ਭਗਤ ਸਿੰਘ ਨੇ ਆਪਣਾ ਬਿਆਨ ਆਪ ਤਿਆਰ ਕੀਤਾ ਸੀ ਤੇ ਆਪਣੇ ਕੰਮ ਦੀ ਉਚਿਤਤਾ ਸਿੱਧ ਕੀਤੀ ਸੀ। ਉਨ੍ਹਾਂ ਦਾ ਬਿਆਨ ਉਨ੍ਹਾਂ ਦੇ ਵਕੀਲ ਆਸਫ਼ ਅਲੀ ਨੇ ਪੜ੍ਹ ਕੇ ਸੁਣਾਇਆ। ਇਸ ਬਿਆਨ ਵਿਚ ਕਿਹਾ ਗਿਆ ਸੀ ਕਿ, "ਇੰਗਲੈਂਡ ਨੂੰ ਉਸਦੇ ਸੁਪਨਿਆਂ ਤੋਂ ਜਗਾਉਣ ਲਈ ਬੰਬ ਦਾ ਧਮਾਕਾ ਜ਼ਰੂਰੀ ਸੀ। ਅਸੀਂ ਉਹਨਾਂ ਲੋਕਾਂ ਵਲੋਂ ਵਿਰੋਧ ਪ੍ਰਦਰਸ਼ਿਤ ਕਰਨ ਲਈ, ਜਿਨ੍ਹਾਂ ਪਾਸ ਆਪਣੇ ਹਿਰਦੇ-ਵਿਦਾਰਕ ਦੁੱਖ ਦੀ ਅਭਿਵਿਅਕਤੀ ਦਾ ਹੋਰ ਕੋਈ ਸਾਧਨ ਨਹੀਂ ਬਚਿਆ ਹੈ, ਅਸੰਬਲੀ ਦੇ ਵਿਚ ਇਹ ਬੰਬ ਸੁੱਟਿਆ ਹੈ। ਸਾਡਾ ਇਕੋ-ਇੱਕ ਉਦੇਸ਼ ਸੀ ਕਿ ਬੋਲੇ ਕੰਨ ਸੁਣ ਸਕਣ ਤੇ ਲਾਪਰਵਾਹਾਂ ਨੂੰ ਸਮੇਂ ਸਿਰ ਚਿਤਾਵਨੀ ਦੇ ਸਕੀਏ।"

ਲੇਬਰ ਸਰਕਾਰ ਦੇ ਸੱਤਾ-ਕਾਲ ਦੌਰਾਨ ਚੱਲੇ ਇਸ ਮੁਕੱਦਮੇ ਨੇ ਇਹ ਸਾਬਤ ਕਰ ਦਿੱਤਾ ਕਿ ਸਰਕਾਰ ਭਾਵੇਂ ਕੰਜ਼ਰਵੇਟਿਵਾਂ ਦੀ ਹੋਵੇ ਭਾਵੇਂ ਲੇਬਰਾਂ ਦੀ, ਬਰਤਾਨੀਆਂ

ਦੀ ਨੀਤੀ ਸਿਰਫ਼ ਆਰਥਿਕ ਸ਼ੋਸ਼ਣ ਅਤੇ ਰਾਜਨੀਤਿਕ ਅਤਿਆਚਾਰ ਦੀ ਨੀਤੀ ਹੈ ਅਤੇ ਭਾਰਤ ਵਿਚਲੀ ਬਰਤਾਨਵੀ ਨਿਆਂ-ਪ੍ਰਣਾਲੀ ਦਾ ਇਕੋ-ਇੱਕ ਉਦੇਸ਼ ਅੰਗਰੇਜ਼ੀ ਹਕੂਮਤ ਵਿਰੁੱਧ ਉੱਠਣ ਵਾਲੀ ਆਵਾਜ਼ ਨੂੰ ਦਬਾਉਣਾ ਹੈ।

ਬਰਤਾਨਵੀ ਹੁਕਮਰਾਨ ਇੰਡੀਅਨ ਨੈਸ਼ਨਲ ਕਾਂਗਰਸ ਵਿਚ ਉੱਭਰ ਰਹੇ ਨਵੇਂ ਰੁਝਾਨਾਂ ਅਤੇ ਕਮਿਊਨਿਸਟ ਪਾਰਟੀ ਦੀਆਂ ਵਧ ਰਹੀਆਂ ਸਰਗਰਮੀਆਂ ਤੋਂ ਚਿੰਤਾਤੁਰ ਹੋ ਰਹੇ ਸਨ। ਬੁੱਧੀ-ਜੀਵੀਆਂ ਦੇ ਵੱਡੇ ਹਲਕੇ ਨੂੰ ਆਪਣੇ ਅੰਦਰ ਸਮੋ ਕੇ ਕਮਿਊਨਿਸਟ ਪਾਰਟੀ ਪ੍ਰੋਲਤਾਰ ਅਤੇ ਕਿਰਤੀ-ਸ਼੍ਰੇਣੀ ਤਕ ਪੁੱਜ ਚੁਕੀ ਸੀ। ਬਰਤਾਨਵੀ ਸਾਮਰਾਜ ਨੂੰ ਕਮਿਊਨਿਸਟ ਇੰਟਰਨੈਸ਼ਨਲ ਤੋਂ ਵੀ ਖ਼ਤਰਾ ਸੀ, ਜਿਸ ਦੇ ਨਾਲ ਭਾਰਤੀ ਕਮਿਊਨਿਸਟਾਂ ਦੀ ਨੇੜੇ ਦੀ ਸਾਂਝ ਸੀ ਅਤੇ ਜਿਸ ਤੋਂ ਉਹ ਵਿਚਾਰਧਾਰਾ ਪ੍ਰਾਪਤ ਕਰ ਰਹੇ ਸਨ। ਪ੍ਰਮੁਖ ਕਮਿਊਨਿਸਟਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ ਤੇ ਉਹਨਾਂ ਵਿਰੁੱਧ ਬਰਤਾਨਵੀ ਸਾਮਰਾਜ ਦੇ ਖ਼ਿਲਾਫ਼ ਸਾਜ਼ਿਸ਼ ਕਰਨ ਦੇ ਮੁਕੱਦਮੇ ਚਲਾਏ ਗਏ। ਇਸ ਮੁਕੱਦਮੇ ਦੀ ਸੁਣਵਾਈ ਕਿਸੇ ਅਜਿਹੀ ਥਾਂ 'ਤੇ ਹੋਣੀ ਚਾਹੀਦੀ ਸੀ, ਜਿਥੇ ਜਿਊਰੀ ਮੁਕੱਦਮਾ ਸੁਣਦੀ ਪਰ ਜਿਊਰੀ ਨੂੰ ਵਿਚੋਂ ਕੱਢਣ ਦੇ ਉਦੇਸ਼ ਨਾਲ ਸਰਕਾਰ ਨੇ ਇਕ ਪਾਸੜ ਫ਼ੈਸਲਾ ਕਰਕੇ ਇਸਦੀ ਸੁਣਵਾਈ ਉੱਤਰ-ਪ੍ਰਦੇਸ਼ ਦੇ ਮੇਰਠ ਸ਼ਹਿਰ ਵਿਚ ਕੀਤੀ। ਲਗਭਗ ਚਾਰ ਵਰ੍ਹੇ ਚੱਲਣ ਵਾਲੇ ਇਸ ਮੁਕੱਦਮੇ ਵਿਚ ਅਦਾਲਤ ਨੇ ਜਾਣ-ਬੁੱਝ ਕੇ ਮੁਲਜ਼ਿਮਾਂ ਨੂੰ ਸਜ਼ਾ ਦੇਣ ਲਈ ਅਜਿਹੇ ਤਰੀਕੇ ਦਾ ਇਸਤੇਮਾਲ ਕੀਤਾ, ਜਿਸ 'ਤੇ ਕਿੰਤੂ ਕੀਤਾ ਜਾ ਸਕਦਾ ਸੀ। ਸਾਰੇ ਕੌਮੀ ਅਤੇ ਕੌਮਾਂਤਰੀ ਅਖ਼ਬਾਰਾਂ ਵਿਚ ਇਸ ਬਾਰੇ ਖ਼ਬਰਾਂ ਛਪੀਆਂ ਅਤੇ ਬਰਤਾਨਵੀ ਨਿਆਂਕਾਰੀ ਹਾਸੋਹੀਣੀ ਹਦ ਤਕ ਨੰਗਿਆਂ ਕੀਤੀ ਗਈ।

ਐਮ. ਐਨ. ਰਾਏ ਜਿਹਾ ਸਿਰਕੱਢ ਵਿਚਾਰਕ ਅਤੇ ਕ੍ਰਾਂਤੀਕਾਰੀ ਕਮਿਊਨਿਸਟ ਇੰਟਰਨੈਸ਼ਨਲ ਦੇ ਮੋਢੀਆਂ ਵਿਚੋਂ ਇਕ ਸੀ। ਉਹ ਇਕੋ-ਇੱਕ ਭਾਰਤੀ ਸੀ, ਜਿਸਨੇ ਰੂਸੀ ਇਨਕਲਾਬ ਦੌਰਾਨ ਲੈਨਿਨ ਦੇ ਨਾਲ ਕੰਮ ਕੀਤਾ ਸੀ। ਭਾਰਤ ਦੇ ਕ੍ਰਾਂਤੀਕਾਰੀਆਂ ਅਤੇ ਉਹਨਾਂ ਦੀਆਂ ਸਰਗਰਮੀਆਂ ਨੂੰ ਐਮ. ਐਨ. ਰਾਏ ਤੋਂ ਮਿਲੀ ਮਦਦ ਨੇ ਬਰਤਾਨਵੀ ਸਰਕਾਰ ਲਈ ਗੰਭੀਰ ਖ਼ਤਰਾ ਪੈਦਾ ਕਰ ਦਿੱਤਾ। ਵਿਦੇਸ਼ੀਂ ਘੁੰਮਦੇ ਰਾਏ ਨੂੰ ਕਾਨ੍ਹਪੁਰ ਸਾਜ਼ਿਸ਼ ਕੇਸ ਵਿੱਚ ਫਸਾ ਦਿੱਤਾ ਗਿਆ। 1931 ਵਿੱਚ ਜਦੋਂ ਉਹ ਭਾਰਤ ਮੁੜਿਆ ਤਾਂ ਉਸਨੂੰ ਸਾਜ਼ਿਸ਼ ਅਤੇ ਰਾਜਧ੍ਰੋਹ ਦੇ ਇਲਜ਼ਾਮ ਵਿਚ ਬੜੇ ਹੀ ਨਾਟਕੀ ਢੰਗ ਨਾਲ ਗ੍ਰਿਫ਼ਤਾਰ ਕਰ ਲਿਆ ਗਿਆ। ਰਾਏ ਨੇ ਆਪਣਾ ਪ੍ਰਤੀਵਾਦ ਆਪ ਤਿਆਰ ਕੀਤਾ, ਜੋ ਉਸਦੇ ਵਕੀਲ ਨੇ ਪੜ੍ਹ ਕੇ ਸੁਣਾਇਆ। ਉਸਦਾ ਪ੍ਰਤੀਵਾਦੀ ਦਸਤਾਵੇਜ਼ ਸ਼ੋਸ਼ਿਤਾਂ, ਗ਼ਰੀਬਾਂ ਅਤੇ ਦਲਿਤਾਂ ਦੇ ਹੱਕਾਂ ਦੀ ਰਾਖੀ ਦੇ ਅਧਿਕਾਰ ਬਾਰੇ ਇਕ ਖੋਜ ਪ੍ਰਬੰਧ ਦੀ ਹੈਸੀਅਤ ਰਖਦਾ ਹੈ ਅਤੇ ਗਰੀਬੀ ਦਾ ਭੋਗ ਪਾਉਣ ਲਈ ਸ਼ੋਸ਼ਿਤਾਂ ਨੂੰ ਉਠ ਖਲੋਣ ਲਈ ਹਲਾਸ਼ੇਰੀ ਦਿੰਦਾ ਹੈ। ਇਸ ਵਿਚ ਉਸਨੇ ਭਾਰਤ ਵਿੱਚ ਬਰਤਾਨਵੀ ਪੂੰਜੀਵਾਦ ਅਤੇ ਸਾਮਰਾਜਵਾਦ ਦੇ ਇਤਿਹਾਸ ਦਾ ਸਰਵੇਖਣ ਕਰਦਿਆਂ ਲਿਖਿਆ ਹੈ ਕਿ, "ਭਾਰਤ ਵਿੱਚ ਸੱਤਾ ਹੜਪ ਕਰੀ ਬੈਠੇ ਬਰਤਾਨਵੀ ਰਾਜ ਵਿਰੁਧ ਕ੍ਰਾਂਤੀਕਾਰੀ ਜੰਗ ਰਾਹੀਂ ਹੀ ਸੰਵਿਧਾਨਿਕ ਰਾਜ ਦਾ ਰਾਹ ਪੱਧਰਾ ਕੀਤਾ ਜਾ ਸਕਦਾ ਹੈ।" ਇਹ ਪ੍ਰਤੀਵਾਦੀ ਬਿਆਨ ਅਤਿਅੰਤ ਤਰਕਪੂਰਨ, ਯੁਕਤੀ-ਯੁਕਤ ਅਤੇ ਠੋਸ ਦਸਤਾਵੇਜ਼ ਹੈ। ਭਾਵੇਂ ਇਸ ਬਿਆਨ ਨੂੰ ਉਸਦੇ ਆਪਣੇ ਪ੍ਰਤੀਵਾਦ

ਦੇ 'ਤੌਰ 'ਤੇ ਨਹੀਂ ਵਰਤਿਆ ਜਾ ਸਕਿਆ ਪਰ ਆਜ਼ਾਦ ਹਿੰਦ ਫੌਜ ਅਤੇ ਸ਼ੇਖ਼ ਅਬਦੁੱਲਾ ਵਿਰੁੱਧ ਮੁਕੱਦਮਿਆਂ ਵਿਚ ਭੋਲਾ ਭਾਈ ਦੇਸਾਈ ਅਤੇ ਆਸਫ਼ ਅਲੀ ਨੂੰ ਪ੍ਰਤੀਵਾਦ ਤਿਆਰ ਕਰਨ ਲਈ ਇਸ ਤੋਂ ਬੜੀ ਪ੍ਰੇਰਣਾ ਅਤੇ ਆਧਾਰ ਪ੍ਰਾਪਤ ਹੋਇਆ।

1945 ਵਿੱਚ ਆਜ਼ਾਦ ਹਿੰਦ ਫੌਜ ਦੇ ਤਿੰਨ ਅਫ਼ਸਰਾਂ ਵਿਰੁੱਧ ਚਲਾਇਆ ਗਿਆ ਮੁਕੱਦਮਾ ਅੰਗਰੇਜ਼ਾਂ ਦੇ ਸ਼ਕਤੀ-ਪ੍ਰਦਰਸ਼ਨ ਦੀ ਅੰਤਮ ਕੋਸ਼ਿਸ਼ ਸੀ। ਇਹਨਾਂ ਤਿੰਨ ਭਾਰਤੀ ਅਫ਼ਸਰਾਂ ਦੇ ਬਚਾਅ ਲਈ ਸਰਵਜਨਿਕ ਮਹੱਤਵ ਦੇ ਬੁਨਿਆਦੀ ਨੁਕਤੇ ਲੈ ਕੇ ਮਸ਼ਹੂਰ ਵਕੀਲਾਂ ਦੀ ਇਕ ਮੰਡਲੀ ਅੱਗੇ ਆਈ। ਉਹਨਾਂ ਦਾ ਜ਼ੋਰ ਇਸ ਗੱਲ 'ਤੇ ਸੀ ਕਿ 'ਆਪਣੀ ਆਜ਼ਾਦੀ ਲਈ ਲੜਨਾ ਹਰ ਕੌਮ ਦਾ ਅਧਿਕਾਰ ਹੈ।' ਉਹਨਾਂ ਬਰਤਾਨਵੀ ਤਾਕਤਾਂ ਵਿਰੁੱਧ ਜੰਗ ਲਈ ਆਜ਼ਾਦ ਹਿੰਦ ਫੌਜ ਦੀ ਲਾਮਬੰਦੀ ਨੂੰ ਉਚਿਤ ਠਹਿਰਾਇਆ। ਇਸ ਮੁਕੱਦਮੇ ਵਿਚ ਅੰਤਰ-ਰਾਸ਼ਟਰੀ ਕਾਨੂੰਨ ਦੇ ਦੂਰ-ਰਸ ਅਤੇ ਨਵੀਨ ਪੱਖਾਂ ਬਾਰੇ ਬਹਿਸ ਹੋਈ। ਹਰ ਭਾਰਤੀ ਲਈ ਇਹ ਦੇਸ਼ ਦੀ ਆਜ਼ਾਦੀ ਸੰਬੰਧੀ ਨੇਤਾ ਜੀ ਦੀ ਵੀਰਤਾਪੂਰਨ ਕੋਸ਼ਿਸ਼ ਦੀ ਅਜਿਹੀ ਰੌਚਕ ਅਤੇ ਪ੍ਰੇਰਣਾਦਾਇਕ ਕਹਾਣੀ ਸੀ, ਜਿਸਦੀ ਦੂਜੀ ਉਦਾਹਰਣ ਇਤਿਹਾਸ ਵਿਚ ਨਹੀਂ ਮਿਲਦੀ। ਇਸ ਮੁਕੱਦਮੇ ਦੇ ਨਾਲ ਭਾਰਤ ਵਿਚਲੇ ਬਰਤਾਨਵੀ ਰਾਜ ਦਾ ਭੋਗ ਪੈ ਗਿਆ।

ਇਸ ਇਤਿਹਾਸ ਨੂੰ ਮੁਕੰਮਲ ਕਰਨ ਲਈ ਸ਼ੇਖ਼ ਅਬਦੁੱਲਾ ਵਿਰੁੱਧ ਚਲਾਏ ਗਏ ਮੁਕੱਦਮੇ ਨੂੰ ਕਿਤਾਬ ਵਿਚ ਸ਼ਾਮਿਲ ਕੀਤਾ ਗਿਆ ਹੈ। ਅੰਗਰੇਜ਼ਾਂ ਨੇ ਭਾਰਤੀ ਰਿਆਸਤਾਂ ਅੰਦਰ ਉਹਨਾਂ ਦੇ ਰਾਜਿਆਂ ਰਾਹੀਂ ਅਸਿੱਧਾ ਅਤੇ ਬਾਕੀ ਦੇਸ਼ 'ਤੇ ਸਿੱਧਾ ਰਾਜ ਕੀਤਾ। ਇਹਨਾਂ ਰਾਜਿਆਂ ਨੇ ਆਪਣੀ ਪਰਜਾ ਦੇ ਜੀਵਨ, ਆਜ਼ਾਦੀ ਅਤੇ ਸੰਪੱਤੀ 'ਤੇ ਅਤਿਅੰਤ ਖ਼ੁਦ-ਮੁਖ਼ਤਾਰੀ ਨਾਲ ਰਾਜ ਕੀਤਾ। ਬਰਤਾਨੀਆ ਦੇ ਅਧੀਨ ਭਾਰਤ ਵਿਚ ਚਲ ਰਹੀ ਆਜ਼ਾਦੀ ਦੀ ਲਹਿਰ ਦੇ ਨਾਲ-ਨਾਲ ਅਨੇਕਾਂ ਭਾਰਤੀ ਰਿਆਸਤਾਂ ਵਿਚ ਵੀ ਆਪਣੇ ਹੱਕਾਂ ਦੀ ਲਹਿਰ ਦੇ ਨਾਲ-ਨਾਲ ਅਨੇਕਾਂ ਭਾਰਤੀ ਰਿਆਸਤਾਂ ਵਿਚ ਵੀ ਆਪਣੇ ਹੱਕਾਂ ਦੀ ਰਾਖੀ ਲਈ ਸਮਾਨਾਂਤਰ ਅੰਦੋਲਨ ਛੇੜਿਆ ਗਿਆ। ਰਾਜਿਆਂ ਨੇ ਅਜਿਹੇ ਅੰਦੋਲਨਾਂ ਨੂੰ ਸਮਾਪਤ ਕਰਨ ਵਿਚ ਕੋਈ ਕਸਰ ਨਹੀਂ ਰਹਿਣ ਦਿੱਤੀ। ਕਸ਼ਮੀਰ ਦਾ ਪ੍ਰਮੁਖ ਨੇਤਾ ਸ਼ੇਖ਼ ਅਬਦੁੱਲਾ, ਮਹਾਰਾਜਾ ਹਰੀ ਸਿੰਘ ਦੇ ਨਿਰੰਕੁਸ਼ ਰਾਜ ਵਿਰੁੱਧ ਕਸ਼ਮੀਰੀਆਂ ਨੂੰ ਜੱਥੇਬੰਦ ਕਰਨ ਵਿਚ ਪੇਸ਼-ਪੇਸ਼ ਸੀ। 1946 ਵਿੱਚ, ਅੰਗਰੇਜ਼ ਤਾਂ ਭਾਰਤ ਛੱਡਣ ਦੀ ਤਿਆਰੀ ਕਰਨ ਲੱਗ ਪਏ ਸਨ, ਪਰ ਰਾਜੇ ਰਿਆਸਤਾਂ ਨੂੰ ਹੱਥੋਂ ਜਾਣ ਦੇਣ ਲਈ ਤਿਆਰ ਨਹੀਂ ਸਨ। ਸ਼ੇਖ਼ ਅਬਦੁੱਲਾ ਨੇ ਕਸ਼ਮੀਰ ਦੇ ਲੋਕਾਂ ਨੂੰ ਮਹਾਰਾਜੇ ਦਾ ਰਾਜ ਵਗਾਹ ਮਾਰਨ ਲਈ ਵੰਗਾਰਿਆ। ਉਸਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਉਸ 'ਤੇ ਮੁਕੱਦਮਾ ਚਲਾਇਆ ਗਿਆ।

ਹੋਰਨਾਂ ਕਾਬਿਲ ਵਕੀਲਾਂ ਦੇ ਸਹਿਯੋਗ ਨਾਲ ਭਾਰਤ ਦੇ ਪ੍ਰਸਿੱਧ ਵਕੀਲ ਆਸਫ਼ ਅਲੀ ਨੇ ਸ਼ੇਖ਼ ਅਬਦੁੱਲਾ ਦੀ ਵਕਾਲਤ ਕੀਤੀ। ਭਾਵੇਂ ਇਸ ਮੁਕੱਦਮੇ ਵਿਚ ਸ਼ੇਖ਼ ਅਬਦੁੱਲਾ ਨੂੰ ਸਜ਼ਾ ਹੋਈ ਪਰ ਇਹ ਮੁਕੱਦਮਾ ਉਸਦੀ ਨੈਤਿਕ ਜਿੱਤ ਸਾਬਤ ਹੋਇਆ ਅਤੇ ਉਹ 1947 ਵਿਚ ਕਸ਼ਮੀਰ ਦਾ ਪਹਿਲਾ ਪ੍ਰਧਾਨ ਮੰਤਰੀ ਬਣਿਆ।

ਜਿਵੇਂ ਆਜ਼ਾਦ ਹਿੰਦ ਫੌਜ ਵਿਰੁੱਧ ਮੁਕੱਦਮਾ ਭਾਰਤ ਵਿੱਚ ਅੰਗਰੇਜ਼ੀ ਰਾਜ ਦਾ

ਭੋਗ ਪਾਉਣ ਵਾਲਾ ਅੰਤਮ ਮੁਕੱਦਮਾ ਸੀ, ਉਸੇ ਤਰ੍ਹਾਂ ਸ਼ੇਖ਼ ਅਬਦੁੱਲਾ ਵਾਲੇ ਮੁਕੱਦਮੇ ਨੇ ਭਾਰਤੀ ਰਿਆਸਤਾਂ ਵਿਚੋਂ ਮਹਾਰਾਜਿਆਂ ਦੇ ਨਿਰੰਕੁਸ਼ ਰਾਜ ਦਾ ਭੋਗ ਪਾ ਕੇ ਸਾਰੇ ਦੇਸ਼ ਨੂੰ ਪੂਰਨ ਸੁਤੰਤਰਤਾ ਦੁਆਈ ਸੀ।

ਇਕ ਤਰੀਕੇ ਨਾਲ ਇਹ ਮੁਕੱਦਮੇ ਕੁੱਲ ਮਿਲਾ ਕੇ ਭਾਰਤ ਦੇ ਸੁਤੰਤਰਤਾ ਸੰਗ੍ਰਾਮ ਦੇ 90 ਸਾਲਾਂ ਦੀ ਕਹਾਣੀ ਹਨ। ਪਾਠਕ ਇਸ ਤੋਂ ਕੁਝ ਕੁ ਅਜਿਹੇ ਬਹਾਦਰ ਸੁਤੰਤਰਤਾ-ਸੰਗ੍ਰਾਮੀਆਂ ਦੇ ਚਰਿਤਰ 'ਤੇ ਡੂੰਘੀ ਝਾਤ ਪਾ ਸਕਣਗੇ, ਜਿਨ੍ਹਾਂ ਦੇਸ਼ ਦੀ ਆਜ਼ਾਦੀ ਦੀ ਲੜਾਈ ਵਿੱਚ ਹਰ ਔਕੜ ਦਾ ਬਹਾਦਰੀ ਨਾਲ ਮੁਕਾਬਲਾ ਕੀਤਾ ਅਤੇ ਦੇਸ਼ ਲਈ ਆਪਣਾ ਸਭ ਕੁੱਝ ਕੁਰਬਾਨ ਕਰ ਦਿੱਤਾ।



ਬਹਾਦੁਰ ਸ਼ਾਹ ਜ਼ਫ਼ਰ

# ਬਹਾਦੁਰ ਸ਼ਾਹ ਜ਼ਫ਼ਰ

*(1775-1862)*

ਦਿੱਲੀ ਦੇ ਬਾਦਸ਼ਾਹ ਅਕਬਰ ਸਾਨੀ ਦਾ ਪੁੱਤਰ ਅਬੂ ਜ਼ਫ਼ਰ 1526 ਵਿੱਚ ਬਾਬਰ ਦੇ ਕਾਇਮ ਕੀਤੇ ਮੁਗਲ-ਵੰਸ਼ ਦਾ ਅੰਤਮ ਬਾਦਸ਼ਾਹ ਸੀ। 1837 ਵਿੱਚ ਤਖ਼ਤ-ਨਸ਼ੀਨ ਹੋਣ 'ਤੇ ਉਸਨੇ 'ਅਬੂ ਜ਼ਫ਼ਰ ਮੁਹੰਮਦ ਸਿਰਾਜੁੱਦੀਨ ਬਹਾਦੁਰ ਸ਼ਾਹ .ਗਾਜ਼ੀ' ਨਾਂ ਧਾਰਨ ਕੀਤਾ। 'ਜ਼ਫ਼ਰ' ਉਸਦਾ ਤਖ਼ੱਲੁਸ ਸੀ।

ਅਬੂ ਜ਼ਫ਼ਰ ਦੇ ਬਚਪਨ ਬਾਰੇ ਬਹੁਤਾ ਕੁਝ ਗਿਆਤ ਨਹੀਂ ਹੈ। ਇਥੋਂ ਤਕ ਕਿ ਉਸਦੇ ਜਨਮ-ਸਥਾਨ ਬਾਰੇ ਰਹੱਸ ਵੀ ਅਜੇ ਤਕ ਨਹੀਂ ਖੁੱਲ੍ਹਿਆ। ਉਸਨੇ ਰਵਾਇਤੀ ਢੰਗ ਨਾਲ ਉਰਦੂ, ਫ਼ਾਰਸੀ ਅਤੇ ਅਰਬੀ ਭਾਸ਼ਾਵਾਂ ਪੜ੍ਹੀਆਂ ਅਤੇ ਘੋੜ-ਸਵਾਰੀ, ਤਲਵਾਰ-ਬਾਜ਼ੀ, ਤੀਰ-ਅੰਦਾਜ਼ੀ ਅਤੇ ਬੰਦੂਕ-ਬਾਜ਼ੀ ਦੀ ਫ਼ੌਜੀ ਕਲਾ ਸਿੱਖੀ। ਉਸਨੇ ਇਹਨਾਂ ਕਲਾਵਾਂ ਵਿਚ ਚੰਗੀ-ਖ਼ਾਸੀ ਮਹਾਰਤ ਹਾਸਿਲ ਕੀਤੀ ਅਤੇ ਦੇਸ਼ ਦੇ ਇਕ ਮਹਾਨ ਨਿਸ਼ਾਨੇਬਾਜ਼ ਅਤੇ ਘੋੜਸਵਾਰ ਵਜੋਂ ਪ੍ਰਸਿੱਧ ਹੋਇਆ। ਉਹ ਬੜਾ ਵਧੀਆ ਕਾਤਿਬ, ਸੂਫ਼ੀ-ਦਰਸ਼ਨ ਦਾ ਜਿਗਿਆਸੂ, ਫ਼ਾਰਸੀ ਦਾ ਪ੍ਰਸਿੱਧ ਵਿਦਵਾਨ ਅਤੇ ਸ਼ਾਇਰ ਸੀ। ਉਸਦੇ ਸਮੇਂ ਦੇ ਦੋ ਮਹਾਨ ਸ਼ਾਇਰ ਇਬਰਾਹੀਮ ਜ਼ੌਕ ਅਤੇ ਅਸਦ-ਉੱਲਾ-ਖਾਂ .ਗਾਲਿਬ ਉਸਦੇ ਕਾਵਿ-ਗੁਰੂ ਸਨ। ਆਪਣੀ ਜਲਾਵਤਨੀ ਦੇ ਦੌਰਾਨ ਉਸਨੇ ਜੋ .ਗਜ਼ਲਾਂ ਕਹੀਆਂ ਹਨ, ਆਪਣੀ ਭਾਵੁਕਤਾ ਅਤੇ ਸੰਗੀਤਾਤਮਕਤਾ ਕਾਰਣ ਸਾਹਿਤ ਵਿਚ ਸਥਾਨ ਪ੍ਰਾਪਤ ਕਰਨ ਦੀਆਂ ਹੱਕਦਾਰ ਹਨ। ਉਹ ਤੰਬਾਕੂ ਜਾਂ ਸ਼ਰਾਬ ਦਾ ਆਦੀ ਨਹੀਂ ਸੀ, ਪਰ ਖਾਣ-ਪੀਣ ਦੇ ਮਾਮਲੇ ਵਿੱਚ ਉਹ ਬੜਾ ਰਸੀਆ ਸੀ।

ਉਸਨੇ ਕਈ ਸ਼ਾਦੀਆਂ ਕੀਤੀਆਂ ਅਤੇ ਪਰੰਪਰਾਤਮਕ ਤੌਰ 'ਤੇ ਕਈ ਰਖੇਲਾਂ, ਨੌਕਰਾਣੀਆਂ ਅਤੇ ਪ੍ਰੇਮਿਕਾਵਾਂ ਰੱਖੀਆਂ। ਉਸਦੀ ਸਭ ਤੋਂ ਪਿਆਰੀ ਪਤਨੀ ਜ਼ੀਨਤ ਮਹਿਲ ਸੀ, ਜਿਸ ਨਾਲ ਉਸ ਨੇ ਵੱਡੀ ਉਮਰੇ ਵਿਆਹ ਕੀਤਾ ਸੀ ਅਤੇ ਜੋ ਉਸਦੀ ਜਲਾਵਤਨੀ ਦੇ ਦੁਰਭਾਗੇ ਦਿਨਾਂ ਵਿਚ ਉਸਦੀ ਸ਼ਰੀਕ ਸੀ।

ਕਾਨੂੰਨੀ ਤੌਰ ਤੇ ਭਾਰਤ ਦਾ ਬਾਦਸ਼ਾਹ ਬਹਾਦੁਰ ਸ਼ਾਹ ਭਾਰਤ ਵਿਚ ਵਸਦੇ ਅੰਗਰੇਜ਼ਾਂ ਨੂੰ ਆਪਣੀ ਪਰਜਾ ਸਮਝਦਾ ਸੀ ਅਤੇ 1765 ਵਿੱਚ, ਉਸਦੇ ਦਾਦੇ ਸ਼ਾਹ ਆਲਮ ਵਲੋਂ ਹਸਤਾਖਰਿਤ 'ਬੰਗਾਲ ਦੀ ਦੀਵਾਨੀ' ਦੇ ਅਧੀਨ ਉਨ੍ਹਾਂ ਕੋਲੋਂ ਵਫ਼ਾਦਾਰੀ ਦੀ ਆਸ ਕਰਦਾ ਸੀ। ਦੂਜੇ ਪਾਸੇ, ਈਸਟ ਇੰਡੀਆ ਕੰਪਨੀ ਅਤੇ ਬਰਤਾਨਵੀ ਅਧਿਕਾਰੀ ਉਸਨੂੰ ਪੈਨਸ਼ਨਯਾਫ਼ਤਾ, ਨਾਂ-ਮਾਤਰ ਦਾ ਅਜਿਹਾ ਬਾਦਸ਼ਾਹ ਸਮਝਦੇ ਸਨ, ਜਿਸਦਾ ਅਧਿਕਾਰ ਖੇਤਰ ਲਾਲ ਕਿਲ੍ਹੇ ਦੀ ਚਾਰਦੀਵਾਰੀ ਦੇ ਅੰਦਰ-ਅੰਦਰ ਸੀ ਅਤੇ ਜੋ ਇਕ ਲੱਖ ਰੁਪਏ ਮਹੀਨੇ ਦੀ ਪੈਨਸ਼ਨ ਦਾ ਹੱਕਦਾਰ ਸੀ।

1857 ਦੀ ਗੜਬੜ ਸ਼ੁਰੂ ਹੋਈ ਤਾਂ ਬਹਾਦੁਰ ਸ਼ਾਹ ਜ਼ਫ਼ਰ ਦੀ ਉਮਰ 82 ਸਾਲ ਸੀ। 11 ਮਈ, 1857 ਨੂੰ ਮੇਰਠ ਦੇ ਬਾਗੀ ਸਿਪਾਹੀ ਅਤੇ ਅਫ਼ਸਰ ਲਾਲ ਕਿਲ੍ਹੇ ਅੰਦਰ ਆ ਵੜੇ ਅਤੇ ਉਨ੍ਹਾਂ ਨੇ ਬਹਾਦੁਰ ਸ਼ਾਹ ਤੋਂ ਪਨਾਹ ਅਤੇ ਮਦਦ ਪ੍ਰਾਪਤ ਕਰ ਲਈ। ਭਾਵੇਂ ਬਹਾਦੁਰ ਸ਼ਾਹ ਨੇ ਸਪਸ਼ਟ ਕਰ ਦਿੱਤਾ ਸੀ ਕਿ ਅੰਗਰੇਜ਼ਾਂ ਵਿਰੁੱਧ ਜੰਗ ਲੜਣ ਲਈ ਨਾ ਉਸਦੇ ਪਾਸ ਸਾਧਨ ਸਨ,

ਨਾ ਧਨ ਤੇ ਨਾ ਰਸਦ, ਪਰ ਉਹ ਜਕਦੇ-ਜਕਦੇ ਇਸਦੇ ਲਈ ਰਜ਼ਾਮੰਦ ਹੋ ਗਿਆ ਸੀ। ਆਉਣ ਵਾਲੇ ਮਹੀਨਿਆਂ ਵਿਚ ਬਹਾਦੁਰ ਸ਼ਾਹ ਨੇ ਜੋ ਭੂਮਿਕਾ ਨਿਭਾਈ ਉਹ ਨਿਸਚੇਸ਼ਟ ਭੂਮਿਕਾ ਸੀ। ਸਤੰਬਰ ਦੇ ਅੰਤਮ ਦਿਨਾਂ ਵਿਚ ਜਦੋਂ ਦਿੱਲੀ 'ਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ ਤਾਂ ਉਹ ਜਾਨ ਬਚਾਉਣ ਲਈ ਹਮਾਯੂੰ ਦੇ ਮਕਬਰੇ ਵਿਚ ਜਾ ਲੁਕਿਆ, ਜਿਥੋਂ ਉਸਨੇ ਜਾਨ-ਬਖ਼ਸ਼ੀ ਦਾ ਭਰੋਸਾ ਮਿਲਣ 'ਤੇ ਆਤਮ-ਸਮਰਪਣ ਕਰ ਦਿੱਤਾ। ਮਗਰੋਂ ਉਸਦੇ ਵਿਰੁੱਧ ਫੌਜੀ ਅਦਾਲਤ ਵਿਚ ਰਾਜਧ੍ਰੋਹ, ਸਾਜ਼ਿਸ਼, ਬਗਾਵਤ ਅਤੇ ਕਤਲ ਦਾ ਮੁਕੱਦਮਾ ਚੱਲਿਆ। ਇਸ ਮੁਕੱਦਮੇ ਦੀਆਂ ਸਾਰੀਆਂ ਗਵਾਹੀਆਂ ਅਸੰਗਤ ਅਤੇ ਕਾਨੂੰਨੀ ਤੌਰ 'ਤੇ ਨਾ-ਮੰਨਣ ਯੋਗ ਸਨ, ਪਰ ਇਹਨਾਂ ਸਾਰੇ ਇਲਜ਼ਾਮਾਂ ਤਹਿਤ ਬਹਾਦੁਰ ਸ਼ਾਹ ਨੂੰ ਸਜ਼ਾ ਹੋਈ ਅਤੇ ਦੇਸ਼-ਨਿਕਾਲਾ ਦੇ ਕੇ ਉਸਨੂੰ ਰੰਗੂਨ ਭੇਜ ਦਿੱਤਾ ਗਿਆ।

ਕੁਝ ਭਾਰਤੀ ਇਤਿਹਾਸਕਾਰਾਂ ਨੇ 1857 ਦੀ ਕ੍ਰਾਂਤੀ ਵਿਚ ਉਸਦੀ ਭੂਮਿਕਾ ਨੂੰ ਬਹੁਤ ਵਧਾ-ਚੜ੍ਹਾ ਕੇ ਪੇਸ਼ ਕੀਤਾ ਹੈ, ਪਰ ਅਸਲ ਵਿਚ ਉਹ ਏਨਾ ਕਮਜ਼ੋਰ, ਬੇ-ਵਸੀਲਾ, ਜੰਗੀ-ਕਲਾ ਵਿਚ ਨਾ-ਤਜਰਬਾਕਾਰ ਅਤੇ ਅਣਭੋਲ ਸੀ ਕਿ ਉਹ ਇੱਕ ਬਾਦਸ਼ਾਹ ਦੇ ਤੌਰ 'ਤੇ ਪ੍ਰਭਾਵੀ ਭੂਮਿਕਾ ਅਦਾ ਕਰਨ ਜਾਂ ਅੰਗਰੇਜ਼ੀ ਫੌਜਾਂ ਵਿਰੁੱਧ ਮੁਹਾਜ਼ ਦੀ ਅਗਵਾਈ ਕਰਨ ਦੇ ਯੋਗ ਹੀ ਨਹੀਂ ਸੀ। ਉਸਦੇ ਵਿਰੁਧ ਚਲਾਇਆ ਗਿਆ ਮੁਕੱਦਮਾ ਅਤੇ ਉਸਨੂੰ ਸੁਣਾਈ ਸਜ਼ਾ ਸਪਸ਼ਟ ਤੌਰ 'ਤੇ ਇਨਸਾਫ਼ ਦਾ ਕੋਝਾ ਨਾਟਕ ਅਤੇ ਬਦਲੇ ਦੀ ਕਾਰਵਾਈ ਸਨ।

# ਬਹਾਦੁਰ ਸ਼ਾਹ ਜ਼ਫ਼ਰ ਵਿਰੁੱਧ ਮੁਕੱਦਮਾ

**(1858)**

1946 ਵਿਚ, ਆਜ਼ਾਦ ਹਿੰਦ ਫੌਜ ਵਿਰੁੱਧ ਚਲਾਏ ਗਏ ਮੁਕੱਦਮੇ ਬਾਰੇ ਇਕ ਪੁਸਤਕ ਦੀ ਭੂਮਿਕਾ ਲਿਖਦਿਆਂ ਪੰਡਤ ਜਵਾਹਰ ਲਾਲ ਨਹਿਰੂ ਨੇ ਲਿਖਿਆ ਸੀ ਕਿ, "ਅੱਸੀ ਵਰ੍ਹੇ ਪਹਿਲਾਂ ਦਿੱਲੀ ਦੇ ਇਸੇ ਲਾਲ ਕਿਲ੍ਹੇ ਅੰਦਰ ਅੰਤਮ ਬਾਦਸ਼ਾਹ ਦੇ ਵਿਰੁੱਧ ਇਕ ਮੁਕੱਦਮੇ ਦੀ ਸੁਣਵਾਈ ਹੋਈ ਸੀ, ਜਿਸ ਦੇ ਨਾਲ ਭਾਰਤੀ ਇਤਿਹਾਸ ਦਾ ਇਕ ਅਧਿਆਇ ਮੁੱਕ ਗਿਆ ਸੀ।"

ਪੰਡਤ ਜੀ ਦਾ ਇਸ਼ਾਰਾ ਤੈਮੂਰੀਆ ਰਾਜ-ਵੰਸ਼ ਦੇ ਆਖ਼ਰੀ ਬਾਦਸ਼ਾਹ ਬਹਾਦੁਰ ਸ਼ਾਹ ਜ਼ਫ਼ਰ ਵਿਰੁੱਧ ਚਲਾਏ ਮੁਕੱਦਮੇ ਵੱਲ ਸੀ। ਇਤਿਹਾਸਕਾਰਾਂ ਅਤੇ ਸਿਆਸਤਦਾਨਾਂ ਨੇ ਬਹਾਦੁਰ ਸ਼ਾਹ ਅਤੇ ਉਸਦੇ ਮੁਕੱਦਮੇ ਬਾਰੇ ਏਨੇ ਭਿੰਨ-ਭਿੰਨ ਵੇਰਵੇ ਪੇਸ਼ ਕੀਤੇ ਹਨ ਕਿ ਇਸ ਮੁਕੱਦਮੇ ਵਿਚ ਉਠਾਏ ਗਏ ਮਹੱਤਵਪੂਰਨ ਕਾਨੂੰਨੀ ਨੁਕਤਿਆਂ ਦੀ ਸਹੀ ਤਸਵੀਰ ਲੱਭਣੀ ਔਖੀ ਹੋ ਗਈ ਹੈ।

ਇਸ ਵਿੱਚ ਕੋਈ ਸੰਦੇਹ ਨਹੀਂ ਕਿ 1857 ਦੀ ਆਜ਼ਾਦੀ ਦੀ ਲੜਾਈ (ਜਿਸ ਨੂੰ ਅੰਗਰੇਜ਼ ਬਗਾਵਤ ਜਾਂ ਗ਼ਦਰ ਆਖਦਾ ਸੀ) ਜਿੱਤਣ ਦੇ ਨਾਲ ਭਾਰਤੀ ਉਪ-ਮਹਾਂਦੀਪ ਵਿਚ ਅੰਗਰੇਜ਼ ਸਰਬ-ਸ਼ਕਤੀਮਾਨ ਬਣ ਗਏ ਸਨ ਅਤੇ ਨਿਡਰਤਾ-ਪੂਰਬਕ ਭਾਰਤ ਵਾਸੀਆਂ ਨਾਲ ਮਨ-ਭਾਉਂਦਾ ਸਲੂਕ ਕਰ ਸਕਦੇ ਸਨ। ਭਾਰਤ ਦੇ ਕਿਸੇ ਹਿੱਸੇ ਵਿਚ ਵੀ ਉਹ ਆਪਣੀ ਖੁਸ਼ੀ ਨਾਲ ਕਿਸੇ ਰਾਜੇ ਨੂੰ ਗੱਦੀਓਂ ਲਾਹ ਸਕਦੇ ਸਨ ਅਤੇ ਕਿਸੇ ਨੂੰ ਵੀ ਗੱਦੀ 'ਤੇ ਬਿਠਾ ਸਕਦੇ ਸਨ। ਇਸ ਅਣਸੁਖਾਵੇਂ ਦੌਰ ਅਤੇ 1857 ਦੀ ਕ੍ਰਾਂਤੀ ਦੌਰਾਨ ਬਹਾਦੁਰ ਸ਼ਾਹ ਨੇ ਅਪਾਣੀ ਬਾਦਸ਼ਾਹਤ ਦਾ ਐਲਾਨ ਕੀਤਾ। 82 ਵਰ੍ਹਿਆਂ ਦੇ ਪੂਰੀ ਤਰ੍ਹਾਂ ਕਮਜ਼ੋਰ, ਬੇ-ਯਾਰੋ-ਮਦਦਗਾਰ, ਇਸ ਆਦਮੀ ਦੇ ਵਿਰੁੱਧ ਖੁਲ੍ਹੀ ਸੁਣਵਾਈ ਕਰਕੇ ਇਸਨੂੰ ਜ਼ਲੀਲ ਕੀਤਾ ਗਿਆ।

ਲੰਮੀ ਲੜਾਈ ਮਗਰੋਂ ਜਦੋਂ ਅੰਗਰੇਜ਼ਾਂ ਨੇ ਮੁੜ ਦਿੱਲੀ ਤੇ ਕਬਜ਼ਾ ਕਰ ਲਿਆ ਤਾਂ ਬਹਾਦੁਰ ਸ਼ਾਹ ਰੂਪੋਸ਼ ਹੋ ਗਿਆ। ਮਗਰੋਂ ਉਸਨੂੰ ਗ੍ਰਿਫ਼ਤਾਰ ਕਰਕੇ ਲੈਫਟੀਨੈਂਟ ਵਿਲਿਅਮ ਹਡਸਨ ਲਾਲ ਕਿਲ੍ਹੇ ਲੈ ਆਇਆ, ਜਿਥੇ ਕੌਮੀ ਅਤੇ ਕੌਮਾਂਤਰੀ ਕਾਨੂੰਨ ਦੇ ਵਿਰੁੱਧ, 1857 ਦੇ ਐਕਟ XIV ਅਧੀਨ, ਇਕ ਫੌਜੀ ਕਮਿਸ਼ਨ ਸਾਮ੍ਹਣੇ ਉਸ 'ਤੇ ਮੁਕੱਦਮਾ ਚਲਾਇਆ ਗਿਆ।

27 ਜਨਵਰੀ, 1858 ਨੂੰ ਜੁੜੇ ਇਸ ਯੋਰਪੀ ਫੌਜੀ ਕਮਿਸ਼ਨ ਨੂੰ ਡਵੀਜ਼ਨ ਦੇ ਕਮਾਂਡੈਂਟ ਮੇਜਰ ਜਨਰਲ ਪੈਨੀ ਨੇ, ਪੰਜਾਬ ਦੇ ਚੀਫ਼-ਕਮਿਸ਼ਨਰ ਸਰ ਜੌਨ ਲਾਰੈਂਸ ਵਲੋਂ ਮਿਲੀਆਂ ਹਦਾਇਤਾਂ ਅਧੀਨ, ਇਸਦੇ ਸਾਮ੍ਹਣੇ ਪੇਸ਼ ਕੀਤੇ ਕੈਦੀਆਂ ਵਿਰੁੱਧ ਸੁਣਵਾਈ

ਕਰਨ ਲਈ ਨਿਯੁਕਤ ਕੀਤਾ ਸੀ।

ਇਸ ਕਮਿਸ਼ਨ ਦੇ ਚਾਰ ਮੈਂਬਰ ਸਨ ਅਤੇ ਇਕ ਮੁਖੀ। ਡਿਪਟੀ ਜੱਜ ਐਡਵੋਕੇਟ ਜਨਰਲ ਐਫ਼. ਜੇ. ਹੈਰਿਓਟ ਸਰਕਾਰੀ ਵਕੀਲ ਸੀ। 27 ਜਨਵਰੀ, 1858 ਨੂੰ ਇਹ ਅਦਾਲਤ ਬਹਾਦੁਰ ਸ਼ਾਹ ਜ਼ਫ਼ਰ ਦੀ ਸੁਣਵਾਈ ਕਰਨ ਲਈ ਲਾਲ ਕਿਲ੍ਹੇ ਦੇ ਉਸੇ ਦੀਵਾਨੇ-ਖ਼ਾਸ ਵਿੱਚ ਸਵੇਰੇ ਗਿਆਰਾਂ ਵਜੇ ਲੱਗੀ, ਜਿੱਥੇ ਬੈਠ ਕੇ, ਆਪਣੀ ਬਾਦਸ਼ਾਹਤ ਦੌਰਾਨ ਉਹ ਆਪ ਫ਼ਰਿਆਦਾਂ ਸੁਣਦਾ ਅਤੇ ਇਨਸਾਫ਼ ਕਰਦਾ ਹੁੰਦਾ ਸੀ। ਕਈ ਅਫ਼ਸਰਾਂ ਨੇ ਸੁਝਾਅ ਦਿੱਤਾ ਸੀ ਕਿ ਇਸ ਮੁਕੱਦਮੇ ਦੀ ਸੁਣਵਾਈ ਬਰਤਾਨਵੀ ਰਾਜਧਾਨੀ ਕਲਕੱਤੇ ਵਿਚ ਕੀਤੀ ਜਾਵੇ ਪਰ ਇਸ ਦੇ ਲਈ ਦਿੱਲੀ ਹੀ ਚੁਣੀ ਗਈ। ਇਸਦੇ ਨਾਲ ਅੰਗਰੇਜ਼ੀ ਹਕੂਮਤ ਦੀ ਚੜ੍ਹ ਮਚਦੀ ਸੀ ਅਤੇ ਮੁਗ਼ਲ ਪ੍ਰਭੂਸੱਤਾ, ਆਪਣੇ ਪੁਰਖਿਆਂ ਦੀ ਸਰਬ-ਉੱਚ ਇਮਾਰਤ ਵਿਚ, ਆਪਣੇ ਹਜ਼ਾਰਾਂ-ਹਜ਼ਾਰਾਂ ਪ੍ਰਸੰਸਕਾਂ, ਵਫ਼ਾਦਾਰਾਂ, ਹਮਦਰਦਾਂ ਅਤੇ ਰਿਆਇਆ ਸਾਮ੍ਹਣੇ ਖੇਰੂੰ-ਖੇਰੂੰ ਹੁੰਦੀ ਸੀ।

60ਵੀਂ ਰਾਇਫ਼ਲਜ਼ ਦੇ ਜਵਾਨਾਂ ਦੀ ਨਿਗਰਾਨੀ ਅਧੀਨ ਬਹਾਦੁਰ ਸ਼ਾਹ ਜ਼ਫ਼ਰ ਨੂੰ ਇਕ ਪਾਲਕੀ ਵਿਚ ਬਿਠਾ ਕੇ ਅਦਾਲਤ ਦੇ ਸਾਮ੍ਹਣੇ ਲਿਆਂਦਾ ਗਿਆ। 82 ਵਰ੍ਹਿਆਂ ਦੇ ਬਾਦਸ਼ਾਹ ਨੂੰ ਉਸ ਦੇ ਦੀਵਾਨੇ-ਖ਼ਾਸ ਦੇ ਬਾਹਰ ਕੋਈ ਡੇਢ ਘੰਟਾ ਖੜ੍ਹਾ ਰਖਿਆ ਗਿਆ, ਜਿੱਥੇ ਅੰਗਰੇਜ਼ ਦਰਸ਼ਕ ਲਗਾਤਾਰ ਉਸ 'ਤੇ ਦੰਦੀਆਂ ਕੱਢਦੇ ਅਤੇ ਉਸਨੂੰ ਟਿਚਕਰਾਂ ਕਰਦੇ ਰਹੇ। ਅਖ਼ੀਰ ਸਾਢੇ ਬਾਰਾਂ ਵਜੇ ਉਸਨੂੰ ਅੰਦਰ ਸੱਦਿਆ ਗਿਆ। ਉਸਨੂੰ ਮੁਖੀ ਦੇ ਨੇੜੇ ਇਕ ਸਾਧਾਰਨ ਜਿਹੀ ਥਾਂ ਤੇ ਬਿਠਾ ਦਿੱਤਾ ਗਿਆ। ਉਸਦਾ ਵਫ਼ਾਦਾਰ ਨੌਕਰ ਉਸਦੇ ਪਿੱਛੇ ਅਤੇ ਜਵਾਂ ਬਖ਼ਤ ਉਸਦੇ ਖੱਬੇ ਖਲੋਤੇ ਰਹੇ।

ਇਸ ਮੁਕੱਦਮੇ ਦੌਰਾਨ ਮੌਜੂਦ 60ਵੀਂ ਰਾਇਫ਼ਲਜ਼ ਦਾ ਕੈਪਟਨ ਮਿਊਟਰ ਇਸ ਦ੍ਰਿਸ਼ ਦਾ ਵਰਨਣ ਇਸ ਪ੍ਰਕਾਰ ਕਰਦਾ ਹੈ ਕਿ :

"ਉਸਦੇ ਬੁੱਢੇ ਵਾਰੇ ਜੰਮਿਆ ਪੁੱਤਰ ਜ਼ਮਨਾ ਬੱਕਤ (ਜਵਾਂ ਬਖ਼ਤ) ਉਸਦੇ ਨਾਲ ਆਇਆ ਸੀ। ਉਹ ਫਰਸ਼ 'ਤੇ ਗੌ-ਤਕੀਆਂ ਦਾ ਸਹਾਰਾ ਲਈ ਬੈਠਾ ਸੀ। ਪਹਿਲਾਂ-ਪਹਿਲਾਂ ਉਹ ਘਬਰਾਇਆ ਹੋਇਆ ਸੀ, ਪਰ ਹੌਲੀ-ਹੌਲੀ ਉਸਦੀ ਘਬਰਾਹਟ ਘਟਦੀ ਗਈ ਤੇ ਉਸਦੇ ਚਿਹਰੇ 'ਤੇ ਸੁੰਝਾਪਨ ਆਉਂਦਾ ਗਿਆ। ਉਸਨੇ ਉਦਾਸੀਨਤਾ ਮਹਿਸੂਸ ਕਰਨੀ ਜਾਂ ਅਪਣਾਉਣੀ ਅਰੰਭ ਕੀਤੀ ਅਤੇ ਸਪਸ਼ਟ ਤੌਰ 'ਤੇ ਥੱਕਿਆ-ਟੁੱਟਿਆ ਦਿਸਣ ਲੱਗਾ। ਮੁਕੱਦਮੇ ਦੀ ਬਹੁਤੀ ਕਾਰਵਾਈ ਦੌਰਾਨ ਉਸਨੇ ਅੱਖਾਂ ਮੀਟੀ ਰੱਖੀਆਂ।"

ਕੈਦੀ ਬਾਦਸ਼ਾਹ ਬਹਾਦੁਰ ਸ਼ਾਹ ਜ਼ਫ਼ਰ ਦੇ ਵਿਰੁੱਧ ਸਰਕਾਰੀ ਵਕੀਲ ਨੇ ਨਿਮਨ ਲਿਖਤ ਇਲਜ਼ਾਮ ਪੜ੍ਹ ਕੇ ਕਮਿਸ਼ਨ ਨੂੰ ਸੁਣਾਏ :

"ਪਹਿਲਾ: ਇਹ ਕਿ ਭਾਰਤ ਦੀ ਅੰਗਰੇਜ਼ ਸਰਕਾਰ ਵਲੋਂ ਵਜ਼ੀਫ਼ੇਦਾਰ ਹੁੰਦੇ ਹੋਇਆਂ ਵੀ ਇਸਨੇ 10 ਮਈ ਤੋਂ 1 ਅਕਤੂਬਰ ਦੇ ਵਿਚਕਾਰ, ਦਿੱਲੀ ਵਿਚ ਕਈ ਥਾਵਾਂ 'ਤੇ, ਆਰਟਿਲਰੀ ਰਜਮੈਂਟ ਦੇ ਸੂਬੇਦਾਰ ਮੁਹੰਮਦ ਬਖ਼ਤ ਖ਼ਾਂ ਅਤੇ ਈਸਟ ਇੰਡੀਆ ਕੰਪਨੀ ਦੀ ਫੌਜ ਦੇ ਅਪਰਿਚਿਤ ਮੁਕਾਮੀ ਕਮਿਸ਼ਨ ਅਫਸਰਾਂ ਅਤੇ ਸਿਪਾਹੀਆਂ ਨੂੰ .ਗਦਰ ਮਚਾਉਣ ਅਤੇ ਰਾਜ ਵਿਰੁੱਧ ਬਗਾਵਤ ਕਰਨ ਲਈ ਹਲਾਸ਼ੇਰੀ, ਮਦਦ ਅਤੇ ਸ਼ਹਿ ਦਿੱਤੀ।

"ਦੂਜੇ: 10 ਮਈ ਤੋਂ 1 ਅਕਤੂਬਰ, 1857 ਦੇ ਦੌਰਾਨ ਇਸਨੇ ਦਿੱਲੀ ਵਿਚ ਕਈ ਵਾਰੀ ਭਾਰਤ ਦੀ ਅੰਗਰੇਜ਼ ਸਰਕਾਰ ਦੀ ਰਈਅਤ ਅਤੇ ਆਪਣੇ ਪੁੱਤਰ ਮਿਰਜ਼ਾ ਮੁਗਲ ਨੂੰ ਅਤੇ ਭਾਰਤ ਦੇ ਉੱਤਰ-ਪੱਛਮੀ ਸੂਬਿਆਂ ਅਤੇ ਦਿੱਲੀ ਦੀ ਉਕਤ ਅੰਗਰੇਜ਼ ਸਰਕਾਰ ਦੀ ਰਿਆਇਆ ਦੇ ਅਣਜਾਣ ਵਸਨੀਕਾਂ ਨੂੰ .ਗਦਰ ਮਚਾਉਣ ਅਤੇ ਰਾਜ ਵਿਰੁੱਧ ਜੰਗ ਛੇੜਣ ਲਈ ਹਲਾਸ਼ੇਰੀ, ਮਦਦ ਅਤੇ ਸ਼ਹਿ ਦਿੱਤੀ।

"ਤੀਜੇ: ਭਾਰਤ ਦੀ ਅੰਗਰੇਜ਼ ਸਰਕਾਰ ਦੀ ਰਈਅਤ ਹੁੰਦੇ ਹੋਇਆਂ, ਵਫ਼ਾਦਾਰੀ ਸੰਬੰਧੀ ਆਪਣਾ ਫ਼ਰਜ਼ ਅਦਾ ਕਰਨ ਦੇ ਬਰਖ਼ਿਲਾਫ਼ ਇਸਨੇ 11 ਮਈ 1857 ਨੂੰ ਅਤੇ ਇਸਦੇ ਲਾਗੇ-ਚਾਗੇ ਰਾਜ ਦੇ ਇੱਕ ਬਾਗੀ ਦੇ ਤੌਰ 'ਤੇ ਆਪਣੇ ਆਪ ਨੂੰ ਭਾਰਤ ਦਾ ਖ਼ੁਦ-ਮੁਖ਼ਤਾਰ ਬਰਸਰੇ-ਇਕਤਦਾਰ ਬਾਦਸ਼ਾਹ ਐਲਾਨਿਆਂ ਅਤੇ ਧੋਖੇ ਨਾਲ ਦਿੱਲੀ 'ਤੇ .ਗੈਰ-ਕਾਨੂੰਨੀ ਕਬਜ਼ਾ ਕੀਤਾ। ਇਸਤੋਂ ਬਿਨਾਂ ਵੀ, 10 ਮਈ ਅਤੇ 1 ਅਕਤੂਬਰ, 1857 ਦੇ ਦੌਰਾਨ ਕਈ ਮੌਕਿਆਂ 'ਤੇ ਇਸ ਝੂਠੇ ਬਾਗੀ ਨੇ ਆਰਟਿਲਰੀ ਰਜਮੈਂਟ ਦੇ ਸੂਬੇਦਾਰ ਮੁਹੰਮਦ ਬਖ਼ਤ ਖ਼ਾਂ (ਜਵਾਂ ਬਖ਼ਤ), ਆਪਣੇ ਪੁੱਤਰ ਮਿਰਜ਼ਾ ਮੁਗਲ ਅਤੇ ਹੋਰ ਕਈ ਪ੍ਰਕਾਰ ਦੇ ਅਣਪਛਾਤੇ ਜਾਲ੍ਹੀ ਬਾਗੀਆਂ ਨਾਲ ਧ੍ਰੋਹਪੂਰਨ ਸਾਜ਼ਿਸ਼ਾਂ, ਮਸ਼ਵਰੇ ਅਤੇ ਸਮਝੌਤੇ ਕਰਕੇ ਰਾਜ ਦੇ ਵਿਰੁੱਧ ਜੰਗ ਕਰਨ ਲਈ ਟੈਕਸਾਂ ਦੀ ਉਗਾਹੀ ਕੀਤੀ ਅਤੇ ਭਾਰਤ ਦੀ ਅੰਗਰੇਜ਼ ਸਰਕਾਰ ਦਾ ਤਖ਼ਤਾ ਪਲਟਾਉਣ ਦੇ ਆਪਣੇ ਧ੍ਰੋਹਪੂਰਨ ਇਰਾਦਿਆਂ ਦੀ ਰਾਖੀ ਅਤੇ ਸਫਲਤਾ ਲਈ ਦਿੱਲੀ ਵਿਚ ਜੰਗੀ ਫੌਜਾਂ ਇਕੱਠੀਆਂ ਕਰਕੇ ਉਹਨਾਂ ਨੂੰ ਉਕਤ ਸਰਕਾਰ ਵਿਰੁਧ ਜੰਗ ਕਰਨ ਲਈ ਅੱਗੇ ਤੋਰਿਆ।

"ਚੌਥਾ: ਇਹ ਕਿ 16 ਮਈ, 1857 ਨੂੰ ਜਾਂ ਉਸਦੇ ਨੇੜੇ-ਤੇੜੇ ਇਸਨੇ ਦਿੱਲੀ ਦੇ ਰਾਜ-ਮਹਿਲ ਦੇ ਅਹਾਤੇ ਵਿੱਚ 49 ਬੰਦਿਆਂ ਨੂੰ ਕਤਲ ਕਰਨ ਜਾਂ ਕਰਾਉਣ ਵਿਚ ਸਹਾਇਤਾ ਦੇਣ ਦਾ ਘੋਰ ਅਪਰਾਧ ਕੀਤਾ, ਜਿਨ੍ਹਾਂ ਵਿੱਚ ਮੁੱਖ ਤੌਰ 'ਤੇ ਯੋਰਪੀ ਨਸਲ ਦੀਆਂ ਔਰਤਾਂ ਤੇ ਬੱਚੇ ਸ਼ਾਮਿਲ ਸਨ। ਇਸ ਤੋਂ ਬਿਨਾਂ 10 ਮਈ ਤੋਂ 1 ਅਕਤੂਬਰ ਦੇ ਵਿਚਕਾਰ ਇਸਨੇ ਔਰਤਾਂ ਅਤੇ ਬੱਚਿਆਂ ਸਮੇਤ ਅੰਗਰੇਜ਼ ਰਿਆਇਆ ਅਤੇ ਯੋਰਪੀ ਅਫ਼ਸਰਾਂ ਦੇ ਕਤਲ ਲਈ ਵਿਭਿੰਨ ਸਿਪਾਹੀਆਂ ਨੂੰ ਹਲਾਸ਼ੇਰੀ ਅਤੇ ਸ਼ਹਿ ਦਿੱਤੀ ਅਤੇ ਇਹਨਾਂ ਕਾਤਿਲਾਂ ਨੂੰ ਨੌਕਰੀਆਂ, ਤਰੱਕੀਆਂ ਜਾਂ ਇਨਾਮਾਤ ਦਿੱਤੇ ਜਾਂ ਦੇਣ ਦੇ ਵਾਅਦੇ ਕੀਤੇ। ਇਸਤੋਂ ਇਲਾਵਾ ਇਸਨੇ ਵਖੋ ਵੱਖ ਭਾਰਤੀ ਰਾਜਿਆਂ ਦੇ ਨਾਂ ਹੁਕਮ ਜਾਰੀ ਕੀਤੇ ਕਿ ਉਹ ਆਪੋ-ਆਪਣੇ ਇਲਾਕੇ ਵਿੱਚ ਜਿਥੇ-ਕਿਧਰੇ ਵੀ ਈਸਾਈਆਂ ਜਾਂ ਅੰਗਰੇਜ਼ਾਂ ਨੂੰ ਵੇਖਣ, ਹਲਾਕ ਕਰ ਦੇਣ। ਇਹ ਸਾਰਾ ਕੁਝ ਜਾਂ ਅਜਿਹਾ ਕੋਈ ਵੀ ਕਰਮ ਭਾਰਤੀ ਲੈਜਿਸਲੇਟਿਵ ਕੌਂਸਲ ਦੇ 1857 ਦੇ ਐਕਟ XVI ਅਧੀਨ ਇਕ ਭਿਆਨਕ ਅਪਰਾਧ ਹੈ।

ਮੁਦੱਈ ਧਿਰ ਨੇ ਆਖਿਆ ਕਿ ਅਦਾਲਤ ਕੈਦੀ ਨੂੰ ਸਜ਼ਾ ਤਾਂ ਦੇਵੇ ਪਰ ਉਸਨੂੰ ਮੌਤ ਦੀ ਸਜ਼ਾ ਨਾ ਸੁਣਾਈ ਜਾਵੇ ਕਿਉਂਕਿ ਇਸਨੂੰ ਗ੍ਰਿਫ਼ਤਾਰ ਕਰਕੇ ਹਿਰਾਸਤ ਵਿਚ ਲੈਣ ਸਮੇਂ ਲੈਫਟੀਨੈਂਟ ਜਨਰਲ ਸਰ ਆਰਕੀਡੇਲ ਵਿਲਸਨ ਨੇ ਇਸਦੇ ਨਾਲ ਜਾਨ-ਬਖ਼ਸ਼ੀ ਦਾ ਬਚਨ ਕੀਤਾ ਹੈ।

ਜਦੋਂ ਬਹਾਦੁਰ ਸ਼ਾਹ ਨੂੰ ਆਪਣੀ ਸਫ਼ਾਈ ਵਿਚ ਕੁਝ ਕਹਿਣ ਲਈ ਆਖਿਆ ਗਿਆ ਤਾਂ ਕੁਝ ਚਿਰ ਉਹ ਖ਼ਾਮੋਸ਼ ਰਿਹਾ। ਉਸਨੂੰ ਮੁੜ ਕੁਝ ਕਹਿਣ ਅਤੇ ਸਫ਼ਾਈ ਪੇਸ਼ ਕਰਨ ਲਈ ਆਖਿਆ ਗਿਆ। ਕਾਫੀ ਜ਼ੋਰ ਲਾਉਣ ਅਤੇ ਦਬਾਅ ਪਾਉਣ 'ਤੇ ਉਹ ਸਿਰਫ਼ 'ਨਹੀਂ' ਕਹਿ ਸਕਿਆ।

27 ਜਨਵਰੀ, 1858 ਤੋਂ ਲੈ ਕੇ ਮੰਗਲਵਾਰ, 9 ਮਾਰਚ, 1858 ਤਕ 21 ਕੰਮਕਾਜੀ ਦਿਨ ਇਹ ਸੁਣਵਾਈ ਚਲਦੀ ਰਹੀ। ਇਸ ਦੌਰਾਨ ਲਗਭਗ 18 ਫਰਜ਼ੀ ਚਸ਼ਮਦੀਦ ਗਵਾਹਾਂ (ਜਿਨ੍ਹਾਂ ਵਿਚੋਂ ਵਧੇਰੇ ਖ਼ਰੀਦੇ ਹੋਏ ਜਾਸੂਸ ਸਨ) 'ਤੇ ਜਿਰਹ ਕੀਤੀ ਗਈ ਅਤੇ 1857 ਦੀ ਕ੍ਰਾਂਤੀ ਨਾਲ ਸੰਬੰਧਿਤ ਮਵਾਦ ਵਾਲੇ ਲਗਭਗ 200 ਸਮਕਾਲੀ ਦਸਤਾਵੇਜ਼ ਪੇਸ਼ ਕੀਤੇ ਗਏ। ਇਹ ਸੁਣਵਾਈ 11 ਮਈ, 1857 ਨੂੰ ਦਿੱਲੀ ਅੰਦਰ ਵਾਪਰੀਆਂ ਘਟਨਾਵਾਂ ਦੇ ਵਿਸਤ੍ਰਿਤ ਵੇਰਵੇ ਨਾਲ ਅਰੰਭ ਹੋਈ ਅਤੇ ਇਸ ਵਿਚ ਦਿੱਲੀ ਅੰਦਰ ਬਹਾਦੁਰ ਸ਼ਾਹ ਨੂੰ ਧੁਰਾ ਮੰਨ ਕੇ ਸੰਤਬਰ 1857 ਤਕ ਦੀ ਕ੍ਰਾਂਤੀ ਦਾ ਹਰ ਪੱਖ ਪੇਸ਼ ਕੀਤਾ ਗਿਆ।

ਸੁਣਵਾਈ ਦੇ ਵੀਹਵੇਂ ਦਿਨ ਅਰਥਾਤ 9 ਮਾਰਚ, 1858 ਨੂੰ ਅਦਾਲਤ ਮੁੜ ਲੱਗੀ ਅਤੇ ਬਹਾਦੁਰ ਸ਼ਾਹ ਨੂੰ ਉਸਦੇ ਮੁਲਾਜ਼ਿਮ .ਗੁਲਾਮ ਅੱਬਾਸ ਦੀ ਨਿਗਰਾਨੀ ਅਧੀਨ ਅਦਾਲਤ ਸਾਮ੍ਹਣੇ ਪੇਸ਼ ਕੀਤਾ ਗਿਆ। ਅਦਾਲਤ ਦੇ ਅਧਿਕਾਰੀ ਨੇ ਕੈਦੀ ਦੇ ਆਪ ਉਰਦੂ ਵਿਚ ਲਿਖੇ ਆਪਣੇ ਬਚਾਅ ਦੇ ਬਿਆਨ ਦਾ ਅੰਗਰੇਜ਼ੀ ਅਨੁਵਾਦ ਪੜ੍ਹ ਕੇ ਸੁਣਾਇਆ।

ਆਪਣੇ ਬਿਆਨ ਵਿੱਚ ਨਾ ਤਾਂ ਬਹਾਦੁਰ ਸ਼ਾਹ ਨੇ ਕੌਮਾਂਤਰੀ ਕਾਨੂੰਨ ਅਧੀਨ ਜੰਗ ਹਾਰੇ ਬਾਦਸ਼ਾਹ ਦੇ ਹੱਕਾਂ ਦੀ ਗੱਲ ਕੀਤੀ ਅਤੇ ਨਾ ਉਸਦੀ ਸੁਣਵਾਈ ਕਰ ਰਹੇ ਕਮਿਸ਼ਨ ਦੇ ਅਧਿਕਾਰ-ਖੇਤਰ ਨੂੰ ਚੁਣੌਤੀ ਦਿੱਤੀ। ਇਕ ਬਾਦਸ਼ਾਹ ਦੇ ਤੌਰ 'ਤੇ ਉਸਨੂੰ ਜੋ ਕਾਨੂੰਨੀ ਅਧਿਕਾਰ ਪ੍ਰਾਪਤ ਸਨ, ਉਹਨਾਂ ਬਾਰੇ ਉਸਨੂੰ ਮਸ਼ਵਰਾ ਦੇਣ ਵਾਲਾ ਕੋਈ ਨਹੀਂ ਸੀ। ਉਸਦਾ ਕਹਿਣਾ ਏਨਾ ਹੀ ਸੀ ਕਿ ਇਸ ਸਮੇਂ ਦੌਰਾਨ ਸਿਪਾਹੀਆਂ, ਫ਼ੌਜਾਂ ਜਾਂ ਮੁਲਾਜ਼ਿਮਾਂ ਨੇ ਜੋ ਕੁਝ ਵੀ ਕੀਤਾ ਉਸਦੇ ਹੁਕਮ ਅਧੀਨ ਨਹੀਂ, ਸਗੋਂ ਆਪਣੀ ਮਰਜ਼ੀ ਨਾਲ ਕੀਤਾ ਸੀ, ਜਿਸਦੇ ਲਈ ਉਸਨੂੰ ਜ਼ਿੰਮੇਵਾਰ ਨਹੀਂ ਠਹਿਰਾਇਆ ਜਾ ਸਕਦਾ ਸੀ। ਉਸਨੇ ਕਿਹਾ, ".ਗਦਰ ਸ਼ੁਰੂ ਹੋਣ ਦੇ ਦਿਨ ਤਕ ਮੈਨੂੰ ਇਸ ਬਾਰੇ ਕੋਈ ਖ਼ਬਰ-ਸਾਰ ਨਹੀਂ ਸੀ। ਸ਼ਾਮਾਂ ਵੇਲੇ ਇਹ ਬਾਗੀ ਤੋਸ਼ਾਖਾਨੇ ਵਿਚੋਂ ਲੱਭੇ ਕੁੱਝ ਯੋਰਪੀ ਮਰਦਾਂ ਅਤੇ ਔਰਤਾਂ ਨੂੰ ਕੈਦ ਕਰਕੇ ਲਿਆਏ। ਉਹ ਇਹਨਾਂ ਨੂੰ ਕਤਲ ਕਰਨ ਦਾ ਫੈਸਲਾ ਕਰੀ ਬੈਠੇ ਸਨ। ਮੈਂ ਇਹਨਾਂ ਨੂੰ ਸਮਝਾ-ਬੁਝਾ ਕੇ ਉਸ ਸਮੇਂ ਉਹਨਾਂ ਦੀ ਜਾਨ ਬਚਾ ਦਿੱਤੀ। ਪਰ ਗਦਰੀ ਸਿਪਾਹੀਆਂ ਨੇ ਉਹਨਾਂ ਨੂੰ ਆਪਣੀ ਨਿਜੀ ਹਿਰਾਸਤ ਵਿਚ ਰੱਖੀ ਰੱਖਿਆ। ਇਸ ਤੋਂ ਮਗਰੋਂ ਦੋ ਵਾਰੀ ਇਹਨਾਂ ਨੇ ਮੁੜ ਉਹਨਾਂ ਨੂੰ ਕਤਲ ਕਰਨ ਦਾ ਇਰਾਦਾ ਕੀਤਾ ਪਰ ਮੈਂ ਮੁੜ ਸਮਝਾ-ਬੁਝਾ ਕੇ ਉਹਨਾਂ ਯੋਰਪੀ ਕੈਦੀਆਂ ਦੀ ਜਾਨ ਬਚਾਈ। ਆਖ਼ਰੀ ਵਾਰ

ਵੀ ਮੈਂ ਗਦਰੀ ਸਿਪਾਹੀਆਂ ਨੂੰ ਸਮਝਾਉਣ 'ਤੇ ਅਪਣੀ ਪੂਰੀ ਵਾਹ ਲਾਈ ਪਰ ਉਹਨਾਂ ਮੇਰੀ ਇੱਕ ਨਾ ਸੁਣੀ ਤੇ ਇਹਨਾਂ ਨਿਮਾਣੇ ਬੰਦਿਆਂ ਦੀ ਹੱਤਿਆ ਦਾ ਆਪਣਾ ਮੰਤਵ ਪੂਰਾ ਕਰ ਲਿਆ। ਮੈਂ ਇਸ ਹੱਤਿਆ ਲਈ ਕੋਈ ਆਦੇਸ਼ ਜਾਰੀ ਨਹੀਂ ਕੀਤਾ। ਹੋ ਸਕਦਾ ਹੈ ਮਿਰਜ਼ਾ ਮੁਗਲ, ਮਿਰਜ਼ਾ ਖ਼ੈਰ ਸੁਲਤਾਨ, ਮਿਰਜ਼ਾ ਅਬੂ ਬਕਰ ਅਤੇ ਮੇਰੇ ਨਿਜੀ ਸਹਾਇਕ ਬਸੰਤ ਨੇ ਇਹਨਾਂ ਸਿਪਾਹੀਆਂ ਦੇ ਨਾਲ ਮਿਲ ਕੇ ਮੇਰਾ ਨਾਂ ਇਸਤੇਮਾਲ ਕੀਤਾ ਹੋਵੇ ਪਰ ਮੈਨੂੰ ਇਸਦੀ ਕੋਈ ਖ਼ਬਰ ਨਹੀਂ ਸੀ ਅਤੇ ਨਾ ਹੀ ਮੈਨੂੰ ਇਹ ਪਤਾ ਹੈ ਕਿ ਇਸ ਕਤਲੇਆਮ ਵਿੱਚ ਮੇਰੇ ਹੁਕਮ ਤੋਂ ਬੇਪਰਵਾਹ ਮੇਰੇ ਨਿਜੀ ਹਥਿਆਰਬੰਦ ਸੇਵਕਾਂ ਨੇ ਵੀ ਸ਼ਮੂਲੀਅਤ ਕੀਤੀ ਹੈ। ਜੇਕਰ ਉਹਨਾਂ ਅਜਿਹਾ ਕੀਤਾ ਹੈ ਤਾਂ ਉਹਨਾਂ ਨੇ ਮਿਰਜ਼ਾ ਮੁਗਲ ਦੇ ਉਕਸਾਉਣ 'ਤੇ ਅਜਿਹਾ ਕੀਤਾ ਹੋਵੇਗਾ।"

ਬਹਾਦੁਰ ਸ਼ਾਹ ਨੇ ਅੱਗੇ ਆਖਿਆ ਕਿ ਵਿਭਿੰਨ ਫ਼ਰਮਾਨਾਂ ਅਤੇ ਦਸਤਾਵੇਜ਼ਾਂ ਤੇ ਉਸਦੇ ਹਸਤਾਖਰ ਧੱਕੇ-ਜ਼ੋਰੀ ਅਤੇ ਉਸਦੀ ਸੁਤੰਤਰ ਇੱਛਾ ਦੇ ਵਿਰੁੱਧ ਕਰਾਏ ਗਏ ਸਨ। "ਜਿਥੋਂ ਤਕ ਮੇਰੇ ਹਸਤਾਖਰਾਂ ਅਤੇ ਮੇਰੀ ਮੋਹਰ ਵਾਲੇ ਫ਼ਰਮਾਨਾਂ ਦਾ ਸੰਬੰਧ ਹੈ, ਉਸਦੀ ਅਸਲੀਅਤ ਇਹ ਹੈ ਕਿ ਜਿਸ ਦਿਨ ਤੋਂ ਸਿਪਾਹੀ ਆਏ ਸਨ ਅਤੇ ਉਹਨਾਂ ਯੋਰਪੀ ਅਫ਼ਸਰਾਂ ਦਾ ਕਤਲ ਕੀਤਾ ਸੀ, ਉਸੇ ਦਿਨ ਉਹਨਾਂ ਮੈਨੂੰ ਕੈਦੀ ਬਣਾ ਲਿਆ ਸੀ ਅਤੇ ਇਸ ਹਾਲਤ ਵਿਚ ਮੈਂ ਉਹਨਾਂ ਦੇ ਕਾਬੂ ਵਿਚ ਸੀ। ਉਹ ਜਿਵੇਂ ਠੀਕ ਸਮਝਦੇ ਸਨ, ਕਾਗਜ਼ ਤਿਆਰ ਕਰ ਲੈਂਦੇ ਸਨ ਤੇ ਮੈਨੂੰ ਉਹਨਾਂ ਉੱਪਰ ਆਪਣੀ ਮੋਹਰ ਲਾਉਣ 'ਤੇ ਮਜਬੂਰ ਕਰਦੇ ਸਨ। ਕਈ ਵਾਰੀ ਉਹ ਫਰਮਾਨਾਂ ਦੇ ਅਣਘੜਤ ਖਰੜੇ ਲੈ ਆਉਂਦੇ ਸਨ ਤੇ ਮੇਰੇ ਮੁਨਸ਼ੀ ਤੋਂ ਉਸ ਦੀਆਂ ਸਾਫ਼ ਨਕਲਾਂ ਤਿਆਰ ਕਰਾਉਂਦੇ ਸਨ। ਕਈ ਵਾਰੀ ਉਹ ਰਵਾਨਗੀ ਦੇ ਇਰਾਦੇ ਨਾਲ ਅਸਲ ਮਸੌਦੇ ਵੀ ਲੈ ਆਉਂਦੇ ਸਨ ਅਤੇ ਉਹਨਾਂ ਦੀਆਂ ਨਕਲਾਂ ਦਫ਼ਤਰ ਵਿਚ ਛੱਡ ਜਾਂਦੇ ਸਨ। ਇਹੋ ਕਾਰਣ ਹੈ ਕਿ ਇਸ ਮੁਕੱਦਮੇ ਵਿਚ ਵਖੋ-ਵੱਖ ਹੱਥ-ਲਿਖਤਾਂ ਵਾਲੇ ਅਨੇਕਾਂ ਅਣਘੜ ਖਰੜੇ ਪੇਸ਼ ਕੀਤੇ ਗਏ ਹਨ। ਆਮ ਤੌਰ 'ਤੇ ਉਹ ਬਿਨਾਂ ਸਿਰਨਾਵਾਂ ਲਿਖੇ ਲਿਫ਼ਾਫ਼ੇ ਦੀ ਬਾਹਰ ਵਾਲੀ ਖ਼ਾਲੀ ਥਾਂ ਤੇ ਮੋਹਰ ਲਾ ਲਿਆਉਂਦੇ ਸਨ। ਮੈਨੂੰ ਨਹੀਂ ਪਤਾ ਇਹਨਾਂ ਲਿਫ਼ਾਫ਼ਿਆਂ ਅੰਦਰ ਉਹ ਕਿਹੜੇ ਕਾਗਜ਼ ਪਾਉਂਦੇ ਸਨ ਅਤੇ ਕਿਸ ਨੂੰ ਇਹ ਲਿਫ਼ਾਫ਼ੇ ਭੇਜਦੇ ਸਨ।"

ਉਸਨੇ ਆਪਣੇ ਲਿਖਤੀ ਜਵਾਬਦਾਵੇ ਵਿਚ ਇਹ ਵੀ ਆਖਿਆ ਕਿ ਉਹ ਪੂਰੀ ਤਰ੍ਹਾਂ ਸ਼ਕਤੀਹੀਨ ਸੀ ਤੇ ਜੇ ਉਸਨੇ ਉਨ੍ਹਾਂ ਦੀਆਂ ਧਮਕੀਆਂ ਪ੍ਰਵਾਨ ਨਾ ਕੀਤੀਆਂ ਹੁੰਦੀਆਂ ਤਾਂ ਉਨ੍ਹਾਂ ਉਸਨੂੰ ਅਤੇ ਉਸ ਦੀ ਬੇਗਮ ਜ਼ੀਨਤ ਮਹਿਲ ਨੂੰ ਖ਼ਤਮ ਕਰ ਦਿੱਤਾ ਹੁੰਦਾ। "ਉਨ੍ਹਾਂ ਇਥੋਂ ਤਕ ਐਲਾਨ ਕਰ ਦਿੱਤਾ ਸੀ ਕਿ ਉਹ ਮੈਨੂੰ ਗੱਦੀਓਂ ਲਾਹ ਕੇ ਮਿਰਜ਼ਾ ਮੁਗਲ ਨੂੰ ਬਾਦਸ਼ਾਹ ਬਣਾ ਦੇਣਗੇ। ਇਹ ਮਾਮਲਾ ਧੀਰਜ ਅਤੇ ਇਨਸਾਫ਼ ਨਾਲ ਵਿਚਾਰਨ ਯੋਗ ਹੈ ਕਿ ਅਜਿਹੇ ਹਾਲਾਤ ਵਿਚ ਮੇਰੇ ਪਾਸ ਕਿਹੜੀ ਤਾਕਤ ਸੀ ਜਾਂ ਮੈਂ ਕਿਸ ਕਾਰਣ ਉਹਨਾਂ ਤੋਂ ਸੰਤੁਸ਼ਟ ਹੋ ਸਕਦਾ ਸੀ। ਉਹ ਚਾਣਚਕ ਆ ਵੜੇ ਤੇ ਮੈਨੂੰ ਆਪਣਾ ਕੈਦੀ ਬਣਾ ਲਿਆ। ਮੈਂ ਆਪਣੇ ਪਾਲੇ ਤੋਂ ਡਰ ਰਿਹਾ ਨਿਰਾਸਰਾ ਵਿਅਕਤੀ ਸੀ। ਜੋ ਕੁੱਝ ਉਹ ਮੈਨੂੰ ਕਰਨ ਲਈ ਆਖਦੇ ਗਏ, ਮੈਂ ਕਰਦਾ ਗਿਆ ਕਿਉਂਕਿ ਇੰਜ ਨਾ ਕਰਨ ਦਾ ਮਤਲਬ ਉਹਨਾਂ ਹੱਥੋਂ ਫੌਰਨ ਜਾਨ ਗੁਆਉਣਾ ਸੀ। ਇਸ ਗੱਲ ਦਾ ਸਾਰੀ ਦੁਨੀਆ ਨੂੰ ਇਲਮ

ਹੈ। ਮੈਂ ਅਜਿਹੀ ਕੁੜੱਕੀ ਵਿੱਚ ਫਸਿਆ ਹੋਇਆ ਸੀ ਕਿ ਨਾ ਮੇਰੀ ਆਪਣੀ ਜਾਨ ਹੀ ਸੁਰਖਿਅਤ ਸੀ ਤੇ ਨਾ ਮੇਰੇ ਅਫ਼ਸਰਾਂ ਨੂੰ ਆਪਣੀ ਜਾਨ ਬਚਾਉਣ ਦੀ ਕੋਈ ਹੋਰ ਰਾਹ ਦਿਸ ਰਹੀ ਸੀ। ਇਹਨਾਂ ਹਾਲਾਤ ਵਿੱਚ ਮੈਂ .ਗਰੀਬੀ ਵਿਚ ਗੁਜ਼ਾਰਾ ਕਰਨ ਦਾ ਨਿਸ਼ਚਾ ਕਰਕੇ ਭਗਵੇਂ ਕਪੜੇ ਰੰਗਾ ਲਏ ਅਤੇ ਇਕ ਫ਼ਕੀਰ ਦੇ ਰੂਪ ਵਿਚ ਪਹਿਲਾਂ ਕੁਤਬ ਸਾਹਿਬ ਦੀ ਦਰਗਾਹ ਤੇ ਅਤੇ ਉਥੋਂ ਅਜਮੇਰ ਤੇ ਫਿਰ ਅਖੀਰ ਅਮਮੇਰ ਤੋਂ ਮੱਕਾ ਜਾਣ ਦਾ ਇਰਾਦਾ ਕੀਤਾ ਪਰ ਫੌਜ ਨੇ ਮੇਰੇ ਇਰਾਦੇ ਕਾਮਿਆਬ ਨਾ ਹੋਣ ਦਿੱਤੇ। ਇਹ ਸਿਪਾਹੀ ਹੀ ਸਨ ਜਿਨ੍ਹਾਂ ਨੇ ਸਰਕਾਰੀ ਅਸਲਾ ਅਤੇ ਖ਼ਜ਼ਾਨਾ ਲੁੱਟਿਆ ਤੇ ਜੋ ਜੀ ਆਇਆ, ਕੀਤਾ। ਮੈਂ ਨਾ ਉਨ੍ਹਾਂ ਪਾਸੋਂ ਕੁਝ ਲਿਆ ਤੇ ਨਾ ਉਹ ਲੁੱਟ ਦਾ ਮਾਲ ਲੈ ਕੇ ਮੇਰੇ ਪਾਸ ਆਏ। ਲੁੱਟ-ਮਾਰ ਦੇ ਇਰਾਦੇ ਨਾਲ ਉਹ ਇਕ ਦਿਨ ਬੇਗਮ ਜ਼ੀਨਤ ਮਹਿਲ ਦੀ ਰਿਹਾਇਸ਼ 'ਤੇ ਵੀ ਗਏ ਪਰ ਮਹਿਲ ਦਾ ਦਰਵਾਜ਼ਾ ਤੋੜਣ ਵਿਚ ਸਫਲ ਨਾ ਹੋ ਸਕੇ। ਇਸਦੀ ਰੋਸ਼ਨੀ ਵਿਚ ਵਿਚਾਰ ਕੀਤੀ ਜਾਣੀ ਚਾਹੀਦੀ ਹੈ ਕਿ ਕੀ ਉਹ ਮੇਰੇ ਕਿਸੇ ਹੁਕਮ ਤੇ ਫੁੱਲ ਚਾੜ੍ਹ ਸਕਦੇ ਸਨ।

ਮੈਂ ਆਪਣੀ ਸੁਤੰਤਰ ਇੱਛਾ ਨਾਲ ਜਲੂਸ ਲੈ ਕੇ ਨਹੀਂ ਨਿਕਲਿਆ। ਮੈਂ ਸਿਪਾਹੀਆਂ ਦੇ ਕਬਜ਼ੇ ਵਿਚ ਸੀ ਅਤੇ ਉਹਨਾਂ ਜਿਵੇਂ ਚਾਹਿਆ ਉਵੇਂ ਕੀਤਾ। ਜਿਹੜੇ ਕੁਝ ਮੁਲਾਜ਼ਿਮ ਮੈਂ ਨਾਲ ਲਏ ਸਨ, ਉਹ ਵੀ ਬਾਗੀ ਅਤੇ .ਗਦਰੀ ਦਸਤਿਆਂ ਤੋਂ ਆਪਣੀ ਜਾਨ ਨੂੰ ਪਏ ਖ਼ਤਰੇ ਕਾਰਣ, ਆਪਣੀ ਸੁਰਖਿਆ ਲਈ ਲਏ ਸਨ। ਜਦੋਂ ਮੌਕਾ ਮਿਲਦਿਆਂ ਹੀ ਇਹ ਦਸਤੇ ਫ਼ਰਾਰ ਹੋਣ ਲਈ ਤਿਆਰ ਹੋਏ ਤਾਂ ਮੈਂ ਹੌਲੀ ਦੇਣੀ ਮਹਿਲ ਦੀਆਂ ਬਾਰੀਆਂ ਹੇਠ ਜਾ ਲੁਕਿਆ ਤੇ ਉਥੋਂ ਭੱਜ ਕੇ ਹੁਮਾਯੂੰ ਦੇ ਮਕਬਰੇ ਜਾ ਠਹਿਰਿਆ। ਇਸ ਥਾਂ ਤੋਂ ਮੈਨੂੰ ਜਾਨ ਦੀ ਅਮਾਨ ਦੇ ਵਾਅਦੇ 'ਤੇ ਸੱਦਿਆ ਗਿਆ ਤੇ ਮੈਂ ਤੁਰੰਤ ਆਪਣੇ ਆਪ ਨੂੰ ਸਰਕਾਰੀ ਸੁਰਖਿਆ ਦੇ ਹਵਾਲੇ ਕਰ ਦਿੱਤਾ। .ਗਦਰੀ ਦਸਤੇ ਮੈਨੂੰ ਨਾਲ ਲਿਜਾਣਾ ਚਾਹੁੰਦੇ ਸਨ, ਪਰ ਮੈਂ ਉਨ੍ਹਾਂ ਦੇ ਨਾਲ ਨਹੀਂ ਗਿਆ।"

ਅਤੇ ਅੰਤ ਵਿਚ ਉਸਨੇ ਆਖਿਆ, " . . . . ਜਿਵੇਂ ਪਹਿਲਾਂ ਦੱਸ ਚੁੱਕਾ ਹਾਂ, ਫੌਜ ਦੇ ਅਫ਼ਸਰਾਂ ਨੇ ਜੋ ਵੀ ਫ਼ਰਮਾਨ ਤਿਆਰ ਕਰਨਾ ਚਾਹਿਆ, ਮੇਰੇ ਨਾਲ ਸਲਾਹ ਕੀਤੇ ਬਿਨਾਂ ਲਿਖਿਆ ਅਤੇ ਉਸ 'ਤੇ ਮੇਰੀ ਮੋਹਰ ਲੁਆ ਲਈ ਸੀ। ਮੈਂ ਯਕੀਨ ਨਾਲ ਕਹਿ ਸਕਦਾ ਹਾਂ ਇਹ ਫ਼ਰਮਾਨ ਉਸੇ ਤਰ੍ਹਾਂ ਦੇ ਹੋਣਗੇ। ਲਾਜ਼ਮੀ ਤੌਰ 'ਤੇ ਉਨ੍ਹਾਂ ਮੈਨੂੰ ਬਖ਼ਤ ਖ਼ਾਂ ਦੀ ਦਰਖ਼ਾਸਤ ਉੱਤੇ ਉਹਨਾਂ ਦੀ ਮਰਜ਼ੀ ਦਾ ਹੁਕਮ ਆਪਣੇ ਹੱਥੀਂ ਲਿਖਣ ਲਈ ਉਸੇ ਤਰ੍ਹਾਂ ਮਜਬੂਰ ਕੀਤਾ ਹੋਵੇਗਾ, ਜਿਵੇਂ ਉਨ੍ਹਾਂ ਮੈਨੂੰ ਬਾਕੀ ਦੀਆਂ ਦਰਖ਼ਾਸਤਾਂ ਤੇ ਲਿਖਣ ਲਈ ਮਜਬੂਰ ਕੀਤਾ ਸੀ।"

ਪ੍ਰਤੀਪੱਖ ਦਾ ਸਾਰਾ ਬਿਆਨ ਇਸ ਗੱਲ 'ਤੇ ਚਾਨਣ ਪਾਉਂਦਾ ਹੈ ਕਿ ਮੁਕੱਦਮਾ ਚਲਾਏ ਜਾਣ ਨਾਲ ਬਹਾਦੁਰ ਸ਼ਾਹ ਕਿੰਨਾ ਕਮਜ਼ੋਰ ਅਤੇ ਮੁਰਦਾ ਦਿਲ ਹੋ ਗਿਆ ਸੀ। ਉਸ ਵਿਚਲਾ ਸਾਹ-ਸਤ ਮੁੱਕ ਗਿਆ ਸੀ ਤੇ ਪ੍ਰਸਿਧ ਮੁਗਲੀਆ ਜਲਾਲ ਸਿਰਿਓਂ ਹੀ .ਗਾਇਬ ਸੀ। ਲਿਖਤੀ ਬਿਆਨ ਤੋਂ ਉਸ ਵਿਚ ਚਰਿੱਤਰ-ਬਲ ਦੀ ਅਣਹੋਂਦ ਦਾ ਪਤਾ ਲਗਦਾ ਹੈ। ਉਸਨੇ ਇਹ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ ਕਿ ਉਸਨੇ ਆਪਣੀ ਸੁਤੰਤਰ ਇੱਛਾ ਨਾਲ ਕੁੱਝ ਵੀ ਨਹੀਂ ਕੀਤਾ। ਉਹ ਤਾਂ ਫੌਜ ਅਤੇ ਉਸਦੇ ਅਫ਼ਸਰਾਂ ਦੇ ਹੱਥ ਵਿਚ

ਇਕ ਕਠਪੁਤਲੀ ਵਾਂਗ ਸੀ ਅਤੇ ਉਹਨਾਂ ਦੇ ਤਿਆਰ ਕੀਤੇ ਫੈਸਲਿਆਂ-ਫ਼ਰਮਾਨਾਂ 'ਤੇ ਹਸਤਾਖਰ ਕਰਨ ਤੋਂ ਬਿਨਾਂ ਉਸਦੇ ਕੋਲ ਕੋਈ ਚਾਰਾ ਹੀ ਨਹੀਂ ਸੀ। ਜਾਪਦਾ ਹੈ ਕਿ ਉਸਦਾ ਇਕੋ-ਇੱਕ ਮੰਤਵ ਆਪਣੀ ਅਤੇ ਆਪਣੀ ਬੇਗਮ (ਜੋ ਉਸ ਸਮੇਂ ਤਕ ਉਸਨੂੰ ਨਫ਼ਰਤ ਕਰਨ ਲਗ ਪਈ ਸੀ) ਦੀ ਜਾਨ ਬਚਾਉਣਾ ਸੀ। ਸਪਸ਼ਟ ਹੈ ਕਿ ਅਦਾਲਤ ਦੀ ਹਮਦਰਦੀ ਜਿੱਤਣ ਲਈ ਉਸਨੇ ਆਪਣੇ ਲਿਖਤੀ ਬਿਆਨ ਵਿਚ ਇਥੋਂ ਤਕ ਲਿਖ ਛੱਡਿਆ ਕਿ ਫੌਜ ਨੇ ਤਾਂ ਉਸ ਉੱਤੇ ਅਤੇ ਉਸਦੀ ਬੇਗਮ ਜ਼ੀਨਤ ਮਹਿਲ ਉੱਤੇ ਇਹ ਇਲਜ਼ਾਮ ਲਾਇਆ ਸੀ ਕਿ ਉਹ ਅੰਗਰੇਜ਼ਾਂ ਦੀ ਮਦਦ ਕਰ ਰਹੇ ਸਨ। ਉਹ ਲਿਖਦਾ ਹੈ ਕਿ, "ਇਸ ਤੋਂ ਇਲਾਵਾ ਫੌਜੀ ਦਸਤੇ ਅਤੇ ਸਿਪਾਹੀ ਇਹ ਇਲਜ਼ਾਮ ਲਾਉਂਦੇ ਹੁੰਦੇ ਸਨ ਕਿ ਮੇਰੇ ਨੌਕਰ, ਵਿਸ਼ੇਸ਼ ਤੌਰ 'ਤੇ ਸ਼ਾਹੀ ਹਕੀਮ ਇਹਸਾਨ-ਉੱਲਾ-ਖ਼ਾਂ, ਮਹਿਬੂਬ ਅਲੀ ਖ਼ਾਂ ਤੇ ਬੇਗਮ ਜ਼ੀਨਤ ਮਹਿਲ ਅੰਗਰੇਜ਼ਾਂ ਨੂੰ ਚਿੱਠੀਆਂ ਭੇਜਦੇ ਅਤੇ ਉਨ੍ਹਾਂ ਨਾਲ ਰਾਬਤਾ ਰਖਦੇ ਹਨ ਅਤੇ ਇਸਦੇ ਲਈ ਉਹਨਾਂ ਨੂੰ ਕਤਲ ਕਰ ਦਿੱਤਾ ਜਾਵੇ।"

ਬਾਦਸ਼ਾਹ ਪੂਰੀ ਤਰ੍ਹਾਂ ਸਠਿਆਇਆ ਹੋਇਆ ਅਤੇ ਮਜਬੂਰ ਸੀ।

ਸਰਕਾਰੀ ਵਕੀਲ ਨੇ ਜਿੰਨੇ ਵੀ ਗਵਾਹ ਪੇਸ਼ ਕੀਤੇ, ਉਹਨਾਂ ਉਹੋ ਕਿਹਾ ਜੋ ਸਰਕਾਰੀ ਵਕੀਲ ਚਾਹੁੰਦਾ ਸੀ। ਦੱਸਿਆ ਜਾਂਦਾ ਹੈ ਕਿ ਗਵਾਹਾਂ ਨੇ ਬਾਦਸ਼ਾਹ ਨੂੰ ਪੂਰੀ ਇਜ਼ਤ ਦਿੰਦਿਆਂ ਉਸਨੂੰ ਝੁਕ-ਝੁਕ ਕੇ ਸਲਾਮਾਂ ਕੀਤੀਆਂ ਅਤੇ 'ਜਹਾਂਪਨਾਹ' ਆਖ ਕੇ ਉਸਦੀ ਗੱਲ ਕੀਤੀ। ਨਾ ਤਾਂ ਆਪ ਹੀ ਉਹ ਇਸ ਕਾਬਿਲ ਸੀ ਤੇ ਨਾ ਉਸਨੂੰ ਕਿਸੇ ਨੇ ਮੱਤ ਦਿੱਤੀ ਕਿ ਉਹ ਗਵਾਹਾਂ ਦੇ ਬਿਆਨਾਂ 'ਤੇ ਜਿਰਹ ਕਰੇ। ਉਸਦੇ ਵਿਰੁੱਧ ਸਾਰੀਆਂ ਗਵਾਹੀਆਂ ਬਿਨਾਂ ਜਿਰਹ ਤੋਂ ਭੁਗਤੀਆਂ ਅਤੇ ਇਹਨਾਂ ਅਪ੍ਰਮਾਣੀਕ ਗਵਾਹੀਆਂ ਦੇ ਆਧਾਰ 'ਤੇ ਹੀ ਐਡਵੋਕੇਟ ਜਨਰਲ ਨੇ ਉਸਨੂੰ ਸਜ਼ਾ ਕਰ ਦਿੱਤੀ।

ਬਾਦਸ਼ਾਹ ਦਾ ਬਿਆਨ ਪੜ੍ਹੇ ਜਾਣ ਮਗਰੋਂ ਸਰਕਾਰ ਦੇ ਮੁੱਦਈ ਡਿਪਟੀ ਐਡਵੋਕੇਟ ਜਨਰਲ ਮੇਜਰ ਐਫ਼. ਜੇ. ਹੈਰਿਓਟ ਨੇ ਅਦਾਲਤ ਨੂੰ ਸੰਬੋਧਨ ਕੀਤਾ। ਗ਼ਦਰ ਦੇ ਆਰੰਭ ਤੋਂ ਬਹਾਦੁਰ ਸ਼ਾਹ ਦੀ ਗ੍ਰਿਫ਼ਤਾਰੀ ਤਕ ਦਾ ਸੰਖੇਪ ਇਤਿਹਾਸ ਦੱਸਦਿਆਂ ਉਸਨੇ ਬਾਦਸ਼ਾਹ ਵਿਰੁੱਧ ਭੁਗਤੀਆਂ ਗਵਾਹੀਆਂ ਦਾ ਖੁਲਾਸਾ ਕੀਤਾ ਅਤੇ ਸਪਸ਼ਟ ਸ਼ਬਦਾਂ ਵਿਚ ਆਖਿਆ ਕਿ ਗਵਾਹਾਂ ਦੇ ਬਿਆਨਾਂ ਅਤੇ ਕਮਿਸ਼ਨ ਸਾਮ੍ਹਣੇ ਪੇਸ਼ ਕੀਤੇ ਦਸਤਾਵੇਜ਼ਾਂ ਤੋਂ ਪੂਰੀ ਤਰ੍ਹਾਂ ਨਾਲ ਸਾਬਤ ਹੁੰਦਾ ਹੈ ਕਿ ਕੈਦੀ ਦੇ ਵਿਰੁਧ ਲਾਏ ਗਏ ਇਲਜ਼ਾਮ ਸਹੀ ਹਨ। ਉਸਨੇ ਕਿਹਾ ਕਿ, "ਅਸੀਂ ਹੁਣ ਇਹ ਪੁੱਛਗਿੱਛ ਬੰਦ ਕਰੀਏ ਕਿ ਤੈਮੂਰੀਆ ਰਾਜ ਘਰਾਣੇ ਦਾ ਆਖ਼ਰੀ ਬਾਦਸ਼ਾਹ ਇਸ ਦੁਸ਼ਕਰਮ ਵਿਚ ਸ਼ਾਮਿਲ ਸੀ ਜਾਂ ਨਹੀਂ ਕਿਉਂਕਿ ਇਹ ਇਸ ਅਦਾਲਤ ਵਿਚ ਸਾਬਤ ਹੋ ਚੁੱਕਾ ਹੈ ਅਤੇ ਆਉਣ ਵਾਲੇ ਵਰ੍ਹਿਆਂ ਵਿਚ ਇਹ ਸਬੂਤ ਦੁਹਰਾਇਆ ਜਾਵੇਗਾ। ਹੁਣ ਇਸ ਨਾਲ ਸੰਬੰਧਿਤ ਹਾਲਾਤ ਖੋਲ੍ਹ ਕੇ ਬਿਆਨ ਕੀਤੇ ਜਾਂਦੇ ਹਨ। ਇਹ ਕਤਲ ਦਿਨ-ਦਿਹਾੜੇ ਦਰਜਨਾਂ ਗਵਾਹਾਂ ਦੇ ਸਾਮ੍ਹਣੇ ਅਤੇ ਪੂਰੀ ਤਰ੍ਹਾਂ ਖੁੱਲ੍ਹਮ-ਖੁੱਲ੍ਹਾ ਤੌਰ 'ਤੇ ਕੀਤੇ ਗਏ ਹਨ। ਜਿਵੇਂ ਪਹਿਲਾਂ ਬਿਆਨ ਕੀਤਾ ਗਿਆ ਹੈ, ਇਹ ਦੁਸ਼ਕਰਮ ਕੈਦੀ ਦੇ ਆਪਣੇ ਸੇਵਕਾਂ ਨੇ, ਉਸ ਮਹਿਲ ਦੀ ਹਦੂਦ ਅੰਦਰ ਕੀਤਾ ਹੈ, ਜੋ ਕੰਪਨੀ ਸਰਕਾਰ ਦੇ ਅਧੀਨ ਹੁੰਦਿਆਂ ਹੋਇਆਂ ਵੀ, ਉਸਦੀ ਸਰਬ-ਉੱਚ ਅਮਲਦਾਰੀ ਵਿਚ ਸੀ। ਇਸ ਗੱਲ ਤੇ ਧਿਆਨ ਦਿੱਤਾ ਜਾਵੇ। ਤਾਂ ਵੀ ਮੈਂ ਇਸ

ਤੋਂ ਇਹ ਨਤੀਜਾ ਨਹੀਂ ਕੱਢਦਾ ਕਿ ਇਹ ਕਤਲ ਕੈਦੀ ਦੀ ਅਗੇਤੀ ਮਨਜ਼ੂਰੀ ਲੈ ਕੇ ਕੀਤੇ ਗਏ ਹਨ, ਕਿਉਂਕਿ ਅਜਿਹੇ ਮਾਮਲੇ ਵਿਚ ਇਨਸਾਫ਼ ਕਰਨ ਵਾਲੀ ਅਦਾਲਤ ਇਸ ਅਨੁਮਾਨਿਤ ਨਤੀਜੇ ਨੂੰ ਸਵੀਕਾਰ ਨਹੀਂ ਕਰੇਗੀ। ਇਸ ਲਈ ਮੈਂ ਗਵਾਹਾਂ ਦੇ ਬਿਆਨਾਂ ਵਿਚੋਂ ਇਸ ਦੀ ਪੁਸ਼ਟੀ ਕਰਨੀ ਚਾਹੁੰਦਾ ਹਾਂ।"

ਆਪਣੇ ਬਿਆਨ ਨੂੰ ਅਗਾਂਹ ਤੋਰਦਿਆਂ ਉਸਨੇ ਬਾਦਸ਼ਾਹ ਨੂੰ ਸਰਬ ਸਮਰਥ, ਵਜ਼ੀਫ਼ੇਦਾਰ ਅਤੇ ਗੱਦਾਰ ਆਖਿਆ : "ਕੈਦੀ ਭਾਰਤ ਵਿੱਚ ਬਰਤਾਨਵੀ ਸਰਕਾਰ ਦੀ ਵਜ਼ੀਫ਼ੇਦਾਰ ਰਈਅਤ ਸੀ। ਬਰਤਾਨਵੀ ਸਰਕਾਰ ਨੇ ਉਸਨੂੰ ਜਾਂ ਉਸਦੇ ਕੁਨਬੇ ਦੇ ਕਿਸੇ ਮੈਂਬਰ ਨੂੰ, ਜਿਹੋ-ਜਿਹੀ ਸੱਤਾ ਉਸਦੇ ਕੋਲ ਸੀ, ਉਸਤੋਂ ਵਾਂਝਿਆਂ ਨਹੀਂ ਕੀਤਾ। ਸਗੋਂ ਇਹਨਾਂ ਨੂੰ ਮੰਦਹਾਲੀ ਅਤੇ ਬੇਤਾਜੀ ਤੋਂ ਬਚਾਉਣ ਲਈ ਲੱਖਾਂ ਰੁਪਏ ਇਹਨਾਂ ਦੀਆਂ ਬਖ਼ਸ਼ੀਸ਼ਾਂ ਅਤੇ ਵਜ਼ੀਫ਼ਿਆਂ ਉਤੇ ਖਰਚ ਦਿੱਤੇ। ਪਰ ਦੂਜੇ ਪਾਸੇ ਇਸ ਗੱਦਾਰ ਨੇ ਆਪਣੇ ਹਿਤਕਾਰੀਆਂ ਦੀ ਸਰਕਾਰ ਦਾ ਤਖ਼ਤਾ ਪਲਟਾਉਣ ਅਤੇ ਉਹਨਾਂ ਨੂੰ ਮਲੀਆਮੇਟ ਕਰਨ ਦਾ ਮੌਕਾ ਹੱਥ ਆਉਂਦਿਆਂ ਹੀ ਆਪਣਾ ਰੰਗ ਵਿਖਾ ਦਿੱਤਾ।"

"ਇਹ ਇਕ ਐਲਾਨਿਆ ਹੋਇਆ ਸਰਬ-ਸਮਰਥ ਬਾਦਸ਼ਾਹ ਸੀ ਅਤੇ ਦਿੱਲੀ ਅੰਦਰ ਇਸਦੀ ਅਮਲਦਾਰੀ ਸਰਬ-ਉੱਚ ਸੀ।"

ਹਕੀਮ ਇਹਸਾਨ-ਉੱਲਾ ਖ਼ਾਂ ਨਾਂ ਦੇ ਇਕ ਵਿਅਕਤੀ ਦੀ ਗਵਾਹੀ ਵਿਚੋਂ ਇਹ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਗਈ ਕਿ ਜਦੋਂ ਉਹ ਅਤੇ ਮੁਖ਼ਤਾਰ ਅਦਾਲਤ .ਗੁਲਾਮ ਅੱਬਾਸ ਬਾਦਸ਼ਾਹ ਦੇ ਹਜ਼ੂਰ ਵਿਚ ਮੌਜੂਦ ਸਨ ਤਾਂ ਉਹਨਾਂ ਨੂੰ ਦੱਸਿਆ ਗਿਆ ਕਿ ਫੌਜੀਆਂ ਨੇ ਸ੍ਰੀਮਤੀ ਫ੍ਰਾਸਰ ਨੂੰ ਕਤਲ ਕਰ ਦਿੱਤਾ ਹੈ ਅਤੇ ਹੁਣ ਉਹ ਕੈਪਟਨ ਡੁਗਲਸ ਨੂੰ ਖ਼ਤਮ ਕਰਨ ਗਏ ਹੋਏ ਹਨ। ਬਾਦਸ਼ਾਹ ਦੀ ਪੂਰੀ ਜਾਣਕਾਰੀ ਵਿੱਚ ਬਾਦਸ਼ਾਹ ਦੇ ਮੁਲਾਜ਼ਿਮਾਂ ਨੇ ਇਹਨਾਂ ਕਾਤਿਲਾਂ ਦਾ ਸਾਥ ਦਿੱਤਾ। ਉਸਨੇ ਬੇਨਤੀ ਕੀਤੀ ਕਿ ਇਸ ਬਿਆਨ ਤੋਂ ਸਪਸ਼ਟ ਅਤੇ ਸੰਤੋਖਜਨਕ ਤੌਰ 'ਤੇ ਸਿੱਧ ਹੁੰਦਾ ਹੈ ਕਿ ਬਾਦਸ਼ਾਹ ਦੇ ਮੁਲਾਜ਼ਿਮ ਹੀ ਕਾਤਿਲ ਸਨ ਅਤੇ ਬਾਦਸ਼ਾਹ ਉਹਨਾਂ ਦੇ ਨਾਲ ਇਸ ਕਤਲੇਆਮ ਵਿਚ ਸ਼ਾਮਿਲ ਸੀ। ਉਸਨੇ ਕਿਹਾ, "ਨਾ ਕਿਸੇ ਨੌਕਰ ਵਿਰੁੱਧ ਰਤਾ ਜਿੰਨੀ ਵੀ ਪੁਛਗਿੱਛ ਜਾਂ ਪੜਤਾਲ ਕੀਤੀ ਗਈ ਤੇ ਨਾ ਕਿਸੇ ਨੂੰ ਨੌਕਰੀ ਤੋਂ ਬਰਖ਼ਾਸਤ ਕੀਤਾ ਗਿਆ। ਦਰਅਸਲ ਗਵਾਹਾਂ ਨੂੰ ਪੁੱਛੇ ਗਏ ਸਵਾਲਾਂ ਦੇ ਜਵਾਬਾਂ ਦੀ ਰੂ ਨਾਲ ਬਾਦਸ਼ਾਹ ਨੇ ਆਪਣੇ ਇਹਨਾਂ ਤਨਖ਼ਾਹਦਾਰ ਮੁਲਾਜ਼ਿਮ ਕਾਤਿਲਾਂ ਨੂੰ ਉਸੇ ਤਰ੍ਹਾਂ ਬਣਾਈ ਰੱਖਿਆ।"

ਡਿਪਟੀ ਐਡਵੋਕੇਟ ਜਨਰਲ ਨੇ ਪਹਿਲਾਂ ਘਟਨਾਵਾਂ ਦਾ ਸੰਖੇਪ ਵੇਰਵਾ ਪੇਸ਼ ਕੀਤਾ। ਇਹ ਵੇਰਵਾ ਮੁੱਖ ਤੌਰ 'ਤੇ ਉਹਨਾਂ ਭਾਰਤੀ ਮੁਖ਼ਬਰਾਂ ਵਲੋਂ ਕੀਤੀ ਗਈ ਮੁਖ਼ਬਰੀ 'ਤੇ ਆਧਾਰਿਤ ਸੀ ਜੋ ਪੈਸੇ ਲਈ ਜਾਂ ਭਵਿੱਖ ਦੇ ਫ਼ਾਇਦਿਆਂ ਦੀ ਆਸ ਵਿਚ ਉਸ ਸਮੇਂ ਅੰਗਰੇਜ਼ਾਂ ਨੂੰ ਖ਼ਬਰਾਂ ਲਿਆ-ਲਿਆ ਕੇ ਦਿੰਦੇ ਸਨ ਜਦੋਂ ਦਿੱਲੀ ਦੇ ਅੰਦਰ ਭਾਰਤੀ ਬਾਗੀ ਦਸਤਿਆਂ ਅਤੇ ਅੰਗਰੇਜ਼ਾਂ ਪ੍ਰਤੀ ਵਫ਼ਾਦਾਰ ਦਸਤਿਆਂ ਵਿਚਕਾਰ ਜੰਗ ਜਾਰੀ ਸੀ। ਉਸਨੇ ਬੇਨਤੀ ਕੀਤੀ : "ਤੈਮੂਰ ਦੇ ਸ਼ਾਹੀ ਖ਼ਾਨਦਾਨ ਦਾ ਆਖ਼ਰੀ ਬਾਦਸ਼ਾਹ ਇਸ ਘੋਰ ਅਪਰਾਧ ਵਿਚ ਸ਼ਾਮਿਲ ਸੀ। ਇਹ ਅਪਰਾਧ ਕੈਦੀ ਦੇ ਆਪਣੇ ਮੁਲਾਜ਼ਿਮਾਂ ਨੇ, ਉਸਦੇ ਉਸ ਮਹਿਲ ਦੀਆਂ ਹੱਦਾਂ ਅੰਦਰ ਸਰਜ਼ਦ ਕੀਤੇ ਹਨ, ਜਿਥੇ ਕੰਪਨੀ ਸਰਕਾਰ

ਦੇ ਮਾਤਹਿਤ ਹੁੰਦੇ ਹੋਇਆਂ ਵੀ ਉਸਦੀ ਅਮਲਦਾਰੀ ਸਰਬ-ਉੱਚ ਸੀ।"

ਪਹਿਲੇ ਇਲਜ਼ਾਮ ਬਾਰੇ ਉਸਨੇ ਕਿਹਾ ਕਿ ਉਹ ਬਾਦਸ਼ਾਹ ਦੇ ਆਪਣੇ ਕਲਮੀ ਲਿਖੇ ਗੁਲਾਮੇ-ਖ਼ਾਸ ਸੂਬੇਦਾਰ ਬਖ਼ਤ ਖ਼ਾਂ ਬਹਾਦੁਰ ਦੇ ਨਾਂ ਫ਼ਰਮਾਨ ਤੇ ਹੋਰ ਵਿਭਿੰਨ ਦਸਤਾਵੇਜ਼ਾਂ ਅਤੇ ਹੋਰਨਾਂ ਵਲੋਂ ਬਾਦਸ਼ਾਹ ਨੂੰ ਲਿਖੀਆਂ ਚਿੱਠੀਆਂ ਨੂੰ ਆਧਾਰ ਬਣਾਉਣ ਯੋਗ ਸਮਝਦਾ ਹੈ।

ਉਸਨੇ ਵਿਭਿੰਨ ਘਟਨਾਵਾਂ ਦਾ ਵੇਰਵਾ ਪੇਸ਼ ਕੀਤਾ ਅਤੇ ਗਵਾਹਾਂ ਦੇ ਜ਼ਬਾਨੀ ਬਿਆਨਾਂ ਨੂੰ ਆਧਾਰ ਬਣਾ ਕੇ ਬੇਨਤੀ ਕੀਤੀ : "ਮੇਰੀ ਸਮਝ ਅਨੁਸਾਰ ਬਾਗੀਆਂ ਨੂੰ ਸ਼ਹਿ ਅਤੇ ਮਦਦ ਦੇਣ ਦੇ ਉਕਤ ਇਲਜ਼ਾਮ ਨੂੰ ਸਾਬਤ ਕਰਨ ਲਈ ਏਨਾ ਕੁਝ ਹੀ ਕਾਫ਼ੀ ਹੋਵੇਗਾ।" ਉਸਨੇ ਆਖਿਆ : "ਇਸਦੇ ਆਪਣੇ ਪੁੱਤਰ ਮਿਰਜ਼ਾ ਮੁਗਲ ਅਤੇ ਦਿੱਲੀ ਤੇ ਭਾਰਤ ਦੇ ਉੱਤਰ-ਪੱਛਮੀ ਸੂਬਿਆਂ ਦੇ ਹੋਰਨਾਂ ਵਿਭਿੰਨ ਅਣਜਾਣ ਲੋਕਾਂ ਦੀ ਜਿਹੜੀ ਅਰਜ਼ੀ ਦਾ ਮੈਂ ਹਵਾਲਾ ਦੇ ਰਿਹਾ ਹਾਂ, ਉਸ ਉੱਪਰ ਕੈਦੀ ਨੇ ਆਪਣੇ ਦਸਤਖ਼ਤਾਂ ਹੇਠ ਮਿਰਜ਼ਾ ਮੁਗਲ ਨੂੰ ਆਦੇਸ਼ ਦਿੱਤਾ ਹੈ ਕਿ ਉਹ ਤੁਰੰਤ ਫੌਜੀ ਅਫਸਰਾਂ ਦੀ ਕਮਾਨ ਅਧੀਨ ਪਿਆਦਿਆਂ ਦੀ ਇਕ ਰਜਮੈਂਟ ਨਜਫ਼ਗੜ੍ਹ ਭੇਜੇ।"

ਗਵਾਹਾਂ ਦੇ ਬਿਆਨਾਂ ਅਤੇ ਉਹਨਾਂ ਹਾਲਾਤ ਦਾ ਜ਼ਿਕਰ ਕਰਦਿਆਂ, ਜਿਨ੍ਹਾਂ ਵਿਚ ਕੈਦੀ ਨੇ ਆਪਣੇ ਬਾਦਸ਼ਾਹ ਹੋਣ ਦਾ ਐਲਾਨ ਕਰਕੇ 11 ਮਈ, 1858 ਨੂੰ ਆਪਣੀ ਸੱਤਾ ਕਾਇਮ ਕੀਤੀ ਸੀ, ਉਸਨੇ ਆਖਿਆ : ".ਗਦਰ ਅਰੰਭ ਹੋਣ ਦੇ ਕੁਝ ਦਿਨ ਮਗਰੋਂ ਮਿਰਜ਼ਾ ਮੁਗਲ ਨੂੰ ਜਨਤਕ ਤੌਰ 'ਤੇ ਫੌਜਦਾਰੇ-ਆਲਾ ਬਣਾਇਆ ਗਿਆ ਅਤੇ ਉਸਦੀ ਸ਼ਾਨ ਵਿਚ ਸਰਕਾਰੀ ਤੌਰ 'ਤੇ ਜਲੂਸ ਦਾ ਆਯੋਜਨ ਕੀਤਾ ਗਿਆ . . . . . 11 ਜੁਲਾਈ, 1858 ਨੂੰ ਸੂਬੇਦਾਰ ਬਖ਼ਤ ਖਾਂ ਨੂੰ ਸੂਬੇਦਾਰੇ-ਆਲਾ ਅਤੇ ਫ਼ੌਜਦਾਰੇ-ਆਲਾ ਨਿਯੁਕਤ ਕੀਤਾ ਗਿਆ। ਇਹਨਾਂ ਦੋਵਾਂ ਵਿਅਕਤੀਆਂ ਦੇ ਹੁਕਮ ਅਧੀਨ ਜੋ ਕੁੱਝ ਵੀ ਕੀਤਾ ਗਿਆ, ਉਹ ਕਾਨੂੰਨੀ ਤੌਰ 'ਤੇ ਬਾਦਸ਼ਾਹ ਦੇ ਹੁਕਮ ਅਧੀਨ ਹੋਇਆ ਹੈ।" ਹੋਰਨਾਂ ਦਸਤਾਵੇਜ਼ਾਂ ਦੇ ਨਾਲ-ਨਾਲ ਉਸਨੇ ਬਾਦਸ਼ਾਹ ਦਾ 6 ਸਤੰਬਰ, 1857 ਦਾ ਹੁਕਮ ਵੀ ਪੜ੍ਹ ਕੇ ਸੁਣਾਇਆ।

ਚੌਥੇ ਇਲਜ਼ਾਮ ਨੂੰ ਚਿੱਠੀਰਸਾਂ ਗੁਲਾਬਾ ਚਪੜਾਸੀ ਅਤੇ ਖ਼ਬਰਨਵੀਸ ਚੁੰਨੀ ਲਾਲ ਦੀਆਂ ਗਵਾਹੀਆਂ ਦੇ ਆਧਾਰ ਤੇ ਸਾਬਤ ਕਰਨ ਦਾ ਯਤਨ ਕੀਤਾ ਗਿਆ। ਉਹਨਾਂ ਤੋਂ ਪੁੱਛਿਆ ਗਿਆ ਸੀ ਕਿ ਅੰਗਰੇਜ਼ਾਂ ਦਾ ਕਤਲ ਕਿਸ ਦੇ ਹੁਕਮ ਨਾਲ ਹੋਇਆ ਸੀ ਤਾਂ ਉਹਨਾਂ ਜਵਾਬ ਦਿੱਤਾ ਸੀ ਕਿ ਬਾਦਸ਼ਾਹ ਤੋਂ ਛੁੱਟ ਹੋਰ ਕੌਣ ਅਜਿਹਾ ਹੁਕਮ ਦੇ ਸਕਦਾ ਸੀ।

ਇਹ ਸਾਬਤ ਕਰਨ ਲਈ ਕਿ 49 ਅੰਗਰੇਜ਼ਾਂ ਦਾ ਕਤਲ ਬਾਦਸ਼ਾਹ ਦੇ ਹੁਕਮ ਨਾਲ ਹੋਇਆ ਸੀ 'ਅਦਾਲਤੀ ਰੋਜ਼ਨਾਮਚਾ' ਨਾਮਕ ਕੁੱਝ ਕਾਗਜ਼ਾਂ ਨੂੰ ਆਧਾਰ ਬਣਾਇਆ ਗਿਆ। "ਬਾਦਸ਼ਾਹ ਨੇ ਦੀਵਾਨੇ-ਖ਼ਾਸ ਵਿਚ ਦਰਬਾਰ ਲਗਾਇਆ। 49 ਅੰਗਰੇਜ਼ ਕੈਦ ਕੀਤੇ ਜਾ ਚੁਕੇ ਸਨ। ਫੌਜ ਨੇ ਮੰਗ ਕੀਤੀ ਕਿ ਇਹ ਕੈਦੀ ਉਸਦੇ ਹਵਾਲੇ ਕੀਤੇ ਜਾਣ ਤਾਂ ਜੋ ਉਹਨਾਂ ਨੂੰ ਜ਼ਿਬਹ ਕੀਤਾ ਜਾ ਸਕੇ। ਬਾਦਸ਼ਾਹ ਨੇ ਇਹ ਆਖ ਕੇ ਉਹਨਾਂ ਨੂੰ ਫੌਜ ਦੇ ਹਵਾਲੇ ਕਰ ਦਿੱਤਾ ਕਿ ਫੌਜ ਜੋ ਚਾਹੇ, ਕਰੇ। ਸਿੱਟੇ ਵਜੋਂ ਕੈਦੀ ਕਤਲ ਕਰ ਦਿੱਤੇ ਗਏ। ਉਸਨੇ ਕੱਛ, ਜੈਸਲਮੇਰ ਅਤੇ ਜੰਮੂ ਦੇ ਰਾਜਿਆਂ ਦੇ ਨਾਂ ਭੇਜੀਆਂ ਗਈਆਂ

ਕੁਝ ਗਸ਼ਤੀ ਚਿੱਠੀਆਂ ਨੂੰ ਵੀ ਆਧਾਰ ਬਣਾਇਆ।

ਗਿਆਰਵੀਂ ਅਤੇ ਵੀਹਵੀਂ ਨੇਟਿਵ ਇਨਫੈਂਟਰੀ ਦੇ ਗਦਰੀਆਂ ਨੂੰ ਸ਼ਹਿ ਅਤੇ ਸਹਾਇਤਾ ਦੇਣ ਦੇ ਸੰਬੰਧ ਵਿਚ ਬਾਦਸ਼ਾਹ ਨੂੰ ਇਲਮ ਹੋਣ ਬਾਰੇ ਡਿਪਟੀ ਐਡਵੋਕੇਟ ਜਨਰਲ ਨੇ ਆਖਿਆ : "ਸਾਡੇ ਕੋਲ ਸਬੂਤ ਹੈ ਕਿ ਗਿਆਰਵੀਂ ਅਤੇ ਵੀਹਵੀਂ ਨੇਟਿਵ ਇਨਫੈਂਟਰੀ ਦੇ .ਗਦਰੀ, ਅਸਲਾਖ਼ਾਨਾ ਉਡਾਉਣ ਤੋਂ ਪਹਿਲਾਂ, ਇਸ 'ਤੇ ਹਮਲਾ ਕਰਨ ਅਤੇ ਹਥਿਆਰ ਲੁੱਟਣ ਗਏ ਸਨ। ਇਹ ਪਹਿਲਾ ਮੌਕਾ ਸੀ ਜਦੋਂ ਬਾਦਸ਼ਾਹ ਨੇ ਪਹਿਲੀ ਵਾਰੀ ਖੁਲ੍ਹ ਕੇ, ਆਪਣੇ ਦਸਤਿਆਂ ਦੇ ਜ਼ਰੀਏ, ਸਰਕਾਰ ਦੇ ਇਹਨਾਂ ਗੱਦਾਰਾਂ ਨਾਲ ਹੱਥ ਮਿਲਾਇਆ। ਇਸ ਘਟਨਾ ਤੋਂ ਮਗਰੋਂ ਕਿਸੇ ਕਿਸਮ ਦੇ ਲੁਕਾਅ-ਛਿਪਾਅ ਜਾਂ ਪਰਦਾਪੋਸ਼ੀ ਦੀ ਲੋੜ ਨਹੀਂ ਰਹੀ। ਰਾਜਧ੍ਰੋਹ ਦੀ ਨਦੀ ਵਿਚ ਉਤਰਣ ਤੋਂ ਮਗਰੋਂ ਵੇਗਪੂਰਨ ਲਹਿਰਾਂ ਉਸਨੂੰ ਕਾਹਲੀ-ਕਾਹਲੀ ਅਗਾਂਹ ਧੱਕਦੀਆਂ ਰਹੀਆਂ ਪਰ ਇਸ ਹੜ੍ਹ ਨੇ ਉਸਨੂੰ, ਉਸਦੀਆਂ ਆਸਾਂ ਦੇ ਵਿਰੁੱਧ, ਭਾਰਤ ਦੇ ਤਖ਼ਤ 'ਤੇ ਬਿਠਾਉਣ ਦੀ ਥਾਵੇਂ ਆਪਣੀਆਂ ਉਤਾਰਮੁਖੀ ਲਹਿਰਾਂ ਰਾਹੀਂ ਇਕ ਮਜਬੂਰ ਟੁੱਟਿਆ-ਭੱਜਿਆ ਆਦਮੀ ਬਣਾ ਕੇ ਰੇਤ ਪਿੱਛੇ ਸੁੱਟ ਦਿੱਤਾ।"

ਡਿਪਟੀ ਐਡਵੋਕੇਟ ਜਨਰਲ ਦੀਆਂ ਦਲੀਲਾਂ ਸੁਣਨ ਮਗਰੋਂ ਅਦਾਲਤ ਵਿਚਾਰ ਕਰਕੇ ਆਪਣੇ ਫੈਸਲੇ ਤਕ ਪੁੱਜਣ ਲਈ ਉਠ ਗਈ। 9 ਮਾਰਚ, 1858 ਨੂੰ ਅਦਾਲਤ ਮੁੜ ਲੱਗੀ ਅਤੇ ਉਸਨੇ ਆਪਣਾ ਫੈਸਲਾ ਸੁਣਾਇਆ : "ਪੇਸ਼ ਕੀਤੀਆਂ ਗਈਆਂ ਗਵਾਹੀਆਂ ਦੀ ਰੋਸ਼ਨੀ ਵਿਚ, ਇਸ ਅਦਾਲਤ ਦਾ ਵਿਚਾਰ ਹੈ ਕਿ ਦਿੱਲੀ ਦਾ ਪੂਰਬ-ਬਾਦਸ਼ਾਹ, ਕੈਦੀ ਮੁਹੰਮਦ ਬਹਾਦਰੁ ਸ਼ਾਹ ਉਸਦੇ ਵਿਰੁਧ ਲੱਗੇ ਹਰ ਇਲਜ਼ਾਮ ਦਾ ਦੋਸ਼ੀ ਹੈ।"

2 ਅਪਰੈਲ, 1858 ਨੂੰ, ਸਹਾਰਨ ਦੇ ਆਰਜ਼ੀ ਟਿਕਾਣੇ 'ਤੇ, ਮੇਰਠ ਡਵੀਜ਼ਨ ਦੇ ਕਮਾਂਡਰ ਮੇਜਰ ਜਨਰਲ ਐਨ. ਪੀ. ਪੈਨੀ ਨੇ ਇਸ ਫ਼ੈਸਲੇ ਦੀ ਤਸਦੀਕ ਕਰਦਿਆਂ ਆਪਣੀ ਮਨਜ਼ੂਰੀ ਦੇ ਦਿੱਤੀ ਅਤੇ ਅਦਾਲਤ ਅਣਮਿੱਥੇ ਸਮੇਂ ਲਈ ਬਰਖ਼ਾਸਤ ਹੋ ਗਈ।

ਕਾਨੂੰਨੀ ਦਸਤੂਰ ਦੇ ਮੁਤਾਬਿਕ ਇਸ ਮੁਕੱਦਮੇ ਨਾਲ ਸੰਬੰਧਿਤ ਸਾਰੇ ਕਾਗਜ਼ਾਤ, ਦਸਤਾਵੇਜ਼, ਗਵਾਹੀਆਂ ਅਤੇ ਫੈਸਲਾ ਪੁਨਰੀਖਣ ਅਧਿਕਾਰੀ, ਪੰਜਾਬ ਦੇ ਚੀਫ਼ ਕਮਿਸ਼ਨਰ ਸਰ ਜਾਨ ਲਾਰੈਂਸ ਨੂੰ ਭੇਜ ਦਿੱਤੇ ਗਏ। ਇਹਨਾਂ 'ਤੇ ਵਿਚਾਰ ਉਪਰੰਤ ਉਸਨੇ ਤਜਵੀਜ਼ ਕੀਤਾ ਕਿ ਬਹਾਦੁਰ ਸ਼ਾਹ ਨੂੰ ਉਮਰ ਭਰ ਲਈ ਸਮੁੰਦਰ ਪਾਰ ਭੇਜਿਆ ਜਾਵੇ।

ਕਈ ਲਿਖਾਰੀਆਂ ਨੇ ਬਹਾਦੁਰ ਸ਼ਾਹ ਦੇ ਸੁਣਵਾਈ ਕਬੂਲ ਕਰਨ 'ਤੇ ਟੀਕਾ-ਟਿੱਪਣੀ ਕੀਤੀ ਹੈ ਕਿ ਕਿਉਂਕਿ ਉਹ ਬਰਤਾਨੀਆ ਦੀ ਰਈਅਤ ਨਹੀਂ ਸੀ, ਇਸ ਲਈ ਬਰਤਾਨੀਆ ਸਰਕਾਰ ਲਈ ਵਿਸ਼ੇਸ਼ ਅਦਾਲਤ ਵਿਚ ਉਸ ਦੇ ਵਿਰੁੱਧ ਮੁਕੱਦਮਾ ਚਲਾਉਣਾ ਉਚਿਤ ਨਹੀਂ ਸੀ। ਅਸਲ ਵਿਚ, ਇਹ ਤਾਂ ਬਰਤਾਨਵੀ ਈਸਟ ਇੰਡੀਆ ਕੰਪਨੀ ਸੀ, ਜਿਸਨੇ ਬਾਦਸ਼ਾਹ ਦੇ ਖ਼ਿਲਾਫ਼ ਬਗਾਵਤ ਕੀਤੀ ਸੀ। ਪਰ ਬਹਾਦੁਰ ਸ਼ਾਹ ਕੋਲ ਨਾ ਚਤੁਰਾਈ, ਨਾ ਸ਼ਕਤੀ ਤੇ ਨਾ ਨਿਸ਼ਚਾ ਹੀ ਬਾਕੀ ਸੀ ਕਿ ਉਹ ਕੁਝ ਕਹਿ ਸਕਦਾ।

ਇਸ ਮੁਕੱਦਮੇ ਤੋਂ ਪਹਿਲਾ ਸਵਾਲ ਇਹ ਪੈਦਾ ਹੁੰਦਾ ਹੈ ਕਿ ਅੰਤਰ-ਰਾਸ਼ਟਰੀ ਕਾਨੂੰਨ ਦੇ ਅਧੀਨ ਕਿਸੇ ਬਾਦਸ਼ਾਹ ਨੂੰ ਆਮ ਆਦਮੀ ਦੀ ਤਰ੍ਹਾਂ ਕਟਹਿਰੇ ਵਿੱਚ ਖਲ੍ਹਾਰਿਆ ਜਾ ਸਕਦਾ ਹੈ ? ਇਸ ਵਿਚ ਕੋਈ ਸੰਦੇਹ ਨਹੀਂ ਕਿ ਬਹਾਦੁਰ ਸ਼ਾਹ ਇਕ ਬਾਦਸ਼ਾਹ ਸੀ ਤੇ ਉਸਨੂੰ ਬਾਦਸ਼ਾਹ ਹੀ ਮੰਨਿਆ ਜਾਂਦਾ ਸੀ। ਉਸਦੀ ਅਮਲਦਾਰੀ ਭਾਵੇਂ ਬਹੁਤ

ਛੋਟੇ ਇਲਾਕੇ ਤਕ ਸੀਮਿਤ ਰਹਿ ਗਈ ਸੀ ਪਰ ਉਹ ਆਪਣੇ ਅਧਿਕਾਰ-ਖੇਤਰ ਅੰਦਰ ਕੁੱਝ ਵੀ ਕਰਨ ਲਈ ਸੁਤੰਤਰ ਸੀ। 1857 ਤੋਂ ਪਹਿਲਾਂ ਅੰਗਰੇਜ਼ ਭਾਰਤ ਦੇ ਪ੍ਰਭੂਸੱਤਾ-ਪੂਰਨ ਰਾਜੇ ਨਹੀਂ ਸਨ ਅਤੇ ਬਾਵਜੂਦ ਉਹਨਾਂ ਦਾ ਵਜ਼ੀਫੇਦਾਰ ਹੋਣ ਦੇ ਬਹਾਦੁਰ ਸ਼ਾਹ ਉਹਨਾਂ ਦੀ ਪਰਜਾ ਨਹੀਂ ਸੀ। ਅੰਤਰ-ਰਾਸ਼ਟਰੀ ਕਾਨੂੰਨ ਦੀ ਦ੍ਰਿਸ਼ਟੀ ਤੋਂ ਉਹ ਪ੍ਰਭੂਸੱਤਾਧਾਰੀ ਸੀ। 1857 ਦੇ ਸੁਤੰਤਰਤਾ-ਸੰਗ੍ਰਾਮ ਦੌਰਾਨ ਇਕ ਸਮਾਂ ਆਇਆ ਸੀ, ਜਦੋਂ ਕਾਨੂੰਨੀ ਅਤੇ ਅਮਲੀ ਤੌਰ 'ਤੇ ਦਿੱਲੀ ਕੰਪਨੀ-ਰਾਜ ਤੋਂ ਆਜ਼ਾਦ ਹੋ ਗਈ ਸੀ ਅਤੇ ਬਹਾਦੁਰ ਸ਼ਾਹ ਨੂੰ ਤਾਜਦਾਰ ਬਾਦਸ਼ਾਹ ਘੋਸ਼ਿਤ ਕਰ ਦਿੱਤਾ ਗਿਆ ਸੀ। ਇਹਨਾਂ ਹਾਲਾਤ ਵਿਚ, ਕਿਹਾ ਜਾ ਸਕਦਾ ਹੈ ਕਿ ਬਹਾਦੁਰ ਸ਼ਾਹ ਨੂੰ ਇਕ ਗੱਦਾਰ ਦੇ ਤੌਰ 'ਤੇ ਪੇਸ਼ ਕਰਕੇ ਉਸਦੇ ਵਿਰੁੱਧ ਮੁਕੱਦਮਾ ਚਲਾਉਣਾ ਕਾਨੂੰਨੀ ਦ੍ਰਿਸ਼ਟੀ ਤੋਂ ਮੁਨਾਸਿਬ ਨਹੀਂ ਸੀ ਅਤੇ ਕਿਸੇ ਪੱਖੋਂ ਵੀ ਇਸਦੀ ਉਚਿਤਤਾ ਵਿਖਾਈ ਨਹੀਂ ਦਿੰਦੀ।

ਭਾਵੇਂ ਸਰਕਾਰੀ ਵਕੀਲ ਨੇ, ਗਵਾਹੀ ਸੰਬੰਧੀ ਕਾਨੂੰਨ ਅਨੁਸਾਰ, ਅਦਾਲਤ ਦੇ ਸਾਮ੍ਹਣੇ, ਇਲਜ਼ਾਮ ਸਾਬਤ ਕਰਨ ਲਈ ਕਾਫ਼ੀ ਮਵਾਦ ਪੇਸ਼ ਕਰ ਦਿੱਤਾ ਸੀ ਪਰ ਇਹ ਮਵਾਦ ਕਾਨੂੰਨੀ ਤੌਰ 'ਤੇ .ਗੈਰ-ਤਸਦੀਕਸ਼ੁਦਾ ਰਿਹਾ ਕਿਉਂਕਿ ਨਾ ਤਾਂ ਬਹਾਦੁਰ ਸ਼ਾਹ ਜਿਰਹ ਜਾਂ ਬਚਾਅ ਕਰਨ ਦੀ ਅਵਸਥਾ ਵਿਚ ਸੀ ਅਤੇ ਨਾ ਹੀ ਉਸਨੂੰ ਕੋਈ ਕਾਨੂੰਨੀ ਸਹਾਇਤਾ ਦਿੱਤੀ ਗਈ। ਉਸ ਸਮੇਂ ਦੇਸ਼ ਦੇ ਹਾਲਾਤ ਹੀ ਅਜਿਹੇ ਸਨ ਕਿ ਕਾਨੂੰਨ ਦੀ ਜਾਣਕਾਰੀ ਰੱਖਣ ਵਾਲੇ ਕਿਸੇ ਬੰਦੇ ਦੀ ਏਨੀ ਹਿੰਮਤ ਨਹੀਂ ਸੀ ਕਿ ਉਹ ਬਹਾਦੁਰ ਸ਼ਾਹ ਦੇ ਬਚਾਅ ਲਈ ਅੱਗੇ ਆਉਂਦਾ। ਇਸ ਫੈਸਲੇ ਨੂੰ ਵੀ ਅਦਾਲਤੀ ਫੈਸਲਾ ਨਹੀਂ ਆਖਿਆ ਜਾ ਸਕਦਾ ਕਿਉਂਕਿ ਅਦਾਲਤੀ ਫੈਸਲਾ ਦੋਵਾਂ ਧਿਰਾਂ ਨੂੰ ਸੁਣਨ ਮਗਰੋਂ ਕੀਤਾ ਜਾਂਦਾ ਹੈ। ਇਹ ਤਾਂ ਪੂਰਨ ਤੌਰ 'ਤੇ ਇਕ ਪੱਖੀ ਰਾਜਨੀਤਿਕ ਫੈਸਲਾ ਸੀ।

ਜੰਗ ਹਾਰਨ ਮਗਰੋਂ ਸ਼ਾਹ ਨੂੰ ਜਿਸ ਢੰਗ ਨਾਲ ਦਿੱਲੀ ਲਿਆਂਦਾ ਗਿਆ ਅਤੇ ਜਿਸ ਢੰਗ ਨਾਲ ਗਵਾਹੀਆਂ ਭੁਗਤਾਈਆਂ ਗਈਆਂ, ਉਸ ਤੋਂ ਇਸ ਮੁਕੱਦਮੇ ਦੇ ਇਕ ਨਾਟਕ ਹੋਣ ਬਾਰੇ ਕੋਈ ਸ਼ੱਕ-ਸ਼ੁਬਾਹ ਨਹੀਂ ਰਹਿੰਦਾ। ਪ੍ਰਭੂਸੱਤਾਸ਼ਾਲੀ ਬਹਾਦੁਰ ਸ਼ਾਹ ਦੇ ਵਿਰੁਧ ਮੁਕੱਦਮਾ ਦਰਜ ਹੀ ਨਹੀਂ ਹੋਣਾ ਚਾਹੀਦਾ ਸੀ। ਨਾਲੇ ਉਹ ਅਜਿਹਾ ਮੁਕੱਦਮਾ ਲੜਣ ਦੀ ਜਾਂ ਪ੍ਰਭਾਵਸ਼ਾਲੀ ਢੰਗ ਨਾਲ ਆਪਣਾ ਬਚਾਅ ਕਰਨ ਦੀ ਮਾਨਸਿਕ ਅਵਸਥਾ ਵਿੱਚ ਹੀ ਨਹੀਂ ਸੀ। ਉਹ 82 ਵਰ੍ਹਿਆਂ ਦਾ ਬਜ਼ੁਰਗ ਸੀ। ਉਸਦੀ ਪਤਨੀ ਜ਼ੀਨਤ ਮਹਿਲ ਸਮੇਤ ਉਸਦਾ ਹਰ ਦੋਸਤ, ਹਰ ਵਫ਼ਾਦਾਰ ਉਸਨੂੰ ਧੋਖਾ ਦੇ ਗਿਆ ਸੀ। ਉਸਨੂੰ ਬਿਨਾਂ ਕਾਰਣ ਤੋਂ ਖੱਜਲ ਕੀਤਾ ਗਿਆ ਅਤੇ ਅਨਿਆਂ-ਪੂਰਨ ਢੰਗ ਨਾਲ ਸਜ਼ਾਵਾਰ ਬਣਾਇਆ ਗਿਆ।

ਮੁਕੱਦਮਾ ਦੋ ਮਹੀਨੇ ਤੋਂ ਵਧ ਸਮਾਂ ਲੈ ਗਿਆ। ਕਿਸੇ ਹਾਲਤ ਵਿਚ ਵੀ ਇਸਦੇ ਫੈਸਲੇ ਬਾਰੇ ਕੋਈ ਗਲਤਫ਼ਹਿਮੀ ਨਹੀਂ ਸੀ। 29 ਮਾਰਚ, 1858 ਨੂੰ ਬਹਾਦੁਰ ਸ਼ਾਹ ਨੂੰ ਸਾਰੇ ਇਲਜ਼ਾਮਾਂ ਵਿਚ ਦੋਸ਼ੀ ਪਾਇਆ ਗਿਆ ਅਤੇ ਸਿੱਟੇ ਵਜੋਂ ਸਜ਼ਾ ਦੇ ਕੇ ਉਸਨੂੰ ਉਮਰ ਭਰ ਲਈ ਰੰਗੂਨ ਭੇਜ ਦਿੱਤਾ ਗਿਆ। ਅਕਤੂਬਰ 1858 ਵਿੱਚ ਉਸਨੇ ਜਵਾਂ ਬਖ਼ਤ, ਆਪਣੀ ਰਖੇਲ ਤੋਂ ਜੰਮੇ ਇਕ ਹੋਰ ਪੁੱਤਰ ਅਤੇ ਅੰਤਾਂ ਦੀ ਬੇਦਿਲੀ ਨਾਲ ਤਿਆਰ ਹੋਈ ਉਸ ਜ਼ੀਨਤ ਮਹਿਲ ਨੂੰ ਨਾਲ ਲੈ ਕੇ ਦਿੱਲੀ ਨੂੰ ਅਲਵਿਦਾ ਆਖੀ, ਜਿਹੜੀ ਹੁਣ

ਤਕ ਉਸ ਤੋਂ ਅੱਕ ਚੁੱਕੀ ਸੀ ਤੇ ਜਿਸਨੇ ਉਸਨੂੰ ਦੁੱਖਦਾਈ, ਘਿਰਣਾ-ਯੋਗ, ਬੈਂਗਾ ਬੁੱਢੜਾ ਆਖਣਾ ਅਰੰਭ ਕਰ ਦਿੱਤਾ ਸੀ।

ਰੰਗੂਨ ਵਿਖੇ 7 ਨਵੰਬਰ, 1862 ਨੂੰ ਉਸਦਾ ਦਿਹਾਂਤ ਹੋਇਆ।

ਅੰਗਰੇਜ਼ਾਂ ਵਲੋਂ ਚਲਾਇਆ ਗਿਆ ਇਹ ਪਹਿਲਾ ਮੁਕੱਦਮਾ ਸੀ। ਇਸਦੇ ਨਾਲ ਅੰਗਰੇਜ਼ਾਂ ਦੀ ਬੱਲੇ-ਬੱਲੇ ਹੋਈ। ਮੁਕੱਦਮਿਆਂ ਦੇ ਇਸ ਸਿਲਸਿਲੇ ਦਾ ਭੋਗ ਆਜ਼ਾਦ ਹਿੰਦ ਫੌਜ ਵਾਲੇ ਮੁਕੱਦਮੇ ਨਾਲ ਪਿਆ, ਜਿਸਦੇ ਨਾਲ ਹੀ ਭਾਰਤ ਵਿਚੋਂ ਅੰਗਰੇਜ਼ੀ ਰਾਜ ਦਾ ਅੰਤ ਹੋ ਗਿਆ। ਇਸ ਨਮੋਸ਼ੀ ਪੂਰਨ ਮੁਕੱਦਮੇ ਨੇ ਵੀ ਭਾਰਤ ਵਿਚੋਂ ਮੁਗਲ-ਵੰਸ਼ ਦੇ ਰਾਜ ਦਾ ਅਤੇ ਨਾਲ ਹੀ ਈਸਟ ਇੰਡੀਆ ਕੰਪਨੀ ਦੇ ਰਾਜ ਦਾ ਭੋਗ ਪਾ ਦਿੱਤਾ।

# ਸੁਰਿੰਦਰ ਨਾਥ ਬਨਰਜੀ

*(1848-1925)*

ਸੁਰਿੰਦਰ ਨਾਥ ਬਨਰਜੀ ਦਾ ਜਨਮ 10 ਨਵੰਬਰ, 1848 ਨੂੰ ਕਲਕੱਤੇ ਦੇ ਇਕ ਪ੍ਰਸਿੱਧ ਬ੍ਰਾਹਮਣ ਪਰਿਵਾਰ ਵਿਚ ਹੋਇਆ। ਸੁਰਿੰਦਰ ਨਾਥ ਨੇ ਆਪਣੀ ਮੁੱਢਲੀ ਸਿੱਖਿਆ ਪੇਰੈਂਟਲ ਅਕਾਡਮਿਕ ਇੰਸਟਿਟਿਊਸ਼ਨ ਵਿਚ ਪ੍ਰਾਪਤ ਕੀਤੀ, ਜਿੱਥੇ ਆਮ ਤੌਰ ਤੇ ਐਂਗਲੋ-ਇੰਡੀਅਨ ਮੁੰਡੇ ਪੜ੍ਹਦੇ ਹੁੰਦੇ ਸਨ। 1868 ਵਿਚ ਉਸਨੇ ਕਲਕੱਤਾ ਯੂਨੀਵਰਸਿਟੀ ਤੋਂ ਬੀ. ਏ. ਪਾਸ ਕੀਤੀ ਅਤੇ ਪ੍ਰਤਿਸ਼ਠਿਤ ਇੰਡੀਅਨ ਸਿਵਿਲ ਸਰਵਿਸ ਦੀ ਪਰੀਖਿਆ ਵਿਚ ਬੈਠਣ ਲਈ ਰਮੇਸ਼ ਚੰਦਰ ਦੱਤ ਅਤੇ ਬਿਹਾਰੀ ਲਾਲ ਗੁਪਤਾ ਦੇ ਨਾਲ ਇੰਗਲੈਂਡ ਚਲਿਆ ਗਿਆ। 1869 ਵਿੱਚ ਉਸਨੇਂ ਇਹ ਕਰੜੀ ਪਰੀਖਿਆ ਪਾਸ ਕਰ ਲਈ। ਉਸਦੀ ਜਨਮ-ਮਿਤੀ ਬਾਰੇ ਕੁੱਝ ਸ਼ੰਕਾ ਹੋਣ ਕਾਰਣ ਉਸਨੂੰ ਅਯੋਗ ਕਰਾਰ ਦੇ ਦਿੱਤਾ ਗਿਆ ਪਰ ਅਖ਼ੀਰ ਅਦਾਲਤ ਨੇ ਉਸਦੇ ਹੱਕ ਵਿਚ ਫੈਸਲਾ ਕਰ ਦਿੱਤਾ। 1871 ਵਿਚ ਉਹ ਭਾਰਤ ਮੁੜ ਆਇਆ ਅਤੇ ਉਸਦੀ ਨਿਯੁਕਤੀ ਸਿਲਹਟ ਵਿਖੇ ਬਤੌਰ ਅਸਿਸਟੈਂਟ ਮਜਿਸਟ੍ਰੇਟ ਹੋ ਗਈ। ਉਥੋਂ ਦਾ ਜ਼ਿਲ੍ਹਾ ਮਜਿਸਟ੍ਰੇਟ ਆਪਣੇ ਭਾਰਤੀ ਮਾਤਹਿਤ ਨੂੰ ਪਸੰਦ ਨਹੀਂ ਸੀ ਕਰਦਾ। ਉਸਨੇ ਇਕ ਤਕਨੀਕੀ ਗਲਤੀ ਦਾ ਫ਼ਾਇਦਾ ਉਠਾਉਂਦਿਆਂ ਸੁਰਿੰਦਰ ਨਾਥ ਦੀ ਸ਼ਿਕਾਇਤ ਸਰਕਾਰ ਨੂੰ ਕਰ ਦਿੱਤੀ। ਮਾਮਲੇ ਦੀ ਪੁਣਛਾਣ ਲਈ ਬਣਾਏ ਕਮਿਸ਼ਨ ਨੇ ਸੁਰਿੰਦਰ ਨਾਥ ਨੂੰ ਦੋਸ਼ੀ ਪਾਇਆ ਅਤੇ ਤੁਰੰਤ ਹੀ ਉਸਨੂੰ ਨੌਕਰੀ ਤੋਂ ਬਰਖ਼ਾਸਤ ਕਰ ਦਿੱਤਾ। ਸੁਰਿੰਦਰ ਨਾਥ ਨੇ ਇੰਗਲੈਂਡ ਜਾ ਕੇ ਇੰਡੀਆ ਆਫ਼ਿਸ ਵਿਚ ਅਪੀਲ ਕੀਤੀ ਪਰ ਉਥੇ ਉਸਦੇ ਨਾਲ ਹੋਈ ਨਾ-ਇਨਸਾਫ਼ੀ ਨੂੰ ਤਾਂ ਕੀ ਦੂਰ ਕਰਨਾ ਸੀ, ਉਸਨੂੰ ਬੈਰਿਸਟਰ ਦੇ ਤੌਰ 'ਤੇ ਸੂਚੀਬੱਧ ਹੋਣ ਦੀ ਆਗਿਆ ਵੀ ਨਹੀਂ ਦਿੱਤੀ ਗਈ।

ਜੂਨ 1875 ਵਿਚ ਉਹ ਭਾਰਤ ਮੁੜ ਆਇਆ। ਉਹ ਪਹਿਲਾਂ ਮੈਟ੍ਰੋਪੋਲੀਟਨ ਇੰਸਟਿਟਿਊਟ ਵਿਖੇ, ਫਿਰ ਫ੍ਰੀ ਚਰਚ ਕਾਲਜ ਵਿਖੇ ਅਤੇ ਮਗਰੋਂ ਆਪਣੇ ਸ਼ੁਰੂ ਕੀਤੇ ਰਿਪਨ ਕਾਲਜ (ਹੁਣ ਇਸਦਾ ਨਾਂ ਸੁਰਿੰਦਰ ਨਾਥ ਕਾਲਜ ਹੈ) ਵਿਖੇ ਅੰਗਰੇਜ਼ੀ ਦਾ ਪ੍ਰੋਫ਼ੈਸਰ ਲਗ ਗਿਆ। ਕਾਲਜ ਵਿਚ ਪੜ੍ਹਾਉਂਦਿਆਂ ਅਤੇ ਹੋਰਨਾਂ ਜਨਤਕ ਭਾਸ਼ਨਾਂ ਵਿਚ ਉਹ ਜੇ. ਮੇਜ਼ਿਨੀ, ਸ਼ਿਵਾਜੀ ਅਤੇ ਸਿੱਖਾਂ ਦੀਆਂ ਜੀਵਨੀਆਂ ਅਤੇ ਸਿੱਖਿਆਵਾਂ ਤੋਂ ਹਵਾਲੇ ਦੇ ਕੇ ਆਪਣੇ ਸ੍ਰੋਤਿਆਂ ਅੰਦਰ ਇਕ ਨਵੇਂ ਉਤਸ਼ਾਹ ਦੀ ਚਿਣਗ ਸੁਲਗਾ ਦਿੰਦਾ ਸੀ।

ਸਰਬ-ਭਾਰਤੀ ਰਾਜਨੀਤਿਕ ਗਤੀਵਿਧੀਆਂ ਦਾ ਧੁਰਾ ਕਾਇਮ ਕਰਨ ਦੇ ਇਰਾਦੇ ਨਾਲ ਉਸਨੇ 26 ਜੁਲਾਈ, 1876 ਨੂੰ ਇੰਡੀਅਨ ਐਸੋਸੀਏਸ਼ਨ ਦੀ ਸਥਾਪਨਾ ਕੀਤੀ। ਲੋਕਾਂ ਅੰਦਰ ਏਕਤਾ ਅਤੇ ਇਕਮੁਠਤਾ ਦੀ ਭਾਵਨਾ ਜਗਾਉਣ ਲਈ ਉਸਨੇ ਸਾਰੇ ਭਾਰਤ ਦਾ ਦੌਰਾ ਕੀਤਾ।

ਸੁਰਿੰਦਰ ਨਾਥ ਦੀ ਲੋਕਪ੍ਰਿਯਤਾ ਦਾ ਅੰਦਾਜ਼ਾ ਇਸ ਗੱਲ ਤੋਂ ਹੀ ਲਾਇਆ ਜਾ ਸਕਦਾ ਹੈ ਕਿ ਜਦੋਂ ਉਸਨੂੰ ਅਦਾਲਤ ਦੀ ਮਾਨਹਾਨੀ ਦੇ ਜੁਰਮ ਵਿਚ ਕੈਦ ਦੀ ਸਜ਼ਾ ਹੋਈ ਤਾਂ ਸਾਰੇ ਬੰਗਾਲ ਵਿੱਚ ਮੁਕੰਮਲ ਹੜਤਾਲ ਹੋਈ ਸੀ। ਉਸਦਾ ਜੁਰਮ ਇਹ ਸੀ ਕਿ ਉਸਨੇ ਕਲਕੱਤਾ ਹਾਈ



ਸੁਰਿੰਦਰ ਨਾਥ ਬਨਰਜੀ

ਕੋਰਟ ਦੇ ਚੀਫ਼-ਜਸਟਿਸ ਦੇ ਇਕ ਹਿੰਦੂ ਨੂੰ ਆਪਣੇ ਗ੍ਰਹਿ-ਦੇਵਤਾ ਦੀ ਮੂਰਤੀ ਅਦਾਲਤ ਵਿਚ ਪੇਸ਼ ਕਰਨ ਦਾ ਹੁਕਮ ਦੇਣ ਦੇ ਫੈਸਲੇ ਦੇ ਵਿਰੁੱਧ ਆਪਣੇਂ ਅਖ਼ਬਾਰ 'ਦੀ ਬੰਗਾਲੀ' ਵਿਚ ਵਿਚ ਲਿਖਿਆ ਸੀ।

ਇੰਡੀਅਨ ਨੈਸ਼ਨਲ ਕਾਂਗਰਸ ਵਿਚ ਵੀ ਸੁਰਿੰਦਰ ਨਾਥ ਨੇ ਪ੍ਰਮੁਖ ਭੂਮਿਕਾ ਅਦਾ ਕੀਤੀ ਅਤੇ ਦੋ ਵਾਰ, 1895 ਤੇ 1902 ਵਿਚ, ਇਸਦਾ ਪ੍ਰਧਾਨ ਚੁਣਿਆ ਗਿਆ। ਨਿਰਸੰਦੇਹ ਇਹ ਸੁਰਿੰਦਰ ਨਾਥ ਅਤੇ ਉਸਦੇ ਬੰਗਾਲੀ ਸਾਥੀਆਂ ਦੀਆਂ ਗਤੀਵਿਧੀਆਂ ਦਾ ਸਿੱਟਾ ਹੀ ਸੀ ਕਿ ਆਪਣੇ ਦੂਜੇ ਇਜਲਾਸ ਮਗਰੋਂ ਹੀ ਇੰਡੀਅਨ ਨੈਸ਼ਨਲ ਕਾਂਗਰਸ ਨੂੰ ਬੰਗਾਲੀਆਂ ਦੀ ਕਾਰਗੁਜ਼ਾਰੀ ਸਮਝਿਆ ਜਾਣ ਲੱਗਾ ਸੀ।

ਉਸਨੇ 1905 ਦੇ ਬੰਗਾਲ-ਵੰਡ ਅੰਦੋਲਨ ਅਤੇ ਮਗਰੋਂ 'ਸਵਦੇਸ਼ੀ' ਅਤੇ 'ਬਾਈਕਾਟ' ਅੰਦੋਲਨਾਂ ਵਿਚ ਭਾਗ ਲਿਆ। ਬਰਿਸਲ ਕਾਨਫਰੰਸ ਦੇ ਮੌਕੇ ਤੇ ਉਸਦੀ ਰਹਿਨੁਮਾਈ ਨੇ ਉਸਨੂੰ 'ਬੰਗਾਲ ਦਾ ਬੇਤਾਜ ਬਾਦਸ਼ਾਹ' ਬਣਾ ਦਿੱਤਾ। ਉਸਨੇ ਲਾਰਡ ਮਾਰਲੇ ਵਲੋਂ ਟੁੱਕੀ ਬੰਗਾਲ-ਵੰਡ ਨੂੰ ਮੁੜ ਰੱਦ ਕਰਾ ਕੇ ਹੀ ਸਾਹ ਲਿਆ। 1906 ਵਿਚ ਉਸਨੇ ਆਪਣੇ ਰਾਜਨੀਤਿਕ ਜੀਵਨ ਦੀਆਂ ਸ਼ਿਖਰਾਂ ਜਾ ਛੋਹੀਆਂ।

ਸੁਰਿੰਦਰ ਨਾਥ ਇਕ ਸਿੱਖਿਆ-ਸ਼ਾਸਤਰੀ ਵੀ ਸੀ ਅਤੇ ਪੱਤਰਕਾਰ ਵੀ। ਉਸਦੀ ਸੰਪਾਦਨਾ ਹੇਠ ਛਪਦੇ 'ਦੀ ਬੰਗਾਲੀ' ਨੂੰ ਭਾਰਤੀ ਪੱਤਰਕਾਰਿਤਾ ਵਿੱਚ ਬੜਾ ਉੱਚਾ ਸਥਾਨ ਪ੍ਰਾਪਤ ਸੀ ਅਤੇ ਇਸ ਅਖ਼ਬਾਰ ਨੇ ਭਾਰਤੀ ਰਾਸ਼ਟਰਵਾਦ ਜਗਾਉਣ ਵਿਚ ਬੜਾ ਮਹੱਤਵਪੂਰਨ ਯੋਗਦਾਨ ਪਾਇਆ ਸੀ। ਉਹ ਕਲਕੱਤਾ ਕਾਰਪੋਰੇਸ਼ਨ ਦਾ ਮੈਂਬਰ (1876-99) ਸੀ, ਜਿਸ ਤੋਂ ਉਸਨੇ ਲਾਰਡ ਕਰਜ਼ਨ ਦੀ ਇਸਦਾ ਲੋਕਪ੍ਰਿਯ-ਕਿਰਦਾਰ-ਮੁਕਾਊ ਨੀਤੀ ਦੇ ਵਿਰੋਧ ਵਿਚ ਤਿਆਗ-ਪੱਤਰ ਦਿੱਤਾ ਸੀ। ਕਈ ਵਰ੍ਹੇ ਤਕ ਉਹ ਇੰਡੀਅਨ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਵੀ ਰਿਹਾ। ਪ੍ਰਗਤੀਸ਼ੀਲ ਸੋਚ ਦਾ ਹੋਣ ਕਰਕੇ ਉਸਨੇ ਵਿਧਵਾ-ਵਿਆਹ ਅਤੇ ਕੁੜੀਆਂ ਦੀ ਵਿਆਹਯੋਗ ਉਮਰ ਵਿਚ ਵਾਧਾ ਕਰਨ ਦੀ ਵਕਾਲਤ ਕੀਤੀ ਸੀ।

# ਸੁਰਿੰਦਰ ਨਾਥ ਬਨਰਜੀ

(1883)

ਆਪਣੇ ਸਮਿਆਂ ਵਿਚ ਸੁਰਿੰਦਰ ਨਾਥ ਬਨਰਜੀ ਦਾ ਨਾਂ ਸਾਰੇ ਭਾਰਤ ਵਿਚ ਇੱਕ ਲੋਕਪ੍ਰਿਯ ਨਾਂ ਸੀ। ਉਹ ਅੰਗਰੇਜ਼ੀ ਅਤੇ ਬੰਗਾਲੀ ਦਾ ਵਿਲੱਖਣ ਬੁਲਾਰਾ ਸੀ ਅਤੇ ਉਸਦੀ ਤੁਲਨਾ ਯੂਨਾਨ ਦੇ ਡੀਮੋਸਥੀਨਜ਼ ਅਤੇ ਰੋਮ ਦੇ ਸਿਸਰੋ ਨਾਲ ਕੀਤੀ ਜਾਂਦੀ ਸੀ। ਸੁਰਿੰਦਰ ਨਾਥ 1848 ਨੂੰ ਕਲਕੱਤੇ ਵਿਚ ਪੈਦਾ ਹੋਇਆ। ਉਸਦਾ ਵਿਦਿਆਰਥੀ ਜੀਵਨ ਬੜਾ ਸ਼ਾਨਦਾਰ ਸੀ ਅਤੇ ਉਸਨੇ ਬੜੀ ਸੌਖ ਨਾਲ ਬੜੀ ਔਖੀ ਤੇ ਬੜੀ ਪ੍ਰਤਿਸ਼ਠਿਤ ਇੰਡੀਅਨ ਸਿਵਿਲ ਸਰਵਿਸ ਦੀ ਪਰੀਖਿਆ ਪਾਸ ਕੀਤੀ ਸੀ। ਪਰ ਉਸਨੂੰ ਨੌਕਰੀ ਤੋਂ ਬਰਖ਼ਾਸਤ ਕਰ ਦਿੱਤਾ ਗਿਆ ਅਤੇ ਉਹ ਭਾਰਤ ਦੇ ਸੁਤੰਤਰਤਾ ਸੰਗ੍ਰਾਮ ਵਿਚ ਸ਼ਾਮਲ ਹੋ ਗਿਆ। ਉਹ ਬੇਲਾਗ ਅਤੇ ਬੇਖ਼ੌਫ਼ ਇਨਸਾਨ ਸੀ। ਆਪਣੇ ਨਿਰਭੈ ਸਾਹਸ ਕਾਰਣ ਹੀ ਉਸਨੂੰ ਅਦਾਲਤ ਦੀ ਮਾਨਹਾਨੀ ਦੇ ਮੁਕੱਦਮੇ ਵਿੱਚ ਸਜ਼ਾ ਭੁਗਤਣੀ ਪਈ। ਉਸਨੇ ਅਦਾਲਤੀ ਭ੍ਰਿਸ਼ਟਾਚਾਰ ਵਿਰੁੱਧ ਆਵਾਜ਼ ਉਠਾ ਕੇ ਆਉਣ ਵਾਲੇ ਸਮਿਆਂ ਲਈ ਮਿਸਾਲ ਕਾਇਮ ਕੀਤੀ ਅਤੇ ਇਜ਼ਹਾਰ ਦੀ ਆਜ਼ਾਦੀ ਦੇ ਅਧਿਕਾਰ ਦੀ ਰਾਹ ਸੁਖਾਲੀ ਕੀਤੀ। ਬੰਗਾਲ ਦੇ ਲੋਕਾਂ ਦਾ ਉਹ ਨਾਇਕ ਬਣ ਗਿਆ ਅਤੇ ਸਿੱਟੇ ਵਜੋਂ ਇੰਡੀਅਨ ਨੈਸ਼ਨਲ ਕਾਂਗਰਸ ਦਾ ਪ੍ਰਧਾਨ ਚੁਣਿਆ ਗਿਆ। ਉਸਨੇ ਇਸਦੇ ਗਿਆਰਵੇਂ ਇਜਲਾਸ ਦੀ ਪ੍ਰਧਾਨਗੀ ਕੀਤੀ। ਆਉਣ ਵਾਲੇ ਵਰ੍ਹਿਆਂ ਵਿੱਚ ਸ੍ਰੀ ਅਰਵਿੰਦੋ ਅਤੇ ਸੁਭਾਸ਼ ਚੰਦਰ ਬੋਸ ਨੇ ਉਸਦੀ ਕਾਇਮ ਕੀਤੀ ਮਿਸਾਲ ਨੂੰ ਦੁਹਰਾਇਆ। ਉਸਨੇ ਆਪਣੀ ਨਿਰਭਉਤਾ, ਵਿਚਾਰ-ਪ੍ਰਗਟਾਅ ਦੇ ਹੌਸਲੇ ਅਤੇ ਕੁਰਬਾਨੀ ਰਾਹੀਂ ਭਾਰਤੀ ਨਸਲਾਂ ਨੂੰ ਉਤਸ਼ਾਹਿਤ ਕੀਤਾ।

ਸੁਰਿੰਦਰ ਨਾਥ ਬਨਰਜੀ ਇਕ ਅੰਗਰੇਜ਼ੀ ਅਖ਼ਬਾਰ ਦਾ ਸੰਪਾਦਕ ਸੀ। ਇਸਦੇ 28 ਅਪਰੈਲ, 1883 ਦੇ ਸੰਸਕਰਣ ਵਿੱਚ ਉਸਨੇ ਇਕ ਮੁੱਖ ਲੇਖ ਲਿਖਿਆ। ਇਹ ਲੇਖ 'ਬ੍ਰਹਮੋ ਪਬਲਿਕ ਉਪੀਨਿਅਨ' ਵਿਚ ਛਪੀ ਇਕ ਰਿਪੋਰਟ 'ਤੇ ਅਧਾਰਿਤ ਸੀ, ਜਿਸ ਵਿਚ ਦੱਸਿਆ ਗਿਆ ਸੀ ਕਿ ਕਲਕੱਤਾ ਹਾਈ ਕੋਰਟ ਦੇ ਇਕ ਜੱਜ ਨਿਆਂਮੂਰਤੀ ਨੌਰਿਸ ਨੇ ਇਕ ਹਿੰਦੂ ਮੁਦੱਈ ਨੂੰ ਹੁਕਮ ਦਿੱਤਾ ਹੈ ਕਿ ਉਹ ਸ਼ਨਾਖ਼ਤ ਲਈ ਆਪਣੇ ਗ੍ਰਹਿ-ਦੇਵਤਾ (ਸ਼ਾਲਿਗਰਾਮ) ਨੂੰ ਅਦਾਲਤ ਵਿਚ ਪੇਸ਼ ਕਰੇ। ਮਹਿਸੂਸ ਹੁੰਦਾ ਹੈ ਕਿ ਪਹਿਲਾਂ ਵੀ ਨਿਆਂਮੂਰਤੀ ਨੌਰਿਸ ਮੁਕੱਦਮਿਆਂ ਦਾ ਫ਼ੈਸਲਾ ਕਰਦੇ ਸਮੇਂ ਭਾਰਤੀਆਂ ਪ੍ਰਤੀ ਆਪਣੇ ਦੁਰਭਾਵ ਦਾ ਮੁਜ਼ਾਹਿਰਾ ਕਰਦਾ ਰਿਹਾ ਸੀ। ਇਸ ਤਰ੍ਹਾਂ ਦੀ ਰਿਪੋਰਟ ਨੇ ਵੱਡੀ ਗਿਣਤੀ ਵਿਚ ਬੰਗਾਲੀ ਭਾਰਤੀਆਂ ਦੇ ਜਜ਼ਬਾਤ ਭੜਕਾ ਦਿੱਤੇ ਅਤੇ ਆਪਣੀ ਨਿਰਭਉਤਾ ਅਤੇ ਹੌਸਲੇ ਲਈ ਪ੍ਰਸਿੱਧ ਸੁਰਿੰਦਰ ਨਾਥ ਬਨਰਜੀ ਨੇ ਇੱਕ ਲੇਖ ਲਿਖ ਕੇ ਜੱਜ ਦੇ ਇਸ ਵਤੀਰੇ ਦੀ ਕਰੜੀ ਨੁਕਤਾਚੀਨੀ ਕੀਤੀ। ਉਸਨੇ ਲਿਖਿਆ :

"ਅਜੇ ਤਕ ਹਾਈ ਕੋਰਟ ਦੇ ਜੱਜਾਂ ਨੂੰ ਸਮਾਜ ਵਲੋਂ ਪੂਰਨ ਸਨਮਾਨ ਪ੍ਰਾਪਤ ਹੁੰਦਾ ਰਿਹਾ ਹੈ। ਇਸ ਵਿਚ ਸੰਦੇਹ ਨਹੀਂ ਕਿ ਉਹਨਾਂ ਕਈ ਵਾਰ ਭੁੱਲਾਂ ਕੀਤੀਆਂ ਹਨ ਅਤੇ ਆਪਣੇ ਫਰਜ਼ ਦੇ ਨਿਰਵਾਹ ਵਿੱਚ ਕਈ ਵਾਰੀ ਗੰਭੀਰ ਕੋਤਾਹੀਆਂ ਕੀਤੀਆਂ ਹਨ. ਪਰ ਉਹਨਾਂ ਦੀਆਂ ਇਹ ਭੁੱਲਾਂ ਕਦੀ ਵੀ ਜਜ਼ਬਾਤੀ, ਵਿਵੇਕਸ਼ੀਲਤਾ ਜਾਂ ਸ਼ਿਸ਼ਟਤਾ ਦੇ ਸਾਧਾਰਨਤਮ ਤਕਾਜ਼ਿਆਂ ਤੇ ਅਣ-ਆਧਾਰਿਤ ਨਹੀਂ ਹੁੰਦੀਆਂ ਸਨ। ਪਰ ਹੁਣ ਸਾਡੇ ਵਿਚਕਾਰ ਇਕ ਅਜਿਹਾ ਜੱਜ ਵੀ ਹੈ, ਜਿਸਨੂੰ ਜੇ ਕਿਤੇ ਜਾਫ਼ਰੀਜ਼ ਅਤੇ ਸਕਰੋਗਜ਼ ਦੇ ਦਿਨ ਯਾਦ ਨਾ ਹੁੰਦੇ ਤਾਂ ਉਹ ਹਾਈ ਕੋਰਟ ਦੀ ਆਪਣੀ ਜੱਜੀ ਦੇ ਥੋੜ੍ਹੇ ਸਮੇਂ ਦੌਰਾਨ ਹੀ ਬੇਸ਼ਕ ਇਹ ਜ਼ਾਹਰ ਕਰਨ ਦੀ ਕਾਫ਼ੀ ਕੋਸ਼ਿਸ਼ ਕਰ ਚੁੱਕਾ ਹੈ ਕਿ ਉਹ ਇਸ ਉੱਚੇ ਅਹੁਦੇ ਲਈ ਕਿੰਨਾ ਅਯੋਗ ਹੈ ਤੇ ਗੌਰਵ ਦੀਆਂ ਉਹਨਾਂ ਰਵਾਇਤਾਂ ਨੂੰ ਕਾਇਮ ਰੱਖਣ ਦੇ ਕਿੰਨਾ ਆਦਤ ਵਜੋਂ ਨਾਕਾਬਿਲ ਹੈ, ਜਿਨ੍ਹਾਂ ਨੂੰ ਦੇਸ਼ ਦੀ ਉੱਚਤਮ ਅਦਾਲਤ ਦੇ ਜੱਜ ਦੀ ਪਦਵੀ ਤੋਂ ਨਿਖੇੜਨਾ ਅਸੰਭਵ ਹੈ। ਅਸੀਂ ਸਮੇਂ-ਸਮੇਂ ਇਹਨਾਂ ਕਾਲਮਾਂ ਵਿੱਚ ਨਿਆਂਮੂਰਤੀ ਨੌਰਿਸ ਦੀ ਅਦਾਲਤ ਦੀ ਕਾਰਵਾਈ ਛਾਪਦੇ ਰਹੇ ਹਾਂ, ਪਰ ਹੁਣ ਤਾਂ ਹੱਦ ਹੀ ਹੋ ਗਈ ਹੈ ਅਤੇ ਅਸੀਂ ਇਕ ਸਮਕਾਲੀ ਪੱਤਰ ਵਿਚ ਛਪੇ ਤੱਥਾਂ ਵਲ ਧਿਆਨ ਦੁਆਉਣ ਦੀ ਕੋਸ਼ਿਸ਼ 'ਤੇ ਮਜਬੂਰ ਹੋ ਗਏ ਹਾਂ। ਇਹ ਤੱਥ ਅਸੀਂ 'ਬ੍ਰਹਮੋ ਪਬਲਿਕ ਉਪੀਨਿਅਨ' ਤੋਂ ਲਏ ਹਨ, ਜੋ ਇਸ ਪ੍ਰਕਾਰ ਹਨ : 'ਜ਼ਬਰਦਸਤੀ' ਦੀ ਤਾਜ਼ਾ ਮਿਸਾਲ ਇਹ ਹੈ ਕਿ ਉਸਨੇ ਇਕ ਸ਼ਾਲਿਗਰਾਮ (ਮੂਰਤੀ) ਨੂੰ ਸ਼ਨਾਖ਼ਤ ਲਈ ਅਦਾਲਤ ਵਿਚ ਪੇਸ਼ ਕਰਨ ਦਾ ਆਦੇਸ਼ ਦਿੱਤਾ ਹੈ। ਪਹਿਲਾਂ ਸੁਪਰੀਮ ਕੋਰਟ ਅਤੇ ਹੁਣ ਹਾਈ ਕੋਰਟ ਆਫ਼ ਕਲਕੱਤਾ ਅਖਵਾਉਂਦੀ ਇਸ ਅਦਾਲਤ ਵਿੱਚ ਹਿੰਦੂਆਂ ਦੀਆਂ ਮੂਰਤੀਆਂ ਦੀ ਸੁਪਰਦਗੀ ਸੰਬੰਧੀ ਕਈ ਮੁਕਦੱਮੇ ਦਾਇਰ ਹੁੰਦੇ ਰਹੇ ਹਨ ਪਰ ਇਸ ਤੋਂ ਪਹਿਲਾਂ ਹਿੰਦੂ ਪਰਿਵਾਰ ਦੇ ਕਿਸੇ ਵੀ ਗ੍ਰਹਿ-ਦੇਵਤਾ ਨੂੰ ਅਦਾਲਤ ਵਿਚ ਘਸੀਟੇ ਜਾਣ ਦਾ ਮਾਣ ਪ੍ਰਾਪਤ ਨਹੀਂ ਹੋਇਆ। ਸਾਡੇ ਕਲਕੱਤੇ ਦੇ ਦਾਨੀਆਲ ਨੇ ਮੂਰਤੀ ਨੂੰ ਵੇਖ ਕੇ ਆਖਿਆ ਕਿ ਇਹ ਸੌ ਵਰ੍ਹੇ ਪੁਰਾਣੀ ਨਹੀਂ ਹੋ ਸਕਦੀ। ਭਾਵ ਇਹ ਕਿ ਨਿਆਂਮੂਰਤੀ ਸਿਰਫ਼ ਕਾਨੂੰਨ ਅਤੇ ਦਵਾ-ਦਾਰੂ ਦਾ ਮਾਹਿਰ ਹੀ ਨਹੀਂ ਹੈ, ਸਗੋਂ ਹਿੰਦੂਆਂ ਦੀਆਂ ਮੂਰਤੀਆਂ ਦਾ ਪਾਰਖੂ ਵੀ ਹੈ। ਇਹ ਦੱਸਣਾ ਔਖਾ ਹੈ ਕਿ ਉਹ ਕੀ ਨਹੀਂ ਹੈ। ਇਹ ਫ਼ੈਸਲਾ ਤਾਂ ਕਲਕੱਤੇ ਦੇ ਪਰੰਪਰਾਤਮਕ ਹਿੰਦੂ ਪਰਿਵਾਰਾਂ ਨੇ ਕਰਨਾ ਹੈ ਕਿ ਉਹ ਇਸ ਸਮੇਂ ਆਪਣੇ ਗ੍ਰਹਿ-ਦੇਵਤਿਆਂ ਨੂੰ ਅਦਾਲਤ ਵਿਚ ਪੇਸ਼ ਕਰਨਗੇ ਜਾਂ ਨਹੀਂ, ਪਰ ਅਸਾਨੂੰ ਜਾਪਦਾ ਹੈ ਕਿ ਨਿਆਂ ਕਰਨ ਵਾਲੇ ਇਸ ਨੌਜਵਾਨ ਅਣਘੜ ਜੱਜ ਦੀਆਂ ਵਹਿਸ਼ੀ ਵਚਿੱਤਰਤਾਵਾਂ ਨੂੰ ਜਨਤਕ ਤੌਰ 'ਤੇ ਠੱਲ੍ਹ ਪਾਉਣ ਲਈ ਕੁੱਝ ਕੀਤਾ ਜਾਣਾ ਚਾਹੀਦਾ ਹੈ।"

ਇਸ ਲੇਖ ਨੇ ਬੰਗਾਲ ਵਿੱਚ ਹੀ ਨਹੀਂ ਸਾਰੇ ਭਾਰਤ ਵਿਚ ਤਹਿਲਕਾ ਮਚਾ ਦਿੱਤਾ ਤੇ ਹਿੰਦੂਆਂ ਦੀਆਂ ਭਾਵਨਾਵਾਂ ਨੂੰ ਜ਼ਖ਼ਮੀਂ ਕਰ ਦਿੱਤਾ। ਇਸ ਲੇਖ 'ਤੇ ਨਿਆਂ ਪਾਲਿਕਾ, ਵਿਸ਼ੇਸ਼ ਕਰਕੇ ਅੰਗਰੇਜ਼ ਜੱਜਾਂ ਨੂੰ ਬੜਾ ਕ੍ਰੋਧ ਆਇਆ। ਇਸ ਲੇਖ ਦੀ ਭਾਸ਼ਾ ਉੱਤੇਜਿਤ ਕਰਨ ਵਾਲੀ ਅਤੇ ਦੋਸ਼ਦਰਸ਼ੀ ਸੀ। ਇਹ ਨਿਆਂ ਪਾਲਿਕਾ ਅਤੇ ਖ਼ਾਸ ਕਰ ਹਾਈ ਕੋਰਟ ਦੇ ਅੰਗਰੇਜ਼ ਜੱਜ ਉੱਪਰ ਸਿੱਧਾ ਹਮਲਾ ਸੀ। 1883 ਵਿੱਚ ਅੰਗਰੇਜ਼ ਜੱਜਾਂ ਲਈ ਇਸਨੂੰ ਪਚਾਉਣਾ ਬਹੁਤ ਔਖਾ ਸੀ ਅਤੇ ਉਹ ਆਪਣੇ 'ਤੇ ਕਾਬੂ ਨਾ ਰੱਖ ਸਕੇ।

3 ਮਈ, 1883 ਨੂੰ ਕਲਕੱਤਾ ਹਾਈ ਕੋਰਟ ਨੇ ਸੁਰਿੰਦਰ ਨਾਥ ਬਨਰਜੀ ਅਤੇ 'ਦੀ ਬੰਗਾਲੀ' ਅਖ਼ਬਾਰ ਦੇ ਛਾਪਕ-ਪ੍ਰਕਾਸ਼ਕ ਰਾਮ ਕੁਮਾਰ ਡੇ ਨੂੰ ਅਦਾਲਤ ਦੀ ਮਾਨਹਾਨੀ ਦਾ ਨੋਟਿਸ ਦਿੱਤਾ ਅਤੇ ਸਿਰਫ਼ ਇੱਕ ਦਿਨ ਦੀ ਮੋਹਲਤ ਦਿੰਦਿਆਂ ਉਹਨਾਂ ਪਾਸੋਂ 4 ਮਈ, 1883 ਨੂੰ ਕਾਰਣ ਦੱਸੋ ਜਵਾਬ ਪੇਸ਼ ਕਰਨ ਦਾ ਹੁਕਮ ਦਿੱਤਾ। ਨੋਟਿਸ ਵਿੱਚ ਪੁੱਛਿਆ ਗਿਆ ਸੀ ਕਿ ਨਿਆਂ ਮੂਰਤੀ ਨੌਰਿਸ ਬਾਰੇ ਮਾਨਹਾਨੀ ਅਤੇ ਬਦਨਾਮੀ ਭਰਪੂਰ ਲੇਖ ਲਿਖਣ ਅਤੇ ਛਾਪਣ ਲਈ ਤੁਹਾਨੂੰ ਕਿਉਂ ਨਾ ਕੈਦ ਦੀ ਸਜ਼ਾ ਜਾਂ ਹੋਰ ਕੋਈ ਕਾਨੂੰਨੀ ਦੰਡ ਦਿੱਤਾ ਜਾਵੇ। ਉਹਨਾਂ ਨੂੰ ਇਹ ਹਦਾਇਤ ਵੀ ਦਿੱਤੀ ਗਈ ਸੀ ਕਿ ਉਹ ਆਪਣੇ ਹਲਫ਼ਨਾਮੇ ਅਤੇ ਜਵਾਬ ਦਾਅਵੇ ਤੁਰੰਤ ਦਾਖ਼ਲ ਕਰਨ।

ਆਪਣੇ ਹਲਫ਼ਨਾਮੇ ਵਿੱਚ ਰਾਮਕੁਮਾਰ ਡੇ ਨੇ ਇਸਦੀ ਜ਼ਿੰਮੇਦਾਰੀ ਆਪਣੇ ਸਿਰ ਲੈਣ ਤੋਂ ਸਾਫ਼ ਇਨਕਾਰ ਕਰ ਦਿੱਤਾ ਤੇ ਸਾਰਾ ਇਲਜ਼ਾਮ ਸੁਰਿੰਦਰ ਨਾਥ ਬਨਰਜੀ ਦੇ ਸਿਰ ਧਰ ਦਿੱਤਾ। ਉਸਨੇ ਬਿਨੈ ਕੀਤੀ ਕਿ ਅਖ਼ਬਾਰ ਵਿਚ ਛਪੇ ਮੈਟਰ ਨਾਲ ਉਸਦਾ ਕੋਈ ਸੰਬੰਧ ਨਹੀਂ ਹੈ ਅਤੇ ਨਾ ਹੀ ਉਸਨੂੰ ਇਹ ਇਖ਼ਤਿਆਰ ਹੈ ਕਿ ਉਹ ਕਿਸੇ ਮੈਟਰ ਨੂੰ ਅਖ਼ਬਾਰ ਵਿਚ ਛਪਣੋਂ ਰੋਕ ਸਕੇ। ਉਸਨੇ ਆਖਿਆ ਕਿ ਉਹ ਤਾਂ ਅੰਗਰੇਜ਼ੀ ਵੀ ਚੰਗੀ ਤਰ੍ਹਾਂ ਨਹੀਂ ਜਾਣਦਾ ਅਤੇ ਭਾਵੇਂ ਉਹ ਅੰਗਰੇਜ਼ੀ ਅੱਖਰਾਂ ਦੀ ਕੰਪੋਜ਼ਿੰਗ ਕਰ ਲੈਂਦਾ ਹੈ ਪਰ ਉਹ ਅੰਗਰੇਜ਼ੀ ਸ਼ਬਦਾਂ ਦੇ ਅਰਥ ਜਾਂ ਉਹਨਾਂ ਵਿਚ ਪ੍ਰਗਟਾਏ ਭਾਵ ਛੇਤੀ ਕੀਤਿਆਂ ਨਹੀਂ ਸਮਝ ਸਕਦਾ। ਉਸ ਨੇ ਇਸ ਗੱਲ ਤੋਂ ਇਨਕਾਰ ਕੀਤਾ ਕਿ ਉਸਨੂੰ ਵਿਚਾਰ-ਅਧੀਨ ਲੇਖ ਵਿਚ ਛਪੀਆਂ ਮਾਨਹਾਨੀ ਜਾਂ ਬਦਨਾਮ ਕਰਨ ਵਾਲੀਆਂ ਗੱਲਾਂ ਬਾਰੇ ਪਤਾ ਸੀ। ਜਿਥੋਂ ਤਕ ਉਸਦਾ ਸੰਬੰਧ ਸੀ, ਉਹ, ਉਸਦੇ ਛਾਪਕ ਅਤੇ ਪ੍ਰਕਾਸ਼ਕ ਹੋਣ ਵਾਲੇ ਅਖ਼ਬਾਰ ਵਿੱਚ ਜੋ ਕੁਝ ਪ੍ਰਕਾਸ਼ਿਤ ਹੋਇਆ ਸੀ, ਉਸਦੇ ਲਈ ਖ਼ਿਮਾਂ ਮੰਗਣ ਲਈ ਤਿਆਰ ਸੀ। ਉਸਨੇ ਅਦਾਲਤ ਦੇ ਮਹਿਰਬਾਨਾ ਵਿਚਾਰਣ ਲਈ ਆਪਣੇ ਆਪ ਨੂੰ ਪੇਸ਼ ਕਰ ਦਿੱਤਾ।

ਸੁਰਿੰਦਰ ਨਾਥ ਬਨਰਜੀ ਨੇ ਆਪਣੇ ਹਲਫ਼ਨਾਮੇ ਵਿੱਚ ਭਾਵੇਂ ਇਹ ਸਵੀਕਾਰ ਕੀਤਾ ਕਿ ਉਸਨੇ ਕੁਝ ਗ਼ਲਤ ਸੂਚਨਾ ਤੋਂ ਪ੍ਰੇਰਿਤ ਹੋ ਕੇ ਲੇਖ ਲਿਖਿਆ ਸੀ ਅਤੇ ਇਸਦੇ ਲਈ ਮੁਆਫ਼ੀ ਦੀ ਪੇਸ਼ਕਸ਼ ਵੀ ਕੀਤੀ ਪਰ ਉਸਨੇ 1882 'ਚ ਬਣੀ ਫ਼ੌਜਦਾਰੀ ਜ਼ਾਬਤਾ ਵਿਧੀ ਸੰਬੰਧੀ ਮਹਤੱਵਪੂਰਨ ਅਤੇ ਢੁੱਕਵੇਂ ਨੁਕਤਿਆਂ ਬਾਰੇ ਪੂਰੀ ਸਫ਼ਾਈ ਵੀ ਪੇਸ਼ ਕੀਤੀ। ਸਿਰਫ਼ ਇੱਕ ਰਾਤ ਦਾ ਨੋਟਿਸ ਮਿਲਣ ਕਾਰਣ, ਬੜੀ ਹੀ ਕਾਹਲੀ ਵਿਚ ਤਿਆਰ ਕੀਤੇ, ਆਪਣੇ ਹਲਫਨਾਮੇ ਵਿੱਚ ਉਸਨੇ ਆਖਿਆ :

"ਕੱਲ੍ਹ ਵੀਰਵਾਰ, 3 ਮਈ ਨੂੰ ਮੈਨੂੰ ਇਸ ਮਾਣਯੋਗ ਅਦਾਲਤ ਵਲੋਂ ਇੱਕ ਨੋਟਿਸ ਦਿੱਤਾ ਗਿਆ ਸੀ, ਜਿਸ ਵਿੱਚ 'ਦੀ ਬੰਗਾਲੀ' ਅਖ਼ਬਾਰ ਦੇ ਸੰਪਾਦਕ ਦਾਸ ਤੋਂ ਅਤੇ ਛਾਪਕ-ਪ੍ਰਕਾਸ਼ਕ ਰਾਮਕੁਮਾਰ ਡੇ ਤੋਂ ਇਹ ਪੁੱਛਿਆ ਗਿਆ ਹੈ ਕਿ ਅਸੀਂ ਸ਼ੁਕਰਵਾਰ, 4 ਮਈ ਦੇ ਅਦਾਲਤ ਦੇ ਸਮੇਂ ਦੌਰਾਨ ਇਹ ਸਪਸ਼ਟ ਕਰੀਏ ਕਿ ਅਸੀਂ ਪਿਛਲੇ 28 ਅਪਰੈਲ ਦੇ ਅਖ਼ਬਾਰ ਵਿੱਚ ਗ਼ੈਰ-ਕਾਨੂੰਨੀ ਤੌਰ 'ਤੇ ਇਸ ਮਾਣਯੋਗ ਅਦਾਲਤ ਦੇ ਇਕ ਜੱਜ ਨਿਆਂਮੂਰਤੀ ਜਾਨ ਫ੍ਰੀਮੈਨ ਨੌਰਿਸ ਦੀ ਮਾਨਹਾਨੀ ਅਤੇ ਬਦਨਾਮੀ ਕਰਨ ਵਾਲਾ ਜੋ ਲੇਖ ਛਾਪਿਆ ਹੈ, ਉਸਦੇ ਲਈ ਕਿਉਂ ਨਾ ਅਸਾਨੂੰ ਕਾਨੂੰਨ ਦੇ ਅਨੁਸਾਰ ਸਜ਼ਾ ਦਿੱਤੀ

ਜਾਵੇ। ਬਿਨਾਂ ਕਿਸੇ ਝਿਜਕ ਤੋਂ ਅਸੀਂ ਇਸ ਲੇਖ ਦੇ ਛਾਪਣ ਦੀ ਜ਼ਿੰਮੇਦਾਰੀ ਕਬੂਲ ਕਰਦੇ ਹਾਂ।

ਉਕਤ ਅਖ਼ਬਾਰ. ਸਾਰੇ ਦਾ ਸਾਰਾ, ਮੇਰੀ ਨਿਗਰਾਨੀ ਹੇਠ, ਤਿਆਰ ਹੁੰਦਾ ਹੈ ਅਤੇ ਚੰਗੀ ਤਰ੍ਹਾਂ ਅੰਗਰੇਜ਼ੀ ਨਾ ਜਾਨਣ ਵਾਲੇ ਉਕਤ ਰਾਮਕੁਮਾਰ ਡੇ ਨੂੰ ਅਖ਼ਬਾਰ ਦੇ ਸੰਪਾਦਕੀ ਮਾਮਲਿਆਂ ਵਿੱਚ ਨਾ ਕੋਈ ਅਧਿਕਾਰ ਪ੍ਰਾਪਤ ਹੈ ਅਤੇ ਨਾ ਹੀ ਉਹ ਚਾਹੁੰਦਿਆਂ ਹੋਇਆਂ ਵੀ ਅਖ਼ਬਾਰ ਵਿਚ ਛਪਣ ਵਾਲੇ ਕਿਸੇ ਲੇਖ ਜਾਂ ਟਿੱਪਣੀ ਨੂੰ ਛਪਣੋਂ ਰੋਕ ਸਕਦਾ ਹੈ।"

ਉਸਨੇ ਅੱਗੇ ਚਲ ਕੇ ਆਖਿਆ : "ਉਕਤ ਅਖ਼ਬਾਰ ਦਾ 28 ਅਪਰੈਲ, 1883 ਦਾ ਉਕਤ ਅੰਕ ਮੇਰੀ ਪੂਰਨ ਜ਼ਿੰਮੇਦਾਰੀ ਅਧੀਨ ਤਿਆਰ ਹੋਇਆ ਅਤੇ ਛਪਿਆ ਸੀ ਅਤੇ ਮੇਰੀ ਜਾਣਕਾਰੀ, ਸਮਝ ਅਤੇ ਵਿਸ਼ਵਾਸ ਅਨੁਸਾਰ ਉਕਤ ਰਾਮਕੁਮਾਰ ਡੇ ਨੇ ਪ੍ਰਕਾਸ਼ਿਤ ਹੋਣ ਤੋਂ ਪਹਿਲਾਂ ਸੰਪਾਦਕੀ ਕਾਲਮਾਂ ਵਿਚ ਛਪਣ ਵਾਲੇ ਲੇਖ ਨੂੰ ਨਹੀਂ ਪੜ੍ਹਿਆ ਸੀ।

ਮੈਂ ਇਹ ਵੀ ਸਪਸ਼ਟ ਕਰਦਾ ਹਾਂ ਕਿ ਮੈਨੂੰ ਨਿਆਂਮੂਰਤੀ ਜਾਨ ਫ੍ਰੀਮੈਨ ਨੌਰਿਸ ਦੇ ਇਸ ਮਾਣਯੋਗ ਅਦਾਲਤ ਦਾ ਮਾਣਯੋਗ ਵਿਦਵਾਨ ਜੱਜ ਹੋਣ ਤੋਂ ਬਿਨਾਂ ਉਸਦੇ ਬਾਰੇ ਹੋਰ ਕੋਈ ਜਾਣਕਾਰੀ ਪ੍ਰਾਪਤ ਨਹੀਂ ਹੈ ਅਤੇ ਨਿਆਂਮੂਰਤੀ ਨੌਰਿਸ ਬਾਰੇ ਲਿਖਣ ਅਤੇ ਛਾਪਣ ਸਮੇਂ ਮੈਂ ਪੂਰੀ ਤਰ੍ਹਾਂ ਨੇਕ-ਨੀਅਤੀ ਤੋਂ ਕੰਮ ਲੈਂਦਿਆਂ, ਆਪਣੇ ਵਿਸ਼ਵਾਸ ਅਨੁਸਾਰ ਸਮਾਜ ਦੇ ਹਿਤ ਵਿੱਚ ਅਜਿਹਾ ਕੀਤਾ ਹੈ।

ਅਖ਼ਬਾਰ ਦੇ ਉਕਤ 28 ਅਪਰੈਲ, 1883 ਦੇ ਅੰਕ ਵਿਚ ਨਿਆਂਮੂਰਤੀ ਜਾਨ ਫ੍ਰੀਮੈਨ ਨੌਰਿਸ ਨਾਲ ਸੰਬੰਧਿਤ ਦੋ ਪੈਰਾਗ੍ਰਾਫ਼ — ਇਕ, 24 ਅਪਰੈਲ, 1883 ਦੀਆਂ ਖ਼ਬਰਾਂ ਨਾਲ ਸੰਬੰਧਿਤ 'ਨਿਊਜ਼ ਐਂਡ ਨੋਟਸ' ਸਿਰਲੇਖ ਵਾਲੇ ਕਾਲਮ ਅਧੀਨ ਪੰਨਾ 194 'ਤੇ ਅਤੇ ਦੂਜਾ, ਇਕ ਹੋਰ ਥਾਂ 'ਤੇ ਸੰਪਾਦਕੀ ਲੇਖ ਵਿਚ ਪੰਨਾ 199 'ਤੇ ਛਪੇ ਹਨ।

ਉਕਤ ਪੈਰਾਗ੍ਰਾਫ਼ ਵਿਚ ਜਿਸ ਬ੍ਰਹਮੋ ਪਬਲਿਕ ਉਪੀਨਿਅਨ ਦਾ ਹਵਾਲਾ ਦਿੱਤਾ ਗਿਆ ਹੈ, ਉਹ ਹਰ ਵੀਰਵਾਰ ਨੂੰ ਕਲਕੱਤੇ ਤੋਂ ਪ੍ਰਕਾਸ਼ਿਤ ਹੋਣ ਵਾਲਾ ਅਖ਼ਬਾਰ ਹੈ। ਸਾਰੇ ਲੋਕੀ, ਅਤੇ ਮੈਂ ਆਪ ਵੀ, ਚੰਗੀ ਤਰ੍ਹਾਂ ਜਾਣਦੇ ਹਨ ਕਿ ਇਸ ਅਖ਼ਬਾਰ ਦਾ ਸੰਪਾਦਕ ਇਸ ਮਾਣਯੋਗ ਅਦਾਲਤ ਵਿਚ ਕੰਮ ਕਰ ਰਿਹਾ ਅਟਾਰਨੀ ਹੈ।

ਉਕਤ ਪਹਿਲੇ ਪੈਰਾਗ੍ਰਾਫ਼ ਵਿੱਚ ਜੋ ਕੁਝ ਲਿਖਿਆ ਗਿਆ ਹੈ ਅਤੇ ਜਿਸ ਨੂੰ ਲੈ ਕੇ ਸ਼ਿਕਾਇਤ ਹੋਈ ਹੈ, ਮੇਰੀ ਜਾਣਕਾਰੀ, ਸਮਝ ਅਤੇ ਵਿਸ਼ਵਾਸ ਅਨੁਸਾਰ ਵੀਰਵਾਰ, 19 ਅਪਰੈਲ, 1883 ਦੇ ਉਕਤ ਬ੍ਰਹਮੋ ਪਬਲਿਕ ਉਪੀਨਿਅਨ ਵਿਚ ਛਪੇ ਮਵਾਦ ਤੋਂ ਤਿਆਰ ਕੀਤਾ ਗਿਆ ਸੀ। ਮੇਰੀ ਜਾਣਕਾਰੀ, ਸਮਝ ਅਤੇ ਵਿਸ਼ਵਾਸ ਅਨੁਸਾਰ ਉਕਤ ਬ੍ਰਹਮੋ ਪਬਲਿਕ ਉਪੀਨਿਅਨ ਜਾਂ ਕਿਸੇ ਹੋਰ ਅਖ਼ਬਾਰ ਵਿਚ ਉਸਦੀ ਕੋਈ ਤਰਦੀਦ ਜਾਂ ਸਪਸ਼ਟੀਕਰਨ ਨਹੀਂ ਛਪਿਆ ਹੈ।

ਉਕਤ ਦੂਜੇ ਪੈਰਾਗ੍ਰਾਫ਼ ਵਿੱਚ ਜੋ ਕੁਝ ਲਿਖਿਆ ਗਿਆ ਹੈ ਅਤੇ ਜਿਸ ਨੂੰ ਲੈ ਕੇ ਸ਼ਿਕਾਇਤ ਹੋਈ ਹੈ, ਉਹ ਵੀ 26 ਅਪਰੈਲ, 1883 ਦੇ ਬ੍ਰਹਮੋ ਪਬਲਿਕ ਉਪੀਨਿਅਨ ਵਿਚ ਛਪੇ ਮੈਟਰ 'ਤੇ ਆਧਾਰਿਤ ਹੈ ਅਤੇ ਉਕਤ ਅਖ਼ਬਾਰ ਦੇ ਉਕਤ ਅੰਕ ਵਿਚ ਛਪਣ ਤਕ ਉਸਦੀ ਵੀ ਕੋਈ ਤਰਦੀਦ ਜਾਂ ਸਪਸ਼ਟੀਕਰਨ ਉਸ ਜਾਂ ਕਿਸੇ ਹੋਰ ਅਖ਼ਬਾਰ

ਵਿਚ ਨਹੀਂ ਛਪਿਆ।

ਮੈਂ ਈਮਾਨਦਾਰੀ ਨਾਲ ਵਿਸ਼ਵਾਸ ਕਰਦਾ ਹਾਂ ਕਿ ਉਕਤ ਬ੍ਰਹਮੋ ਪਬਲਿਕ ਉਪੀਨਿਅਨ ਵਿਚ ਛਪੇ ਬਿਆਨ ਸਚਾਈ-ਪੂਰਨ ਹਨ ਅਤੇ ਉਕਤ ਦੋਵੇਂ ਪੈਰਾਗ੍ਰਾਫ਼ ਮੈਂ ਆਪ ਇਸੇ ਵਿਸ਼ਵਾਸ ਅਧੀਨ ਅਤੇ ਸਮਾਜ ਪ੍ਰਤੀ ਆਪਣਾ ਫਰਜ਼ ਨਿਭਾਉਣ ਦੀ ਭਾਵਨਾ ਨਾਲ ਲਿਖੇ ਹਨ ਤਾਂ ਜੋ ਮਾਣਯੋਗ ਜਾਨ ਫ੍ਰੀਮੈਨ ਨੌਰਿਸ ਦੇ ਵਤੀਰੇ ਵਰਗੀ ਗੱਲ ਲੋਕਾਂ ਤਕ ਪੁਚਾਈ ਜਾਵੇ ਅਤੇ ਉਸਦੀ ਮੁਜ਼ੱਮਤ ਕੀਤੀ ਜਾਵੇ।

ਇਸ ਮਾਣਯੋਗ ਅਦਾਲਤ ਦੇ ਅਸਿਸਟੈਂਟ ਰਜਿਸਟਰਾਰ ਅਤੇ ਕਾਰਜਕਾਰੀ-ਚੀਫ਼ ਕਲਰਕ ਰੌਬਰਟ ਫਿੰਕ ਅਤੇ ਦੁਭਾਸ਼ੀਏ ਬਾਬੂ ਬੇਨੀਮਾਧਵ ਮੁਖਰਜੀ ਵਲੋਂ ਦਾਖ਼ਲ ਕੀਤੇ ਹਲਫ਼ਨਾਮੇ ਜਿਸ ਸਚਾਈ ਦਾ ਉਦਘਾਟਨ ਕਰਦੇ ਹਨ, ਮੈਂ ਉਸਨੂੰ ਬਿਨਾਂ ਕਿਸੇ ਝਿਜਕ ਤੋਂ ਪੂਰੀ ਤਰ੍ਹਾਂ ਤਸਲੀਮ ਕਰਦਾ ਹਾਂ ਅਤੇ ਹੁਣ ਮਹਿਸੂਸ ਕਰਦਾ ਹਾਂ ਕਿ ਸ਼ਾਲਿਗਰਾਮ ਨੂੰ ਅਦਾਲਤ ਵਿਚ ਪੇਸ਼ ਕਰਨ ਬਾਰੇ ਜੋ ਬਿਆਨ ਉਕਤ ਬ੍ਰਹਮੋ ਪਬਲਿਕ ਉਪੀਨਿਅਨ ਵਿਚ ਛਪੇ ਸਨ ਅਯਥਾਰਥਕ ਅਤੇ ਗੁਮਰਾਹਕੁਨ ਸਨ ਅਤੇ ਮਾਣਯੋਗ ਜਾਨ ਫ੍ਰੀਮੈਨ ਨੌਰਿਸ ਨੇ ਅਖੌਤੀ 'ਜ਼ਬਰਦਸਤੀ' ਕਰਦਿਆਂ ਨਹੀਂ ਸਗੋਂ ਦੋਵਾਂ ਧਿਰਾਂ ਦੇ, ਜੋ ਆਪ ਹਿੰਦੂ ਸਨ, ਜ਼ੋਰ ਦੇਣ 'ਤੇ, ਸਪਸ਼ਟ ਹੀ ਆਪਣੀ ਪ੍ਰਵਿੱਤੀ ਦੇ ਵਿਰੁੱਧ ਅਜਿਹਾ ਕੀਤਾ ਸੀ।

ਉਕਤ ਪਹਿਲੇ ਪੈਰਾਗ੍ਰਾਫ਼ ਵਿਚ ਛਪੇ ਬਿਆਨਾਂ ਦੇ ਸੰਬੰਧ ਵਿਚ ਮੇਰੇ ਪਾਸ ਅੰਤਰ-ਵਿਰੋਧੀ ਬਿਆਨ ਪੁੱਜੇ ਹਨ। ਕੁੱਝ ਬਿਆਨ ਇਹਨਾਂ ਨੂੰ ਅਯਥਾਰਥਕ ਅਤੇ ਗੁਮਰਾਹਕੁਨ ਦੱਸਦੇ ਹਨ ਅਤੇ ਕੁੱਝ ਇਹਨਾਂ ਨੂੰ ਸਹੀ ਦੱਸਦੇ ਹਨ। ਮੈਂ ਇਹ ਫੈਸਲਾ ਨਹੀਂ ਕਰ ਸਕਿਆ ਹਾਂ ਕਿ ਇਹਨਾਂ ਅੰਤਰ-ਵਿਰੋਧੀ ਬਿਆਨਾਂ ਵਿਚੋਂ ਕਿਹੜਾ ਬਿਆਨ ਸੱਚਾ ਹੈ।

ਮੈਂ ਪੂਰਾ ਜ਼ੋਰ ਦੇ ਕੇ ਆਖ ਰਿਹਾ ਹਾਂ ਕਿ ਜੇਕਰ ਮੈਨੂੰ ਪਤਾ ਹੁੰਦਾ ਜਾਂ ਮੇਰੇ ਕੋਲ ਇਹ ਯਕੀਨ ਕਰਨ ਦਾ ਕੋਈ ਕਾਰਣ ਹੁੰਦਾ ਕਿ ਬ੍ਰਹਮੋ ਪਬਲਿਕ ਉਪੀਨਿਅਨ ਵਿਚ ਛਪੇ ਉਕਤ ਬਿਆਨ ਕਿਸੇ ਪੱਖੋਂ ਵੀ ਅਯਥਾਰਥਕ ਹਨ ਤਾਂ ਮੈਂ ਉਹ ਪ੍ਰਤੀਕ੍ਰਿਆ ਨਾ ਦਿੱਤੀ ਹੁੰਦੀ ਜੋ ਛਪੀ ਹੈ ਅਤੇ ਮੈਨੂੰ ਅਫ਼ਸੋਸ ਹੈ ਕਿ ਮੈਨੂੰ ਅਜਿਹੀ ਪ੍ਰਤੀਕ੍ਰਿਆ ਦੇਣ ਤੇ ਗੁਮਰਾਹ ਕੀਤਾ ਗਿਆ ਸੀ। ਮੈਂ ਬਿਨਾਂ ਸੰਕੋਚ ਉਸ ਪ੍ਰਤੀਕ੍ਰਿਆ ਨੂੰ ਵਾਪਸ ਲੈਂਦਾ ਹਾਂ ਪਰ ਮੈਂ ਇਹ ਦੁਹਰਾਉਂਦਾ ਹਾਂ ਕਿ ਮੇਰੀ ਪ੍ਰਤੀਕ੍ਰਿਆ ਪੂਰੀ ਤਰ੍ਹਾਂ ਦਿਆਨਤਦਾਰਾਨਾ ਸੀ ਅਤੇ ਛੁੱਟ ਸਮਾਜਿਕ ਭਲਾਈ ਦੇ ਪ੍ਰੋਤਸਾਹਨ ਤੋਂ ਹੋਰ ਕੋਈ ਕਿਸੇ ਪ੍ਰਕਾਰ ਦਾ ਮੇਰਾ ਕੋਈ ਮੰਤਵ ਨਹੀਂ ਸੀ।

ਬ੍ਰਿਟਿਸ਼ ਇੰਡੀਆ ਦੇ ਹਾਲਾਤ ਅਜਿਹੇ ਹਨ ਕਿ ਸਾਰੇ ਫਿਰਕਿਆਂ ਦੇ ਲੋਕ ਇਸ ਮਾਣਯੋਗ ਅਦਾਲਤ ਅਤੇ ਹੋਰਨਾਂ ਪ੍ਰੈਜ਼ੀਡੈਂਸੀਆਂ ਦੀਆਂ ਉੱਚ ਅਦਾਲਤਾਂ ਨੂੰ ਆਪਣੇ ਕਾਨੂੰਨੀ ਹੱਕਾਂ ਅਤੇ ਵਿਸ਼ੇਸ਼ ਅਧਿਕਾਰਾਂ ਦੀ ਰਾਖੀ ਕਰਨ ਵਾਲੇ ਭਰੋਸੇਯੋਗ, ਸਿਦਕਵਾਨ ਅਤੇ ਨਿਰਪੱਖ ਅਦਾਰੇ ਸਮਝਦੇ ਹਨ। ਮੈਂ ਵੀ ਈਮਾਨਦਾਰੀ ਨਾਲ ਇਸੇ ਵਿਸ਼ਵਾਸ਼ ਦਾ ਹਾਂ। ਜੇਕਰ ਇਹਨਾਂ ਮਾਣਯੋਗ ਅਦਾਲਤਾਂ ਦੇ ਕਿਸੇ ਮਾਣਯੋਗ ਵਿੱਦਵਾਨ ਜੱਜ ਦਾ ਕੋਈ ਕਰਮ ਇਹਨਾਂ ਹੱਕਾਂ ਜਾਂ ਵਿਸ਼ੇਸ਼ ਅਧਿਕਾਰਾਂ ਪ੍ਰਤੀ ਰਤਾ ਵੀ ਲਾਪਰਵਾਹੀ ਵਰਤਦਾ ਹੈ ਤਾਂ ਉਸ 'ਤੇ ਸਮਾਜ ਬੁਰੀ ਤਰ੍ਹਾਂ ਨਾਲ ਚੌਂਕਦਾ ਹੈ ਅਤੇ ਮੈਂ ਸਮਝਦਾ ਹਾਂ ਕਿ ਸਾਰੇ ਪੱਤਰਕਾਰਾਂ ਦਾ ਇਹ ਫਰਜ਼ ਬਣਦਾ ਹੈ ਕਿ ਉਹ ਅਜਿਹੀ ਲਾਪਰਵਾਹੀ ਨਾ ਵਰਤੀ ਜਾਣ ਦੇਣ।"

ਨੋਟਿਸ ਜਾਰੀ ਕਰਨ ਬਾਰੇ ਅਦਾਲਤ ਦੇ ਅਧਿਕਾਰ-ਖੇਤਰ ਨੂੰ ਵੰਗਾਰਦਿਆਂ ਉਸਨੇ ਆਖਿਆ : "ਮੈਨੂੰ ਇਹ ਸੁਝਾਅ ਦਿੱਤਾ ਗਿਆ ਹੈ ਕਿ ਇਸ ਮਾਣਯੋਗ ਅਦਾਲਤ ਨੂੰ ਉਕਤ ਜ਼ਾਬਤੇ ਦਾ ਨੋਟਿਸ ਜਾਰੀ ਕਰਨ ਦਾ ਜਾਂ ਮੇਰੇ ਜਾਂ ਉਕਤ ਰਾਮ ਕੁਮਾਰ ਡੇ ਵਿਰੁੱਧ ਤੱਤੇ-ਘਾਹ ਕਾਰਵਾਈ ਕਰਨ ਦਾ ਇਖ਼ਤਿਆਰ ਨਹੀਂ ਹੈ। ਪਰ ਮੈਨੂੰ ਇਹ ਸੁਝਾਅ ਵੀ ਦਿੱਤਾ ਗਿਆ ਹੈ ਕਿ ਇਹ ਮਸਲਾ ਬੇਹਦ ਔਖਾ ਅਤੇ ਮੇਰੀ ਜਾਚੇ ਬੜੇ ਵੱਡੇ ਜਨਤਕ ਮਹੱਤਵ ਦਾ ਮਸਲਾ ਹੈ, ਜਿਸਨੂੰ ਹੱਲ ਕਰਨ ਲਈ ਬੜਾ ਸਮਾਂ ਅਤੇ ਬੜੀ ਵਿਚਾਰ ਦਰਕਾਰ ਹੈ। ਮੇਰੀ ਸਮਝ ਅਨੁਸਾਰ ਇਸਨੂੰ ਹੱਲ ਕੀਤਾ ਜਾਣਾ ਚਾਹੀਦਾ ਹੈ।"

ਇਹ ਆਖਣਾ ਉਸੇ ਦਾ ਹੌਸਲਾ ਸੀ ਕਿ ਅਦਾਲਤ ਤੱਤ-ਭੱੜਤੇ ਉਸ 'ਤੇ ਮੁਕੱਦਮਾ ਨਹੀਂ ਚਲਾ ਸਕਦੀ ਸੀ। ਭਾਵੇਂ ਉਸਨੇ ਮੁਆਫ਼ੀ ਮੰਗ ਲਈ ਸੀ ਅਤੇ ਸਮੇਂ ਦੀ ਮੰਗ ਕੀਤੀ ਸੀ ਪਰ ਉਸਨੂੰ ਸਮਾਂ ਨਹੀਂ ਦਿੱਤਾ ਗਿਆ ਅਤੇ ਮੁਕੱਦਮੇ ਦੀ ਸੁਣਵਾਈ 4-5 ਮਈ, 1883 ਨੂੰ ਹਾਈ ਕੋਰਟ ਦੇ ਚੀਫ਼ ਜਸਟਿਸ ਨਿਆਂਮੂਰਤੀ ਗਾਰਥ, ਨਿਆਂਮੂਰਤੀ ਮਿੱਤਰ, ਨਿਆਂਮੂਰਤੀ ਕਨਿੰਘਮ, ਨਿਆਂਮੂਰਤੀ ਮੈਕਡੌਨਲ ਅਤੇ ਨਿਆਂਮੂਰਤੀ ਨੌਰਿਸ ਨਾਮੀ ਚਾਰ ਜੱਜਾਂ ਸਾਮ੍ਹਣੇ ਅਰੰਭ ਹੋ ਗਈ। ਮੁਲਜ਼ਿਮ ਅਦਾਲਤ ਵਿਚ ਹਾਜ਼ਰ ਸਨ।

ਨਿਆਂਮੂਰਤੀ ਕਨਿੰਘਮ, ਨਿਆਂਮੂਰਤੀ ਮੈਕਡੌਨਲ ਅਤੇ ਨਿਆਂਮੂਰਤੀ ਨੌਰਿਸ ਦੀ ਸਹਿਮਤੀ ਨਾਲ ਜੋ ਫੈਸਲਾ ਚੀਫ਼ ਜਸਟਿਸ ਨੇ ਸੁਣਾਇਆ ਉਸ ਤੋਂ ਪਤਾ ਲਗਦਾ ਹੈ ਕਿ ਅੰਗਰੇਜ਼ ਜੱਜ ਕਿੰਨੇ ਭਾਵੁਕ ਅਤੇ ਅਜਿਹੇ ਮੁਕੱਦਮਿਆਂ ਵਿੱਚ ਕਿੰਨੇ ਸਖ਼ਤ ਸਨ। 4 ਮਈ, 1883 ਨੂੰ ਮੁਕੱਦਮੇ ਦੀ ਸੁਣਵਾਈ ਹੋਈ ਅਤੇ ਉਸ ਤੋਂ ਅਗਲੇ ਦਿਨ ਫੈਸਲਾ ਸੁਣਾ ਦਿੱਤਾ ਗਿਆ। ਚੀਫ਼ ਜਸਟਿਸ ਨੇ ਆਖਿਆ : "ਬਾਬੂ ਸੁਰਿੰਦਰ ਨਾਥ ਤੁਸੀਂ ਆਪਣੀ ਸੰਪਾਦਨਾ ਹੇਠ ਛਪਦੇ ਅਖ਼ਬਾਰ 'ਦੀ ਬੰਗਾਲੀ' ਵਿਚ ਇਸ ਜ਼ਾਬਤੇ ਤਹਿਤ ਵਿਚਾਰਿਆ ਗਿਆ ਲੇਖ ਛਾਪ ਕੇ ਅਦਾਲਤ ਦੀ ਸੰਗੀਨ ਮਾਨਹਾਨੀ ਕਰਨ ਦੇ ਦੋਸ਼ੀ ਹੋ।"

"ਤੁਸੀਂ ਆਪਣਾ ਲੇਖ ਵਿਦਵਾਨ ਜੱਜ ਵਿਰੁੱਧ ਇਹ ਦੋਸ਼ ਲਾਉਣ ਨਾਲ ਸ਼ੁਰੂ ਕੀਤਾ ਹੈ ਕਿ ਉਸਨੇ ਆਪਣੇ ਅਦਾਲਤੀ ਫ਼ਰਜ਼ ਦੀ ਅਦਾਇਗੀ ਵਿਚ ਵਿਵੇਕਸ਼ੀਲਤਾ ਅਤੇ ਸ਼ਿਸ਼ਟਤਾ ਦੇ ਸਾਧਾਰਨਤਮ ਤਕਾਜ਼ਿਆਂ ਤੋਂ ਕੋਤਾਹੀ ਕੀਤੀ ਹੈ। ਤੁਸੀਂ ਉਸਦੀ ਤੁਲਨਾ ਅੰਗਰੇਜ਼ੀ ਨਿਆਂਪੀਠ 'ਤੇ ਧੱਬਾ ਸਰੂਪ ਦੋ ਬਹੁਤ ਹੀ ਖਰੂਦੀ, ਅੰਨਿਆਕਾਰੀ ਜੱਜਾਂ ਨਾਲ ਕੀਤੀ ਹੈ ਅਤੇ ਭਾਰਤ ਦੀ ਜਨਤਾ ਨੂੰ ਇਹ ਦੱਸਿਆ ਹੈ ਕਿ ਉਹ ਇਸ ਉੱਚੇ ਅਹੁਦੇ ਦਾ ਅਧਿਕਾਰੀ ਨਹੀਂ ਹੈ ਅਤੇ ਆਦਤ ਵਜੋਂ ਹਾਈਕੋਰਟ ਦੀ ਜੱਜੀ ਦੇ ਅਹੁਦੇ ਤੋਂ ਅਨਿਖੜਵੀਆਂ ਗੌਰਵਮਈ ਪਰੰਪਰਾਵਾਂ ਕਾਇਮ ਰੱਖਣ ਦੇ ਅਯੋਗ ਹੈ।

ਤੁਸੀਂ ਇਹ ਮਾਲੂਮ ਕੀਤੇ ਬਿਨਾਂ ਕਿ ਬ੍ਰਹਮੋ ਪਬਲਿਕ ਉਪੀਨਿਅਨ ਵਿੱਚ ਛਪਿਆ ਲੇਖ ਸੱਚ ਬੋਲਦਾ ਹੈ ਜਾਂ ਝੂਠ ਅਤੇ ਮੁਕੱਦਮੇ ਦੇ ਹਾਲਾਤ ਬਾਰੇ ਜਾਣਕਾਰੀ ਪ੍ਰਾਪਤ ਕੀਤੇ ਬਿਨਾਂ, ਉਸਨੂੰ ਆਧਾਰ ਬਣਾ ਕੇ ਜੱਜ ਦੇ ਵਿਵਹਾਰ 'ਤੇ ਸ਼੍ਰਿਸ਼ਟਤਾਪੂਰਨ ਨੁਕਤਾਚੀਨੀ ਕਰਨ ਬਹਿ ਗਏ ਤਾਂ ਜੋ ਉਸਨੂੰ ਲੋਕਾਂ ਦੀ ਘਿਰਣਾ ਦਾ ਪਾਤਰ ਬਣਾਇਆ ਜਾ ਸਕੇ।

ਹੁਣ ਉਹਨਾਂ ਹਲਫ਼ਨਾਮਿਆਂ ਤੋਂ, ਜਿਨ੍ਹਾਂ ਨੂੰ ਆਧਾਰ ਬਣਾ ਕੇ ਤੁਹਾਡੇ ਨਾਮ ਨੋਟਿਸ ਜਾਰੀ ਕੀਤਾ ਗਿਆ ਹੈ ਅਤੇ ਜਿਨ੍ਹਾਂ ਨੂੰ ਤੁਸੀਂ ਆਪ ਵੀ ਸਹੀ ਮੰਨਿਆ ਹੈ ਸਪਸ਼ਟ

ਹੋ ਜਾਂਦਾ ਹੈ ਕਿ ਤੁਹਾਡਾ ਗਾਲ੍ਹਾਂ ਦਾ ਪੁਲੰਦਾ ਬਿਲਕੁਲ ਬੇਬੁਨਿਆਦ ਸੀ ਅਤੇ ਬ੍ਰਹਮੋ ਪਬਲਿਕ ਉਪੀਨਿਅਨ ਵਿਚ ਛਪਿਆ ਬਿਆਨ ਅਤੇ ਉਸਨੂੰ ਆਧਾਰ ਬਣਾ ਕੇ ਤੁਹਾਡੇ ਵਲੋਂ ਕੀਤੀ ਟੀਕਾ-ਟਿੱਪਣੀ ਨਿਰਾਧਾਰ ਸੀ।

ਇਹ ਸਹੀ ਹੋ ਸਕਦਾ ਹੈ ਕਿ ਅੰਗਰੇਜ਼ ਜੱਜਾਂ ਅਤੇ ਵਿਸ਼ੇਸ਼ ਤੌਰ 'ਤੇ ਬੈਰਿਸਟਰ ਜੱਜਾਂ ਨੂੰ ਹਿੰਦੂ ਸਮਾਜ ਦੇ ਧਾਰਮਿਕ ਵਿਚਾਰਾਂ ਅਤੇ ਭਾਵਨਾਵਾਂ ਦੀ ਪੂਰਨ ਜਾਣਕਾਰੀ ਨਹੀਂ ਹੁੰਦੀ ਹੈ। ਮੌਕਾ ਪੈਣ 'ਤੇ ਵੱਧ ਤੋਂ ਵੱਧ ਜੋ ਉਹ ਕਰ ਸਕਦੇ ਹਨ ਉਹ ਇਹ ਕਿ ਇਸ ਬਾਰੇ ਡੂੰਘੀ ਜਾਣਕਾਰੀ ਰੱਖਣ ਵਾਲਿਆਂ ਨਾਲ ਮਸ਼ਵਰਾ ਕਰਨ ਅਤੇ ਉਹਨਾਂ ਦੀ ਰਾਏ ਮੁਤਾਬਿਕ ਕੰਮ ਕਰਨ।

ਮਿਸਟਰ ਬਨਰਜੀ ! ਹੁਣ ਤੁਹਾਡੇ ਆਪਣੇ ਹਲਫ਼ਨਾਮੇ ਅਤੇ ਤੁਹਾਡੇ ਵਕੀਲ ਤੋਂ ਇਹ ਪਤਾ ਲੱਗਾ ਹੈ ਕਿ ਤੁਸੀਂ ਇਹ ਮੰਨਦੇ ਹੋ ਕਿ ਵਿਦਵਾਨ ਜੱਜ ਨੇ ਸਚਾਈ ਮਾਲੂਮ ਕਰਨ ਦੀ ਹਰ ਸੰਭਵ ਕੋਸ਼ਿਸ਼ ਕੀਤੀ ਸੀ ਅਤੇ ਤੁਹਾਡੇ ਦੇਸ਼-ਵਾਸੀਆਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪੁਚਾਉਣ ਤੋਂ ਵੱਧ ਤੋਂ ਵੱਧ ਗੁਰੇਜ਼ ਕੀਤਾ ਸੀ।

ਇਸ ਲਈ ਹੁਣ ਸਾਡੇ ਲਈ ਇਹੋ ਵਿਚਾਰਨਾ ਬਾਕੀ ਹੈ ਕਿ ਅਸੀਂ ਤੁਹਾਨੂੰ ਕੀ ਸਜ਼ਾ ਦਈਏ।

ਨਿਰਸੰਦੇਹ ਇਹ ਬੜੇ ਦੁੱਖ ਦੀ ਗੱਲ ਹੈ, ਅਤੇ ਮੇਰਾ ਵਿਸ਼ਵਾਸ ਹੈ ਕਿ ਤੁਹਾਡੇ ਆਪਣੇ ਦੇਸ਼ਵਾਸੀ ਵੀ ਇਸੇ ਤਰ੍ਹਾਂ ਸੋਚਦੇ ਹੋਣਗੇ, ਕਿ ਪ੍ਰਤਿਸ਼ਠਿਤ ਸਿਵਿਲ ਸਰਵਿਸ ਦਾ ਸਦੱਸ ਰਹਿ ਚੁੱਕਿਆ ਅਤੇ ਮੌਜੂਦਾ ਸਮੇਂ ਸ਼ਹਿਰ ਦਾ ਆਨਰੇਰੀ ਮੈਜਿਸਟ੍ਰੇਟ ਤੁਹਾਡੇ ਵਰਗਾ ਪ੍ਰਾਪਤੀਆਂ ਅਤੇ ਪਦਵੀ ਵਾਲਾ ਸ਼ਰੀਫ਼ ਆਦਮੀ ਹਾਈਕੋਰਟ ਦੇ ਇਕ ਜੱਜ ਨੂੰ, ਬਿਨਾਂ ਕਿਸੇ ਉਚਿਤਤਾ ਤੋਂ, ਬਦਨਾਮ ਕਰੇ ਅਤੇ ਜਨਤਕ ਨਿੰਦਾ ਦਾ ਨਿਸ਼ਾਨਾ ਬਣਾਉਣ ਲਈ ਇਕ ਅਖ਼ਬਾਰ ਦੇ ਸੰਪਾਦਕ ਦੇ ਤੌਰ 'ਤੇ ਆਪਣੇ ਪ੍ਰਭਾਵ ਦੀ ਦੁਰਵਰਤੋਂ ਕਰੇ।

ਜੇਕਰ ਇਹ ਜੁਰਮ ਦੁਨੀਆ ਬਾਰੇ ਜਾਣਕਾਰੀ ਜਾਂ ਵਿੱਦਿਆ ਤੋਂ ਵਾਂਝਿਆਂ ਕਿਸੇ ਨਾ-ਤਜਰਬੇਕਾਰ ਨੌਜਵਾਨ ਨੇ ਕੀਤਾ ਹੁੰਦਾ ਜਾਂ ਤੁਹਾਡੇ ਨਾਲ ਖਲੋਤੇ ਰਾਮਕੁਮਾਰ ਡੇ ਵਰਗੇ ਕਿਸੇ ਬੰਦੇ ਨੇ ਕੀਤਾ ਹੁੰਦਾ ਤਾਂ ਕਿਸੇ ਹਦ ਤਕ ਇਸ ਅਪਰਾਧ ਨੂੰ ਅਗਿਆਨ ਜਾਂ ਬੇਸਮਝੀ ਆਖਿਆ ਜਾ ਸਕਦਾ ਸੀ ਪਰ ਤੁਸੀਂ ਬਹੁਤ ਪੜ੍ਹੇ ਲਿਖੇ ਆਦਮੀ ਹੋ, ਤੁਹਾਨੂੰ ਤਾਂ ਪਤਾ ਹੋਵੇਗਾ ਜਾਂ ਪਤਾ ਹੋਣਾ ਚਾਹੀਦਾ ਸੀ ਕਿ ਪੱਤਰਕਾਰਿਤਾ ਨਾਲ ਜੁੜੇ ਸ਼ਰੀਫ਼ ਆਦਮੀ ਦੀਆਂ ਕੀ ਜ਼ਿੰਮੇਵਾਰੀਆਂ ਅਤੇ ਕੀ ਫਰਜ਼ ਹਨ। ਤੁਸੀਂ ਨਿਆਂਮੂਰਤੀ ਨੌਰਿਸ ਵਿਰੁੱਧ ਲਾਏ ਆਪਣੇ ਬੇਬੁਨਿਆਦ ਇਲਜ਼ਾਮਾਂ ਦੀ ਉਚਿਤਤਾ ਸਿੱਧ ਕਰਨ ਲਈ ਆਪਣੇ ਹਲਫ਼ਨਾਮੇ ਵਿਚ ਇਹ ਦਲੀਲ ਦਿੱਤੀ ਹੈ ਕਿ ਤੁਸੀਂ ਬ੍ਰਹਮੋ ਪਬਲਿਕ ਉਪੀਨਿਅਨ ਵਿੱਚ ਛਪੇ ਬਿਆਨ ਦੇ ਸਹੀ ਹੋਣ 'ਤੇ ਭਰੋਸਾ ਕਰ ਲਿਆ ਅਤੇ ਆਪਣੇ ਆਪ ਨੂੰ ਇਹ ਖੁਲ੍ਹ ਦੇ ਲਈ ਕਿ ਉਸ ਬਿਆਨ ਨੂੰ ਜਿਵੇਂ ਚਾਹੋ ਵਿਸਥਾਰ ਦੇਵੋ ਅਤੇ ਜਿੰਨੀ ਸਖ਼ਤ ਟਿੱਪਣੀ ਚਾਹੋ, ਕਰੋ।

ਨਾਲੇ ਤੁਸੀਂ ਇਹ ਸਵੀਕਾਰ ਕਰਦੇ ਹੋਇਆਂ ਵੀ ਕਿ ਤੁਹਾਡੇ ਇਲਜ਼ਾਮਾਤ ਗਲਤ ਅਤੇ ਬੇਬੁਨਿਆਦ ਸਨ ਅਤੇ ਤੁਸੀਂ ਆਪਣੇ ਤੌਰ 'ਤੇ ਉਹਨਾਂ ਦੀ ਪੁਣ-ਛਾਣ ਨਹੀਂ ਕੀਤੀ

ਸੀ, ਤੁਸੀਂ ਹੁਣ ਤਕ ਆਖੀ ਜਾ ਰਹੇ ਹੋ ਕਿ ਤੁਸੀਂ ਇਹ ਸਭ ਕੁਝ ਪੂਰੀ ਦਿਆਨਤਦਾਰੀ ਨਾਲ ਅਤੇ ਜਨਤਕ ਭਲਾਈ ਦੇ ਉਦੇਸ਼ ਨਾਲ ਕੀਤਾ ਸੀ।

ਇਸ ਤੋਂ ਬਿਨਾਂ ਤੁਸੀਂ ਬ੍ਰਹਮੋ ਪਬਲਿਕ ਉਪੀਨਿਅਨ ਵਿਚੋਂ ਮਾਖ਼ੂਜ਼ ਇਕ ਹੋਰ ਲੇਖ ਦਾ ਜ਼ਿਕਰ ਆਪਣੇ ਹਲਫ਼ਨਾਮੇ ਵਿੱਚ ਕੀਤਾ ਹੈ। ਜ਼ਾਹਿਰ ਹੈ ਕਿ ਇਸ ਲੇਖ ਦਾ ਮੰਤਵ ਵੀ ਨਿਆਂਮੂਰਤੀ ਨੌਰਿਸ ਨੂੰ ਬਦਨਾਮ ਕਰਨਾ ਹੈ। ਪਰ ਇਸ ਲੇਖ ਦਾ ਵਿਚਾਰ-ਅਧੀਨ ਕਾਰਵਾਈ ਨਾਲ ਕੋਈ ਸੰਬੰਧ ਨਹੀਂ ਹੈ। ਤੁਹਾਡੇ ਵਕੀਲ ਨੂੰ ਮੌਕਾ ਦਿੱਤਾ ਗਿਆ ਸੀ ਪਰ ਉਹ ਇਸ ਲੇਖ ਦੇ ਛਾਪਣ ਦੀ ਯੋਗਤਾ ਬਾਰੇ ਅਦਾਲਤ ਦੀ ਤਸੱਲੀ ਕਰਨੋਂ ਅਸਮਰਥ ਰਿਹਾ ਹੈ। ਤੁਹਾਨੂੰ ਵੀ ਹੁਣ ਤਕ ਚੰਗੀ ਤਰ੍ਹਾਂ ਪਤਾ ਲਗ ਗਿਆ ਹੋਵੇਗਾ ਕਿ ਜਿਨ੍ਹਾਂ ਹਲਫ਼ਨਾਮਿਆਂ ਦੇ ਆਧਾਰ 'ਤੇ ਤੁਹਾਡੇ ਵਿਰੁੱਧ ਨੋਟਿਸ ਜਾਰੀ ਕੀਤਾ ਗਿਆ ਹੈ, ਉਨ੍ਹਾਂ ਦਾ ਇਸ ਲੇਖ ਦੇ ਵਿਸ਼ਾ-ਵਸਤੂ ਨਾਲ ਕੋਈ ਸੰਬੰਧ ਨਹੀਂ ਹੈ।

ਤੁਹਾਡੇ ਹਲਫ਼ਨਾਮੇ ਵਿਚਲੀਆਂ ਇਹ ਗੱਲਾਂ ਤੁਹਾਡੇ ਅਪਰਾਧ ਦੀ ਗੰਭੀਰਤਾ ਨੂੰ ਘਟਾਉਣ ਦੀ ਥਾਵੇਂ ਅਦਾਲਤ ਨੂੰ ਹੋਰ ਵੀ ਉਤੇਜਿਤ ਕਰਦੀਆਂ ਹਨ।

ਜੱਜਾਂ ਨੂੰ ਇਹ ਸਮਝ ਨਹੀਂ ਆ ਰਿਹਾ ਹੈ ਕਿ ਏਨੀ ਸੰਗੀਨ ਅਪਮਾਨਜਨਕ ਲਿਖਤ ਤੁਹਾਡੇ ਅਖ਼ਬਾਰ ਵਿਚ ਕਿਵੇਂ ਸ਼ਾਮਿਲ ਹੋ ਗਈ ਅਤੇ ਉਹਨਾਂ ਨੂੰ ਇਹ ਵਿਸ਼ਵਾਸ਼ ਕਰਨਾ ਬਹੁਤ ਹੀ ਔਖਾ ਜਾਪ ਰਿਹਾ ਹੈ ਕਿ ਤੁਹਾਡੇ ਜਿਹਾ ਪੜ੍ਹਿਆ-ਲਿਖਿਆ ਸੰਪਾਦਕ ਕਿਵੇਂ ਅਪਮਾਨਜਨਕ ਲਿਖਤ ਬਾਰੇ ਕਾਨੂੰਨ ਤੋਂ ਇਸ ਤਰ੍ਹਾਂ ਨਾਲ ਅਣਜਾਣ ਹੋ ਸਕਦਾ ਹੈ ਕਿ ਹਾਈ ਕੋਰਟ ਦੇ ਇਕ ਜੱਜ ਦੇ ਚਰਿੱਤਰ ਅਤੇ ਵਿਵਹਾਰ ਉੱਪਰ ਅਜਿਹੇ ਹਮਲੇ ਛਾਪਣ ਦੀ ਖੁਲ੍ਹ ਸਿਰਫ਼ ਇਸ ਕਰਕੇ ਲੈ ਲਵੇ ਕਿ ਉਸਨੇ ਕਿਸੇ ਹੋਰ ਸਥਾਨਕ ਅਖ਼ਬਾਰ ਵਿਚ ਛਪੇ, ਭਾਵੇਂ ਘੱਟ ਵਿਸ਼ੈਲੇ, ਅਜਿਹੇ ਹਮਲੇ ਪੜ੍ਹੇ ਸਨ।

ਤੁਹਾਡੇ ਵਕੀਲ ਨੇ ਦੱਸਿਆ ਹੈ ਕਿ ਤੁਹਾਡਾ ਹਲਫ਼ਨਾਮਾ ਕਾਹਲੀ-ਕਾਹਲੀ ਵਿਚ ਬਿਨਾਂ ਵਿਚਾਰੇ ਤਿਆਰ ਕੀਤਾ ਗਿਆ ਹੈ। ਇਸ ਦੇ ਲਈ ਅਦਾਲਤ ਕੁੱਝ ਰਿਆਇਤ ਦੇਣ ਲਈ ਤਿਆਰ ਹੈ ਪਰ ਉੱਪਰ ਦੱਸੇ ਕਾਰਣਾਂ ਕਰਕੇ ਇਸਨੂੰ ਤੁਹਾਡੇ ਜੁਰਮ ਦੇ ਲਘੂਕਰਨ ਦਾ ਆਧਾਰ ਨਹੀਂ ਮੰਨ ਸਕਦੀ।"

ਸੁਰਿੰਦਰ ਨਾਥ ਬਨਰਜੀ ਨੂੰ ਤਾੜਣਾ ਕਰਨ ਲਈ ਚੀਫ਼ ਜਸਟਿਸ ਨੇ ਹੇਠਾਂ ਲਿਖੀ ਸਜ਼ਾ ਸੁਣਾ ਦਿੱਤੀ :

"ਅਦਾਲਤ ਦੇ ਅਧਿਕਾਰ ਦੀ ਰਾਖੀ ਲਈ ਅਤੇ ਇਹ ਯਕੀਨੀ ਬਣਾਉਣ ਲਈ ਕਿ ਤੁਹਾਡੇ ਜਿਹਾ ਸੰਗੀਨ ਅਪਰਾਧ ਦੁਹਰਾਇਆ ਨਾ ਜਾਵੇ, ਅਸੀਂ ਹਰ ਤਰ੍ਹਾਂ ਨਾਲ ਇਹ ਜ਼ਰੂਰੀ ਸਮਝਦੇ ਹਾਂ ਕਿ ਤੁਹਾਡੇ ਉੱਤੇ ਜੁਰਮਾਨਾ ਲਾਉਣ ਦੀ ਥਾਵੇਂ (ਕਿਉਂ ਤੁਹਾਡੇ ਜਿਹੇ ਆਦਮੀ ਲਈ ਜੁਰਮਾਨਾ ਨਾ-ਮਾਤਰ ਦੀ ਸਜ਼ਾ ਹੋਵੇਗੀ) ਤੁਹਾਨੂੰ ਅਜਿਹੀ ਠੋਸ ਸਜ਼ਾ ਦਿੱਤੀ ਜਾਵੇ ਜੋ ਤੁਹਾਡੇ ਅਤੇ ਹੋਰਨਾਂ ਲਈ ਮੁਕੰਮਲ ਤੰਬੀਹ ਦਾ ਕੰਮ ਦੇਵੇ। ਅਦਾਲਤ ਤੁਹਾਨੂੰ ਪ੍ਰੈਜ਼ੀਡੈਂਸੀ ਜੇਲ੍ਹ ਦੇ ਦੀਵਾਨੀ ਹਿੱਸੇ ਵਿੱਚ ਦੋ ਮਹੀਨੇ ਦੀ ਕੈਦ ਦਾ ਫੈਸਲਾ ਸੁਣਾਉਂਦੀ ਹੈ।"

ਭਾਰਤ ਵਿਚਲੀ ਬਰਤਾਨਵੀ ਨਿਆਂਪਾਲਿਕਾ ਦੇ ਇਤਿਹਾਸ ਵਿਚ ਇਹ ਪਹਿਲੀ ਘਟਨਾ ਸੀ ਜਦੋਂ ਆਪਣੀ ਸਥਿਤੀ ਭਲੀਭਾਂਤ ਸਪਸ਼ਟ ਕਰਨ ਅਤੇ ਮੁਆਫ਼ੀ ਮੰਗਣ

ਦੇ ਬਾਵਜੂਦ ਕਿਸੇ ਸਮਾਜਿਕ ਕਾਰਜਕਰਤਾ ਨੂੰ ਏਨੀ ਸਖ਼ਤ ਸਜ਼ਾ ਅਦਾਲਤ ਦੀ ਮਾਨਹਾਨੀ ਦੇ ਜੁਰਮ ਲਈ ਸੁਣਾਈ ਗਈ ਹੋਵੇ। ਭਾਵੇਂ ਇਹ ਨਿਯਮ ਤਾਂ ਨਹੀਂ ਸੀ, ਪਰ ਪ੍ਰਵਾਨਿਤ ਚਲਨ ਇਹੋ ਸੀ ਕਿ ਜਦੋਂ ਵੀ ਕੋਈ ਹੇਠੀ ਕਰਨ ਵਾਲਾ ਵਿਅਕਤੀ ਬਿਨਾਂ ਸ਼ਰਤ ਮੁਆਫ਼ੀ ਮੰਗ ਲੈਂਦਾ ਸੀ ਤਾਂ ਅਦਾਲਤ ਉਸਨੂੰ ਆਮ ਤੌਰ 'ਤੇ ਜੇਲ੍ਹ ਨਹੀਂ ਸੀ ਭੇਜਦੀ, ਸਗੋਂ ਤਾੜਣਾ ਕਰਕੇ ਛੱਡ ਦਿੰਦੀ ਸੀ। ਜੇਲ੍ਹ ਦੀ ਸਜ਼ਾ ਉਸ ਹਾਲਤ ਵਿਚ ਸੁਣਾਈ ਜਾਂਦੀ ਸੀ ਜਦੋਂ ਹੇਠੀ ਕਰਨ ਵਾਲਾ ਆਪਣੀ ਅੜੀ ਛੱਡਣੋਂ ਇਨਕਾਰੀ ਹੁੰਦਾ ਸੀ ਜਾਂ ਉਸਦੇ ਜੁਰਮ ਦੀ ਗੰਭੀਰਤਾ ਕਾਰਣ ਇਹ ਸਮਝਿਆ ਜਾਂਦਾ ਸੀ ਕਿ ਉਸਦੇ ਲ਼ਈ ਜੁਰਮਾਨਾ ਹੀ ਕਾਫੀ ਸਜ਼ਾ ਨਹੀਂ ਹੋਵੇਗਾ। ਇਨਸਾਫ਼ ਦੇ ਗੌਰਵ ਦੇ ਭੇਖ ਵਿੱਚ ਹਾਈ ਕੋਰਟ ਸੁਰਿੰਦਰ ਨਾਥ ਬਨਰਜੀ ਨੂੰ ਹੀ ਸਬਕ ਸਿਖਾਉਣਾ ਨਹੀਂ ਚਾਹੁੰਦੀ ਸੀ ਸਗੋਂ ਆਮ ਭਾਰਤੀਆਂ ਨੂੰ ਵੀ ਖ਼ਬਰਦਾਰ ਕਰਨਾ ਚਾਹੁੰਦੀ ਸੀ ਕਿ ਉਹ ਕਿਸੇ ਵੀ ਅੰਗਰੇਜ਼ ਜੱਜ ਬਾਰੇ ਟੀਕਾ-ਟਿੱਪਣੀ ਨਹੀਂ ਹੋਣ ਦੇਵੇਗੀ। ਅੰਗਰੇਜ਼ ਜੱਜ ਪਰਮ-ਪਵਿੱਤਰ, ਕਾਨੂੰਨ ਤੋਂ ਉੱਚਾ ਅਤੇ ਟੀਕਾ-ਟਿੱਪਣੀ ਤੋਂ ਪਰ੍ਹਾਂ ਸੀ।

ਰਾਮਕੁਮਾਰ ਡੇ ਨੂੰ ਬਿਨਾਂ ਸਜ਼ਾ ਦਿੱਤਿਆਂ ਬਰੀ ਕਰ ਦਿੱਤਾ ਗਿਆ। ਅਸਹਿਮਿਤੀ ਪ੍ਰਗਟਾਉਣ ਦਾ ਵਿਲੱਖਣ ਹੌਸਲਾ ਵਿਖਾਉਂਦਿਆਂ ਨਿਆਂਮੂਰਤੀ ਮਿੱਤਰ ਬਹੁਗਿਣਤੀ ਦੀ ਰਾਏ ਅਤੇ ਸੁਣਾਈ ਗਈ ਸਜ਼ਾ ਨਾਲ ਸਹਿਮਤ ਨਹੀਂ ਸੀ। ਉਸਨੇ ਇਸ ਪ੍ਰਕਾਰ ਦੇ ਮੁਕੱਦਮੇ ਵਿਚ ਅਜਿਹੀ ਸਖ਼ਤ ਸਜ਼ਾ ਦੇਣ ਦਾ ਵਿਰੋਧ ਕੀਤਾ। ਚੀਫ਼ ਜਸਟਿਸ ਨੇ ਇਸਨੂੰ ਪਸੰਦ ਨਹੀਂ ਕੀਤਾ ਅਤੇ ਕਿਹਾ : ". . . . . ਅਦਾਲਤ ਦੀ ਬਹੁ-ਗਿਣਤੀ ਨੂੰ ਅਫ਼ਸੋਸ ਹੈ ਕਿ ਸਜ਼ਾ ਦਾ ਨਿਰਣਾ ਕਰਨ ਸਮੇਂ ਮੇਰੇ ਭਰਾ ਮਿੱਤਰ ਦੇ ਵਿਚਾਰਾਂ ਨੇ ਬਹੁ-ਗਿਣਤੀ ਦੇ ਵਿਚਾਰਾਂ ਨਾਲ ਮੇਲ ਨਹੀਂ ਖਾਧਾ। ਵਿੱਦਵਾਨ ਜੱਜ ਨੇ ਜਿਸ ਮੁਕੱਦਮੇ ਦਾ ਹਵਾਲਾ ਦਿੱਤਾ ਹੈ, ਨਿਰਸੰਦੇਹ ਅਸਾਨੂੰ ਉਸਦੀ ਕਾਰਵਾਈ ਦਾ ਇਲਮ ਹੈ ਪਰ ਮੁੱਢ ਤੋਂ ਹੀ ਅਸੀਂ ਇਹ ਸਮਝਦੇ ਹਾਂ ਕਿ ਉਸ ਮੁਕੱਦਮੇ ਦੇ ਤੱਥ ਮੌਜੂਦਾ ਮੁਕੱਦਮੇ ਦੇ ਤੱਥਾਂ ਨਾਲੋਂ ਬਹੁਤ ਵਖਰੇ ਹਨ ਅਤੇ ਦੂਜੇ ਇਹ ਕਿ ਸਾਡੇ ਕੋਲ ਅਜਿਹੇ ਕਾਫੀ ਦ੍ਰਿਸ਼ਟਾਂਤ ਮੌਜੂਦ ਹਨ, ਜਦੋਂ ਇੰਗਲੈਂਡ ਵਿਚ ਇਸ ਪ੍ਰਕਾਰ ਦੀਆਂ ਅਪਮਾਨਜਨਕ ਲਿਖਤਾਂ 'ਤੇ ਇਸ ਤੋਂ ਵੀ ਵੱਧ ਸਖ਼ਤ ਸਜ਼ਾ ਦਿੱਤੀ ਗਈ ਹੈ।"

ਹਾਲਾਂਕਿ ਸੁਰਿੰਦਰ ਨਾਥ ਬਨਰਜੀ ਵਲੋਂ ਪੇਸ਼ ਕੀਤਾ ਹਲਫ਼ਨਾਮਾ ਸਪਸ਼ਟ ਅਤੇ ਸੰਦੇਹ ਰਹਿਤ ਸੀ ਪਰ ਉਸਨੂੰ ਸਬਕ ਸਿਖਾਉਣ 'ਤੇ ਤੁਲੇ ਹੋਏ ਜੱਜਾਂ ਨੇ ਉਸ ਹਲਫ਼ਨਾਮੇ ਵਿਚ ਈਮਾਨਦਾਰੀ ਅਤੇ ਸਾਫ਼ਦਿਲੀ ਦੀ ਘਾਟ ਮਹਿਸੂਸ ਕੀਤੀ। ਸਭ ਜਾਣਦੇ ਸਨ ਕਿ ਸੁਰਿੰਦਰ ਨਾਥ ਬਨਰਜੀ ਇਕ ਮਹਾਨ ਬੁਲਾਰਾ ਹੀ ਨਹੀਂ ਸੀ ਸਗੋਂ ਇਕ ਸਿਆਸਤਦਾਨ, ਮਹਾਨ ਵਿੱਦਵਾਨ ਅਤੇ ਅੰਗਰੇਜ਼ੀ ਭਾਸ਼ਾ ਦਾ ਮਾਹਿਰ ਸੀ। ਉਸਦੇ ਵਕੀਲ ਨੇ ਉਸਦੀ ਪੂਰੀ ਰਹਿਨੁਮਾਈ ਕੀਤੀ ਸੀ ਤੇ ਉਸਦੇ ਹਲਫ਼ਨਾਮੇ ਵਿਚ ਕੁਝ ਵੀ ਅਸਪਸ਼ਟ ਨਹੀਂ ਸੀ। ਤਾਂ ਵੀ ਚੀਫ਼ ਜਸਟਿਸ ਨੇ ਸਜ਼ਾ ਦੀ ਉਚਿਤਤਾ ਸਿੱਧ ਕਰਨ ਲਈ ਆਖਿਆ :

"ਜੇਕਰ ਤੁਸੀਂ ਆਪਣੇ ਹਲਫ਼ਨਾਮੇ ਵਿੱਚ ਵਧੇਰੇ ਈਮਾਨਦਾਰਾਨਾ ਅਤੇ ਨਿਰਛਲ ਇਕਬਾਲੇ-ਜੁਰਮ ਕੀਤਾ ਹੁੰਦਾ ਅਤੇ ਉਹਨਾਂ ਗੱਲਾਂ ਦਾ ਜ਼ਿਕਰ ਨਾ ਕੀਤਾ ਹੁੰਦਾ, ਜਿਹਨਾਂ ਨੂੰ ਅਦਾਲਤ ਕਿਸੇ ਮੰਤਵ ਜਾਂ ਮਕਸਦ ਦੀ ਪੂਰਤੀ ਲਈ ਲਾਭਦਾਇਕ ਨਹੀਂ ਸਮਝਦੀ

ਤਾਂ ਉਹ ਇਨਸਾਫ਼ ਕਰਨ ਸਮੇਂ ਤੁਹਾਨੂੰ ਹੋਰ ਵੀ ਘੱਟ ਸਜ਼ਾ ਸੁਣਾ ਦਿੰਦੀ।"

ਨਿਆਂਮੂਰਤੀ ਮਿੱਤਰ ਦੀ ਅਸਹਿਮਤੀ ਵਾਲੀ ਰਾਏ ਮੁਨਸਿਫ਼ਾਨਾ ਸੰਤੁਲਨ ਅਤੇ ਈਮਾਨਦਾਰ ਵਿਚਾਰ ਦੀ ਮਿਸਾਲ ਪੇਸ਼ ਕਰਦੀ ਹੈ, ਜਿਸਦਾ ਵੇਰਵਾ ਦੇਣਾ ਬਣਦਾ ਹੈ।

"ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਰਾਮਕੁਮਾਰ ਡੇ ਅਤੇ ਸੁਰਿੰਦਰ ਨਾਥ ਬਨਰਜੀ ਦੋਵਾਂ ਨੇ ਅਦਾਲਤ ਦੀ ਮਾਨਹਾਨੀ ਦਾ ਅਪਰਾਧ ਕੀਤਾ ਹੈ ਪਰ ਦਿੱਤੀ ਜਾਣ ਵਾਲੀ ਸਜ਼ਾ 'ਤੇ ਭਲੀਭਾਂਤ ਵਿਚਾਰ ਕਰਨ ਤੋਂ ਮਗਰੋਂ ਮੈਂ ਅਦਾਲਤ ਦੀ ਬਹੁਗਿਣਤੀ ਨਾਲ ਸਹਿਮਤ ਹੋਣ ਤੋਂ ਅਸਮਰਥ ਹਾਂ। ਜਦੋਂ ਤੋਂ ਇਹ ਅਦਾਲਤ ਕਾਇਮ ਹੋਈ ਹੈ, ਇਸੇ ਤਰ੍ਹਾਂ ਦੇ ਦੋ ਮੁਕੱਦਮੇ ਇਸਦੇ ਸਾਮ੍ਹਣੇ ਪੇਸ਼ ਹੋਏ ਹਨ। ਇੱਕ ਮੁਕੱਦਮਾ ਪਿਫਰਡ ਨਾਲ ਸੰਬੰਧਿਤ ਸੀ। ਦੂਜਾ ਮੁਕੱਦਮਾ ਭਾਵੇਂ ਕਿਸੇ ਮਾਨਤਾ ਪ੍ਰਾਪਤ ਰਿਪੋਰਟ ਵਿਚ ਸੂਚਿਤ ਨਹੀਂ ਹੋਇਆ ਪਰ ਉਹ 'ਟੇਲਰ ਦੇ ਮੁਕੱਦਮੇ' ਦੇ ਨਾਂ ਨਾਲ ਪ੍ਰਸਿੱਧ ਹੈ। ਇਹਨਾਂ ਦੋਵਾਂ ਮੁਕੱਦਮਿਆਂ ਵਿੱਚ ਪਹਿਲੀ ਪੇਸ਼ੀ 'ਤੇ ਦੋਸ਼ੀਆਂ ਨੇ ਆਪਣੇ ਜੁਰਮ ਦਾ ਇਕਬਾਲ ਨਹੀਂ ਕੀਤਾ। ਮਾਮਲੇ 'ਤੇ ਭਰਪੂਰ ਵਿਚਾਰ ਹੋਈ ਅਤੇ ਜਦੋਂ ਅਦਾਲਤ ਨੇ ਆਪਣਾ ਫੈਸਲਾ ਸੁਣਾ ਦਿੱਤਾ ਤਾਂ ਯੋਗ ਮੁਆਫ਼ੀਨਾਮੇ ਪੇਸ਼ ਕੀਤੇ ਗਏ।

ਇਹ ਮੁਕੱਦਮਾ ਜੋ ਸਾਡੇ ਸਾਮ੍ਹਣੇ ਹੈ, ਇਸ ਵਿੱਚ ਮਾਨਹਾਨੀ ਦੇ ਮੁਲਜ਼ਿਮਾਂ ਨੇ ਤੁਰੰਤ ਇਕਬਾਲੇ-ਜੁਰਮ ਕਰਕੇ ਅਣਜਾਣੇ ਤੌਰ 'ਤੇ ਇਸ ਅਦਾਲਤ ਦੇ ਵਿੱਦਵਾਨ ਜੱਜ 'ਤੇ ਉਛਾਲੇ ਨਾ-ਮੁਨਾਸਿਬ ਚਿੱਕੜ 'ਤੇ ਡੂੰਘਾ ਅਫ਼ਸੋਸ ਪ੍ਰਗਟ ਕੀਤਾ ਹੈ।

ਉੱਪਰ ਦੱਸੇ ਪਹਿਲੇ ਮੁਕੱਦਮੇ ਵਿਚ ਚੀਫ਼ ਜਸਟਿਸ ਸਰ ਬਾਰਨਜ਼ ਪੀਕੌਕ ਨੇ ਫ਼ੈਸਲਾ ਸੁਣਾਉਂਦਿਆਂ ਕਿਹਾ ਸੀ ਕਿ ਭਾਵੇਂ ਜੱਜਾਂ ਦੀ ਬਹੁਗਿਣਤੀ ਮਾਨਹਾਨੀ ਦੇ ਮੁਲਜ਼ਿਮ ਦੋਵਾਂ ਸੱਜਣਾਂ ਨੂੰ ਅਦਾਲਤ ਦੀ ਮਾਨਹਾਨੀ ਦੇ ਦੋਸ਼ੀ ਸਮਝਦੀ ਹੈ, ਪਰ ਉਹ ਇਹਨਾਂ ਨੂੰ ਕੋਈ ਸਜ਼ਾ ਨਹੀਂ ਦੇਣੀ ਚਾਹੁੰਦੀ। ਅਦਾਲਤ ਇਹਨਾਂ ਦੇ ਮੁਆਫ਼ੀ ਮੰਗਣ ਨਾਲ ਹੀ ਸੰਤੁਸ਼ਟ ਹੋ ਜਾਵੇਗੀ। ਇਹ ਵੀ ਜ਼ਰੂਰੀ ਨਹੀਂ ਕਿ ਮੁਆਫ਼ੀ ਤਰਲੇ ਭਰੀ ਹੋਵੇ ਪਰ ਇਸ ਤੋਂ ਅਦਾਲਤ ਵਲੋਂ ਮਾਨਹਾਨੀ ਸਮਝੇ ਗਏ ਅਪਰਾਧ 'ਤੇ ਉਹਨਾਂ ਵਲੋਂ ਕੀਤੇ ਅਫ਼ਸੋਸ ਦਾ ਇਜ਼ਹਾਰ ਹੁੰਦਾ ਹੋਣਾ ਚਾਹੀਦਾ ਹੈ।" ਅਦਾਲਤ ਦੇ ਅਜਿਹਾ ਵਿਚਾਰ ਪ੍ਰਗਟ ਕਰਨ 'ਤੇ ਯੋਗ ਮੁਆਫ਼ੀਨਾਮਾ ਪੇਸ਼ ਕੀਤਾ ਗਿਆ ਅਤੇ ਉਹਨਾਂ ਨੂੰ ਕੋਈ ਸਜ਼ਾ ਨਹੀਂ ਸੁਣਾਈ ਗਈ।

ਦੂਜੇ ਮੁਕੱਦਮੇ ਵਿੱਚ ਅਦਾਲਤ ਨੇ ਸ੍ਰੀ ਟੇਲਰ ਨੂੰ ਇਕ ਮਹੀਨੇ ਲਈ ਪ੍ਰੈਜ਼ੀਡੈਂਸੀ ਜੇਲ੍ਹ ਦੇ ਦੀਵਾਨੀ-ਹਿੱਸੇ ਵਿਚ ਕੈਦ ਅਤੇ ਪੰਜ ਸੌ ਰੁਪਏ ਜੁਰਮਾਨੇ ਦੀ ਸਜ਼ਾ ਸੁਣਾਈ ਸੀ ਅਤੇ ਕੈਦ ਦੀ ਮਿਆਦ ਉਦੋਂ ਤਕ ਵਧਾਈ ਸੀ ਜਦੋਂ ਤਕ ਉਹ ਜੁਰਮਾਨਾ ਅਦਾ ਨਹੀਂ ਸੀ ਕਰਦਾ। ਉਦੋਂ ਚੀਫ਼ ਜਸਟਿਸ ਸਰ ਬਾਰਨਜ਼ ਪੀਕੌਕ ਨੇ ਸਜ਼ਾ ਦਾ ਫ਼ੈਸਲਾ ਹੋਣ ਤੋਂ ਪਹਿਲਾਂ ਸ੍ਰੀ ਟੇਲਰ ਵਲੋਂ ਛਾਪੀ ਮੁਆਫ਼ੀ ਦਾ ਹਵਾਲਾ ਦਿੰਦਿਆਂ ਕਿਹਾ ਸੀ : "ਜੇਕਰ ਤੁਸੀਂ ਪਹਿਲਾਂ ਤੋਂ ਛਾਪੀ ਮੁਆਫ਼ੀ ਵਿਚ ਕੁੱਝ ਵਾਧਾ ਕਰਨਾ ਯੋਗ ਸਮਝਦੇ ਹੋ (ਇਹ ਨਿਰਣਾ ਤੁਸੀਂ ਕਰਨਾ ਹੈ ਕਿ ਅਜਿਹਾ ਕਰਨ ਲਈ ਤੁਹਾਡੀ ਆਤਮਾ ਮੰਨਦੀ ਹੈ ਜਾਂ ਨਹੀਂ) ਤਾਂ ਅਦਾਲਤ ਤੁਹਾਡੀ ਸਜ਼ਾ ਘਟਾ ਸਕਦੀ ਹੈ। ਅਦਾਲਤ ਵਿੱਚ ਹੋਈ ਕਾਰਵਾਈ ਨੂੰ ਸੁਣਨ ਮਗਰੋਂ ਜੇਕਰ ਤੁਸੀਂ ਮਹਿਸੂਸ ਕਰਦੇ ਹੋ ਕਿ ਤੁਹਾਡੇ ਵਲੋਂ ਨਿਆਂ-

ਮੂਰਤੀ ਦਵਾਰਕਾਨਾਥ ਮਿੱਤਰ ਵਿਰੁਧ ਲਾਏ ਗਏ ਇਲਜ਼ਾਮਾਤ ਸਰਾਸਰ ਬੇਬੁਨਿਆਦ ਅਤੇ ਬੇਲੋੜੇ ਹਨ ਅਤੇ ਤੁਸੀਂ ਇਸਦੇ ਲਈ ਸ਼ਰਮਸਾਰ ਹੋ, ਤਾਂ ਤੁਸੀਂ ਅਜਿਹਾ ਆਖ ਸਕਦੇ ਹੋ। ਤੁਸੀਂ ਚਾਹਵੋ ਤਾਂ ਇਸ ਵਿੱਚ ਇਹ ਵਾਧਾ ਕਰ ਸਕਦੇ ਹੋ ਕਿ ਜੱਜਾਂ 'ਤੇ ਚਿੱਕੜ ਉਛਾਲਣ ਦਾ ਕੋਈ ਇਰਾਦਾ ਨਹੀਂ ਸੀ ਜਾਂ ਤੁਸੀਂ ਜੋ ਚਿੱਕੜ ਉਛਾਲਿਆ ਹੈ. ਉਹ ਨਿਰਾਧਾਰ ਸੀ। ਅਜਿਹੀ ਮੁਆਫ਼ੀ 'ਦੀ ਇੰਗਲਿਸ਼ਮੈਨ' ਵਿਚ ਛਾਪਣ ਮਗਰੋਂ ਤੁਸੀਂ ਅਗਲੀ 3 ਮਈ ਦੇ ਸੋਮਵਾਰ ਨੂੰ ਜੁਰਮਾਨਾ ਅਦਾ ਕਰਕੇ ਸਜ਼ਾ ਤੋਂ ਮੁਆਫ਼ੀ ਦੀ ਅਰਜ਼ੀ ਪੇਸ਼ ਕਰ ਸਕਦੇ ਹੋ।"

ਇਹ ਸਜ਼ਾ 24 ਅਪਰੈਲ, 1869 ਨੂੰ ਸੁਣਾਈ ਗਈ ਸੀ। 27 ਅਪਰੈਲ ਨੂੰ ਸ੍ਰੀ ਟੇਲਰ ਵਲੋਂ ਲੋੜੀਂਦੀ ਮੁਆਫ਼ੀ ਪੇਸ਼ ਕਰਨ 'ਤੇ ਉਸਦੀ ਬਾਕੀ ਦੀ ਸਜ਼ਾ ਮੁਆਫ਼ ਕਰਕੇ ਉਸਨੂੰ ਰਿਹਾਅ ਕਰ ਦਿੱਤਾ ਗਿਆ ਸੀ।

ਮੈਂ ਇਸ ਲਈ ਇਨ੍ਹਾਂ ਮੁਕੱਦਮਿਆਂ ਦਾ ਵਿਸਥਾਰ ਨਾਲ ਜ਼ਿਕਰ ਕੀਤਾ ਹੈ ਕਿ ਸੁਰਿੰਦਰ ਨਾਥ ਬਨਰਜੀ ਨੂੰ ਦਿੱਤੀ ਜਾਣ ਵਾਲੀ ਸਜ਼ਾ ਦਾ ਨਿਰਣਾ ਕਰਦਿਆਂ ਇਹ ਮੁਕੱਦਮੇ ਸਾਡੇ ਮਾਰਗ-ਦਰਸ਼ਕ ਬਣਨ। ਸ੍ਰੀ ਟੇਲਰ ਦੇ ਮੁਕੱਦਮੇ ਵਿਚ ਅਪਰਾਧ ਦੀ ਸਥਿਤੀ ਸੁਰਿੰਦਰ ਨਾਥ ਬਨਰਜੀ ਦੇ ਅਪਰਾਧ ਨਾਲੋਂ ਨਿਸ਼ਚੇ ਹੀ ਘੱਟ ਨਹੀਂ ਹੈ।

ਇਸ ਲਈ, ਸਜ਼ਾ ਦੇ ਮਾਮਲੇ ਵਿੱਚ ਮੈਂ ਉਹੋ ਵਤੀਰਾ ਅਪਣਾਉਣ ਦੇ ਹੱਕ ਵਿਚ ਸੀ. ਜੋ ਇਹਨਾਂ ਮੁਕੱਦਮਿਆਂ ਵਿਚ ਅਪਣਾਇਆ ਗਿਆ ਸੀ।"

ਸੁਰਿੰਦਰ ਨਾਥ ਬਨਰਜੀ ਨੇ ਮਹਾਰਾਣੀ ਦੀ ਕੌਂਸਲ ਨੂੰ ਅਰਜ਼ੀ ਭੇਜੀ, ਜਿਸ ਵਿਚ ਉਸਨੇ ਬਿਨੈ ਕੀਤੀ ਕਿ :

"ਹਲਫ਼ਨਾਮਿਆਂ ਵਿੱਚ ਬਿਆਨ ਕੀਤੇ ਤੱਥਾਂ ਬਾਰੇ ਪਤਾ ਲੱਗਣ ਸਾਰ ਬਿਨੈਕਾਰ ਨੇ ਤੁਰੰਤ 'ਦੀ ਬੰਗਾਲੀ' ਵਿੱਚ ਇਹਨਾਂ ਤੱਥਾਂ ਤੋਂ ਅਣਜਾਣਪੁਣੇ ਵਿਚ ਲਿਖੇ ਆਪਣੇ ਲੇਖ ਲਈ ਦਿਲੀ ਤੌਰ 'ਤੇ ਪੂਰਨ ਅਤੇ ਬਿਨਾਂ-ਸ਼ਰਤ ਮੁਆਫ਼ੀ ਮੰਗਣ ਦਾ ਨਿਸ਼ਚਾ ਕੀਤਾ। ਇਸੇ ਨਿਸ਼ਚੇ ਕਾਰਣ ਬਿਨੈਕਾਰ ਨੇ, ਇਸ ਯਾਦ-ਪੱਤਰ ਦੇ ਨਾਲ ਨੱਥੀ ਨਕਲ ਵਾਲੇ ਹਲਫ਼ਨਾਮੇ ਨੂੰ ਅਦਾਲਤ ਵਿਚ ਬਤੌਰ ਜਵਾਬ ਪੇਸ਼ ਕੀਤਾ ਅਤੇ ਨੋਟਿਸ ਦੇ ਉੱਤਰ ਵਿੱਚ (ਜਿਸਦਾ ਜ਼ਿਕਰ ਕਰ ਰਿਹਾ ਹਾਂ ਅਤੇ ਜੋ ਨਾਲ ਨੱਥੀ ਹੈ) ਸਾਰੇ ਤੱਥਾਂ ਅਤੇ ਹਾਲਾਤ ਦਾ ਵੇਰਵਾ ਦਿੰਦਿਆਂ ਰਾਮਕੁਮਾਰ ਡੇ ਨੂੰ ਉਸ ਲੇਖ ਸੰਬੰਧੀ ਹਰ ਜ਼ਿੰਮੇਦਾਰੀ ਤੋਂ ਮੁਕਤ ਕਰਦਿਆਂ ਸਵੀਕਾਰ ਕੀਤਾ ਕਿ ਉਹ ਲੇਖ ਬਿਨੈਕਾਰ ਨੇ ਆਪ ਤਿਆਰ ਕੀਤਾ ਸੀ ਅਤੇ ਨਿਰੋਲ ਆਪਣੀ ਜ਼ਿੰਮੇਦਾਰੀ 'ਤੇ ਪ੍ਰਕਾਸ਼ਿਤ ਕੀਤਾ ਸੀ। ਇਸ ਹਲਫ਼ਨਾਮੇ ਵਿਚ ਬਿਨੈਕਾਰ ਨੇ ਬਿਆਨ ਕੀਤਾ ਹੈ ਕਿ ਉਹ ਬਿਨਾ ਕਿਸੇ ਝਿਜਕ ਤੋਂ ਹਲਫ਼ਨਾਮਿਆਂ ਵਿਚ ਬਿਆਨ ਕੀਤੀ ਇਸ ਸਚਾਈ ਨੂੰ ਕਬੂਲ ਕਰਦਾ ਹੈ ਕਿ 'ਬ੍ਰਹਮੋ ਪਬਲਿਕ ਉਪੀਨਿਅਨ' ਵਿਚ ਛਪੇ ਬਿਆਨ ਗਲਤ ਅਤੇ ਗੁਮਰਾਹਕੁਨ ਹਨ ਅਤੇ ਉਕਤ ਨਿਆਂਮੂਰਤੀ ਨੌਰਿਸ ਨੇ ਕਥਿਤ ਜ਼ਬਰਦਸਤੀ ਕਰਦਿਆਂ ਨਹੀਂ ਸਗੋਂ ਦੋਵੇਂ ਧਿਰਾਂ (ਜੋ ਦੋਵੇਂ ਹਿੰਦੂ ਸਨ) ਦੇ ਜ਼ੋਰ ਪਾਉਣ 'ਤੇ ਅਜਿਹਾ ਕੀਤਾ ਸੀ। ਬਿਨੈਕਾਰ ਨੇ ਅਰਜ਼ ਕੀਤਾ ਹੈ ਕਿ ਜੇਕਰ ਉਸਨੂੰ ਪਹਿਲਾਂ ਤੋਂ ਪਤਾ ਹੁੰਦਾ ਜਾਂ ਉਸਦੇ ਕੋਲ ਉਕਤ ਅਖ਼ਬਾਰ ਵਿਚ ਛਪੇ ਨਿਆਂਮੂਰਤੀ ਨੋਰਿਸ ਸੰਬੰਧੀ ਬਿਆਨਾਂ ਨੂੰ ਗਲਤ ਮੰਨਣ ਦਾ ਕੋਈ ਕਾਰਣ ਹੁੰਦਾ ਤਾਂ ਉਸਨੇ ਨਿਆਂਮੂਰਤੀ ਨੌਰਿਸ

ਬਾਰੇ ਅਜਿਹੀ ਪ੍ਰਤੀਕ੍ਰਿਆ ਨਾ ਦਿੱਤੀ ਹੁੰਦੀ ਤੇ ਉਸਨੂੰ ਪ੍ਰਕਾਸ਼ਿਤ ਵੀ ਨਾ ਕੀਤਾ ਹੁੰਦਾ। ਉਸਨੇ ਬੇਨਤੀ ਕੀਤੀ ਕਿ ਇਹ ਪ੍ਰਤੀਕ੍ਰਿਆ ਉਸਨੇ ਗੁਮਰਾਹੀ ਕਾਰਣ ਵਿਅਕਤ ਕੀਤੀ ਸੀ, ਜਿਸਦੇ ਲਈ ਉਹ ਦਿਲੋਂ ਅਫ਼ਸੋਸ ਕਰਦਾ ਹੈ। ਬਿਨੈਕਾਰ ਨੇ ਇਸ ਗੱਲ ਬਾਰੇ ਪੂਰਾ ਚਾਨਣ ਪਾਉਣ ਦਾ ਯਤਨ ਕੀਤਾ ਹੈ ਕਿ ਉਸਨੇ ਅਦਾਲਤ ਦੇ ਅਧਿਕਾਰ-ਖੇਤਰ ਬਾਰੇ ਕੋਈ ਬਾਜ਼ਨਾਮਾ ਪੇਸ਼ ਨਹੀਂ ਕੀਤਾ ਹੈ। ਇਹ ਉਸਦੇ ਵਕੀਲ ਨੇ, ਜਿਹਾ ਵਕੀਲ ਨੇ ਆਪ ਆਖਿਆ ਹੈ, ਬਿਨੈਕਾਰ ਦੀ ਹਦਾਇਤ ਜਾਂ ਉਸ ਵਲੋਂ ਦਿੱਤੇ ਅਧਿਕਾਰ ਤੋਂ ਬਿਨਾਂ ਪੇਸ਼ ਕੀਤਾ ਹੈ, ਪਰ ਵਕੀਲ ਨੇ ਇਹ ਵੀ ਆਖਿਆ ਹੈ ਕਿ ਜੇਕਰ ਵਕੀਲ ਵਲੋਂ ਕੋਈ ਬਾਜ਼ਨਾਮਾ ਦਿੱਤਾ ਵੀ ਗਿਆ ਹੈ ਤਾਂ ਵੀ ਬਿਨੈਕਾਰ ਦੇ ਹਾਈਕੋਰਟ ਦੇ ਅਧਿਕਾਰ ਖੇਤਰ ਨੂੰ ਚੁਣੌਤੀ ਦੇਣ ਦੇ ਅਧਿਕਾਰ ਦੇ ਹੁੰਦਿਆਂ ਉਸਦੇ ਵਿਰੁਧ ਤੱਤ-ਭੱੜਤ ਕਾਰਵਾਈ ਨਹੀਂ ਕੀਤੀ ਜਾ ਸਕਦੀ ਸੀ। ਜਿਥੋਂ ਤਕ ਲੇਖ ਛਾਪਣ ਦੁਆਰਾ ਅਦਾਲਤ ਦੀ ਮਾਨਹਾਨੀ ਦਾ ਸੰਬੰਧ ਹੈ, ਅਜਿਹਾ ਬਾਜ਼ਨਾਮਾ ਨਾ ਤਾਂ ਬਿਨੈਕਾਰ ਦੇ ਵਿਰੁੱਧ ਵਰਤਿਆ ਜਾ ਸਕਦਾ ਹੈ ਅਤੇ ਨਾ ਹੀ ਉਕਤ ਅਦਾਲਤ ਨੂੰ ਉਹ ਅਧਿਕਾਰ-ਖੇਤਰ ਪ੍ਰਦਾਨ ਕਰ ਸਕਦਾ ਹੈ, ਜੋ ਉਸਨੂੰ ਕਾਨੂੰਨੀ ਤੌਰ 'ਤੇ ਪ੍ਰਾਪਤ ਨਹੀਂ ਹੈ।

ਇਹ ਬਿਨੈ-ਪੱਤਰ ਸਾਪ੍ਰਿਸ਼ਦ ਸਕਰੇਟੀ ਆਫ਼ ਸਟੇਟ ਫੌਰ ਇੰਡੀਆ ਨੂੰ ਭੇਜਿਆ ਗਿਆ। ਮਹਾਰਾਣੀ ਦੇ ਮੁਸ਼ੀਰ ਸ੍ਰੀ ਟੀ. ਐਚ. ਕੌਰਸਿਸ ਨੇ ਇਸ ਤੇ ਬਹਿਸ ਕੀਤੀ। ਉਸਨੇ ਮੁੱਖ ਤੌਰ 'ਤੇ ਆਪਣੀਆਂ ਦਲੀਲਾਂ ਨੂੰ ਭਾਰਤੀ ਦੰਡ ਸੰਹਿਤਾ ਅਤੇ ਫੌਜਦਾਰੀ ਕਾਰਵਾਈ ਵਿਧੀ, 1882 'ਤੇ ਕੇਂਦ੍ਰਿਤ ਰੱਖਿਆ। ਉਸਨੇ ਨਿਮਨ-ਲਿਖਤ ਸਵਾਲ ਉਠਾਏ :

(ੳ) ਕੀ ਭਾਰਤ ਦੀ ਕਿਸੇ ਜ਼ਾਬਤੇ ਦੀ ਅਦਾਲਤ ਵਿਚ ਇਕ ਜੱਜ ਦੇ ਨਿਆਂਕਾਰੀ ਹੈਸੀਅਤ ਵਿਚ ਮੁਕੱਦਮੇ ਦੀ ਸੁਣਵਾਈ ਦੌਰਾਨ ਦੇ ਵਤੀਰੇ ਬਾਰੇ, ਅਦਾਲਤ ਤੋਂ ਬਾਹਰ ਕੀਤੀ ਅਪਮਾਨਜਨਕ ਟੀਕਾ-ਟਿੱਪਣੀ ਨੂੰ ਲੈ ਕੇ ਤੁਰਤ-ਫੁਰਤ ਮਾਨਹਾਨੀ ਦੀ ਕਾਰਵਾਈ ਕਰਨਾ ਅਜਿਹਾ ਤਰੀਕਾ ਹੈ, ਜਿਸਦਾ ਅਧਿਕਾਰ ਅਦਾਲਤ ਨੂੰ ਦਿੱਤਾ ਗਿਆ ਹੈ ?

(ਅ) ਕੀ ਭਾਰਤੀ ਸੰਹਿਤਾਵਾਂ ਅਰਥਾਤ ਭਾਰਤੀ ਦੰਡ ਸੰਹਿਤਾ ਅਤੇ ਫੌਜਦਾਰੀ ਕਾਰਵਾਈ ਵਿਧੀ ਅਨੁਸਾਰ ਹੁਣ ਅਜਿਹੀ ਕਾਰਵਾਈ ਦਾ ਅਧਿਕਾਰ ਦੇ ਦਿੱਤਾ ਗਿਆ ਹੈ ?

18 ਜੁਲਾਈ, 1893 ਨੂੰ ਨਿਆਂਮੂਰਤੀ ਬੀ. ਪੀਕੌਕ ਨੇ ਵਿਚਾਰ ਅਭਿਵਿਅਕਤ ਕੀਤਾ ਕਿ ਜਨਵਰੀ 1883 ਵਿਚ ਲਾਗੂ ਹੋਈ ਫੌਜਦਾਰੀ ਕਾਰਵਾਈ ਵਿਧੀ, 1882 ਦੀਆਂ ਧਾਰਾਵਾਂ ਨੂੰ ਗਹੁ ਨਾਲ ਵਿਚਾਰਨ ਮਗਰੋਂ ਅਸੀਂ ਸਪਸ਼ਟ ਤੌਰ 'ਤੇ ਇਹ ਵਿਚਾਰ ਬਣਾਇਆ ਹੈ ਕਿ ਵਿਧੀ ਭਾਵੇਂ ਕੁੱਝ ਵੀ ਕਹਿੰਦੀ ਹੋਵੇ, ਹਾਈ ਕੋਰਟ ਨੂੰ ਇਹ ਅਧਿਕਾਰ ਪ੍ਰਾਪਤ ਸੀ ਕਿ ਉਹ ਬਿਨੈ-ਪੱਤਰ ਵਿਚ ਦੱਸੀ ਅਪਮਾਨਜਨਕ ਲਿਖਤ ਛਾਪਣ ਕਾਰਣ ਅਦਾਲਤ ਦੀ ਮਾਨਹਾਨੀ ਦੇ ਅਪਰਾਧ ਵਿੱਚ ਬਿਨੈਕਾਰ ਨੂੰ ਸਜ਼ਾ ਦੇ ਸਕੇ।

ਸੁਰਿੰਦਰ ਨਾਥ ਬਨਰਜੀ ਦੋ ਮਹੀਨੇ ਦੀਵਾਨੀ ਜੇਲ੍ਹ ਵਿਚ ਕੈਦ ਰਿਹਾ ਪਰ ਇਸ ਮੁਕੱਦਮੇ ਨੇ ਤਹਿਲਕਾ ਮਚਾ ਦਿੱਤਾ ਅਤੇ ਦੇਸ਼ ਵਿਚ ਉਸਦੀ ਚਰਚਾ ਘਰ-ਘਰ ਹੋਣ ਲੱਗੀ।

ਜਨਤਾ ਦੀ ਪ੍ਰਤੀਕ੍ਰਿਆ ਡੂੰਘੀ ਵੀ ਸੀ ਤੇ ਤਿੱਖੀ ਵੀ। ਬਨਰਜੀ ਦੇ ਕੈਦ ਹੋਣ ਦੀ ਖ਼ਬਰ ਨੇ ਸਾਰਿਆਂ ਵਿਚ ਰੋਸ ਪੈਦਾ ਕਰ ਦਿੱਤਾ। ਜਿਸ ਦਿਨ ਬਨਰਜੀ ਨੂੰ ਕੈਦ ਕੀਤਾ ਗਿਆ, ਉਸ ਦਿਨ ਕਲਕੱਤੇ ਵਿੱਚ ਹੜਤਾਲ ਹੋਈ ਤੇ ਸਾਰਾ ਕਾਰੋਬਾਰ ਠੱਪ ਰਿਹਾ। ਵਿਦਿਆਰਥੀਆਂ ਨੇ ਮਾਤਮ ਕੀਤਾ। ਕਿਉਂਕਿ ਰੋਸ ਸਭਾਵਾਂ ਵਿੱਚ ਹਾਜ਼ਰ ਹੋਣ ਵਾਲੀ ਭੀੜ ਲਈ ਕੋਈ ਵੀ ਹਾਲ ਕਾਫ਼ੀ ਨਹੀਂ ਸੀ, ਇਸ ਲਈ ਖੁੱਲ੍ਹੀਆਂ ਥਾਵਾਂ 'ਤੇ ਜਲਸੇ ਕਰਨ ਦੀ ਸ਼ੁਰੂਆਤ ਹੋਈ। ਇਹ ਜਲਸੇ ਉੱਚ ਜਾਂ ਪੜ੍ਹੇ-ਲਿਖੇ ਵਰਗਾਂ ਤਕ ਹੀ ਸੀਮਿਤ ਨਹੀਂ ਸਨ ਸਗੋਂ ਆਮ ਲੋਕ ਵੀ ਇਸ ਵਿਚ ਸ਼ਾਮਿਲ ਸਨ। ਹਿੰਦੂਆਂ ਦੀ ਮੂਰਤੀ ਨੂੰ ਅਦਾਲਤ ਵਿਚ ਘਸੀਟਿਆ ਗਿਆ ਸੀ, ਇਸ ਲਈ ਹਿੰਦੂ ਵਿਸ਼ੇਸ਼ ਤੌਰ 'ਤੇ ਗੁੱਸੇ ਵਿਚ ਸਨ। ਆਪਣੀ ਪਦਵੀ ਦੇ ਅਯੋਗ ਜੋ ਮਹੱਤਵਪੂਰਨ ਭੂਮਿਕਾ ਨਿਆਂਮੂਰਤੀ ਨੌਰਿਸ ਨੇ ਅਲਬਰਟ ਬਿਲ ਵਿਵਾਦ ਵਿਚ ਅਦਾ ਕੀਤੀ, ਉਸ ਨਾਲ ਲੋਕਾਂ ਦੀ ਉਤੇਜਨਾ ਹੋਰ ਵੀ ਵਧ ਗਈ। ਮਗਰੋਂ ਵੱਡੀ ਉਮਰੇ ਲਿਖੀ ਆਪਣੀ ਪੁਸਤਕ 'ਦੀ ਮੇਕਿੰਗ ਆਫ਼ ਏ ਨੇਸ਼ਨ' ਵਿੱਚ ਬਨਰਜੀ ਨੇ ਲਿਖਿਆ ਕਿ, "ਆਪਣੇ ਸਾਰੇ ਰਾਜਨੀਤਿਕ ਜੀਵਨ ਵਿੱਚ ਮੈਂ ਬੰਗਾਲ-ਵੰਡ ਦੀ ਸੁਧਾਈ ਨੂੰ ਲੈ ਕੇ ਮੱਚੀ ਖਲਬਲੀ ਇਸ ਤੋਂ ਪਹਿਲਾਂ ਕਦੀ ਨਹੀਂ ਸੀ ਵੇਖੀ। ਇਹ ਖਲਬਲੀ ਈਮਾਨਦਾਰ ਭਾਵਨਾਵਾਂ ਦੀ ਏਨੀ ਵਿਸ਼ਾਲ ਖਲਬਲੀ ਸੀ ਕਿ 1883 ਵਿਚ ਇਸ ਨੇ ਸਮੁੱਚੇ ਬੰਗਾਲ ਨੂੰ ਆਪਣੀ ਵਲਗਣ ਵਿਚ ਲੈ ਲਿਆ ਸੀ। ਮੇਰੇ ਨਾਲ ਹਮਦਰਦੀ ਅਤੇ ਹਾਈ ਕੋਰਟ ਦੇ ਫੈਸਲੇ ਵਿਰੁੱਧ ਰੋਸ ਪ੍ਰਗਟਾਉਣ ਲਈ ਲਗਭਗ ਹਰ ਜ਼ਿਕਰਯੋਗ ਸ਼ਹਿਰ ਵਿਚ ਜਨ-ਸਭਾਵਾਂ ਹੋਈਆਂ। ਲੋਕ-ਭਾਵਨਾ ਏਨੀ ਜ਼ਬਰਦਸਤ ਸੀ ਕਿ ਕਈ ਥਾਵਾਂ 'ਤੇ ਸਰਕਾਰੀ ਮੁਲਾਜ਼ਿਮ ਵੀ ਜਲਸਿਆਂ ਵਿਚ ਆ ਸ਼ਾਮਿਲ ਹੋਏ ਅਤੇ ਉਹਨਾਂ ਅਜਿਹਾ ਕਰਨ ਦਾ ਖ਼ਮਿਆਜ਼ਾ ਵੀ ਭੁਗਤਿਆ। ਇਹ ਮੁਜ਼ਾਹਰੇ ਅਸਥਾਈ ਜਿਹੇ ਮੁਜ਼ਾਹਿਰੇ ਨਹੀਂ ਸਨ। ਇਹਨਾਂ ਸੂਬੇ ਦੇ ਰਾਜਨੀਤਿਕ ਜੀਵਨ 'ਤੇ ਆਪਣੀ ਚਿਰਸਥਾਈ ਛਾਪ ਛੱਡੀ।" ਬਨਰਜੀ ਨੇ ਦਾਅਵਾ ਕੀਤਾ ਕਿ, "ਮੈਨੂੰ ਇਹ ਗੌਰਵ ਪ੍ਰਾਪਤ ਹੈ ਕਿ ਮੈਂ ਆਪਣੀ ਪੀੜ੍ਹੀ ਦਾ ਪਹਿਲਾ ਭਾਰਤੀ ਹਾਂ ਜਿਸਨੂੰ ਸਮਾਜ-ਸੇਵਾ ਦਾ ਫ਼ਰਜ਼ ਨਿਭਾਉਣ ਦੀ ਸਜ਼ਾ ਮਿਲੀ ਹੈ।"

ਸੁਰਿੰਦਰ ਨਾਥ ਬਨਰਜੀ ਵਿਰੁੱਧ ਚਲਾਏ ਗਏ ਮੁਕੱਦਮੇ ਤੋਂ ਭਾਰਤ ਵਿਚ ਰਾਜਨੀਤਿਕ ਚੇਤਨਾ ਦੀ ਲਹਿਰ ਦੌੜ ਗਈ ਅਤੇ ਇਸਨੂੰ ਵਿਦੇਸ਼ਾਂ ਵਿਚ ਵੀ ਬੜੀ ਪ੍ਰਸਿੱਧੀ ਪ੍ਰਾਪਤ ਹੋਈ। ਉਹ ਰਾਤੋ-ਰਾਤ ਹੀਰੋ ਬਣ ਗਿਆ। ਇਸਦੇ ਨਾਲ ਅਭਿਵਿਅਕਤੀ ਦੀ ਆਜ਼ਾਦੀ ਦੇ ਅਧਿਕਾਰ ਅਤੇ ਜਨਤਕ ਹਿਤਾਂ ਲਈ ਅਖਬਾਰਾਂ ਨੂੰ ਆਜ਼ਾਦ ਤੇ ਬੇਲਾਗ ਵਿਚਾਰ ਛਾਪਣ ਦੀ ਖੁਲ੍ਹ ਦਾ ਬੀਜ ਬੀਜਿਆ ਗਿਆ। ਇਸਨੇ ਆਪਣੀ ਮਾਨਹਾਨੀ ਲਈ ਅਦਾਲਤਾਂ ਦੇ ਆਪ ਮੁਕੱਦਮਾ ਚਲਾਉਣ ਦੇ ਅਧਿਕਾਰ-ਖੇਤਰ ਨੂੰ ਵੰਗਾਰਿਆ। ਇਸਨੇ ਇਸ ਸਿਧਾਂਤ ਦੀ ਸਥਾਪਨਾ ਕੀਤੀ ਕਿ ਹਾਈ ਕੋਰਟ ਦੇ ਜੱਜ ਨੂੰ ਵੀ ਜਨਤਾ ਦੇ ਜਜ਼ਬਾਤ ਦੀ ਕਦਰ ਕਰਨੀ ਚਾਹੀਦੀ ਹੈ ਅਤੇ ਉਹ ਵੀ ਜਿਵੇਂ ਚਾਹੇ ਉਵੇਂ ਨਹੀਂ ਕਰ ਸਕਦਾ। ਮਜ਼ੇ ਦੀ ਗੱਲ ਇਹ ਹੈ ਕਿ ਇਸ ਤੋਂ ਮਗਰੋਂ ਸੁਰਿੰਦਰ ਨਾਥ ਬਨਰਜੀ ਨੂੰ ਇੰਡੀਅਨ ਨੈਸ਼ਨਲ ਕਾਂਗਰਸ ਦੇ ਗਿਆਰਵੇਂ ਇਜਲਾਸ ਦਾ ਪ੍ਰਧਾਨ ਥਾਪਿਆ ਗਿਆ।

# ਬਾਲ ਗੰਗਾਧਰ ਤਿਲਕ

*(1857-1920)*

ਬਾਲ ਗੰਗਾਧਰ ਤਿਲਕ ਇਕ ਪ੍ਰਸਿੱਧ ਭਾਰਤੀ ਰਾਸ਼ਟਰਵਾਦੀ ਨੇਤਾ ਅਤੇ ਪ੍ਰਚੰਡ ਵਿੱਦਵਾਨ ਸੀ। ਰਤਨਾਗਿਰੀ ਦੇ ਇਕ ਮਰਾਠਾ ਬ੍ਰਾਹਮਣ ਪਰਿਵਾਰ ਵਿਚ ਜੰਮੇ ਤਿਲਕ ਨੇ ਦੱਖਣ ਕਾਲਜ ਵਿਚ ਵਿਦਿਆ ਪ੍ਰਾਪਤ ਕੀਤੀ, ਵਕਾਲਤ ਦੀ ਡਿਗਰੀ ਲਈ, ਫਰਗੂਸਨ ਕਾਲਜ ਦੀ ਸਥਾਪਨਾ ਕੀਤੀ ਅਤੇ ਇਕ ਪੱਤਰਕਾਰ ਦੇ ਤੌਰ 'ਤੇ 'ਮਰਾਠਾ' (ਅੰਗਰੇਜ਼ੀ) ਅਤੇ 'ਕੇਸਰੀ' (ਮਰਾਠੀ) ਨਾਂ ਦੇ ਦੋ ਪਰਚਿਆਂ ਦੀ ਸੰਪਾਦਨਾ ਕੀਤੀ। 1897 ਵਿੱਚ ਉਸਨੇ ਸ਼ਿਵਾਜੀ ਪੁਰਬ ਆਰੰਭ ਕੀਤਾ ਅਤੇ ਭਾਰਤੀਆਂ ਅੰਦਰ ਦੇਸ਼ ਭਗਤੀ ਦੀ ਭਾਵਨਾ ਨੂੰ ਸੁਰਜੀਤ ਕਰਨ ਦਾ ਉਪਰਾਲਾ ਕੀਤਾ। ਪੂਨਾ ਵਿੱਚ ਫੈਲੀ ਪਲੇਗ ਦੀ ਰੋਕ-ਥਾਮ ਲਈ ਸਰਕਾਰੀ ਯਤਨਾਂ ਬਾਰੇ ਉਸਦੀ ਸਖ਼ਤ ਆਲੋਚਨਾ ਕਾਰਨ ਉਸਦੇ ਵਿਰੁੱਧ ਮੁਕੱਦਮਾ ਚਲਾਇਆ ਗਿਆ ਅਤੇ ਰਾਜਧ੍ਰੋਹ ਦਾ ਇਲਜ਼ਾਮ ਲਾ ਕੇ ਉਸਨੂੰ ਸਜ਼ਾ ਸੁਣਾਈ ਗਈ। 1907 ਵਿੱਚ, ਉਸਨੇ ਕਾਂਗਰਸ ਪਾਰਟੀ ਦੇ ਅੱਤਿਵਾਦੀ ਧੜੇ ਨੂੰ ਸਿਰਫ਼ ਮਤੇ ਪਾਸ ਕਰਨ ਦੀ ਨੀਤੀ ਛੱਡ, ਇਕਮੁੱਠ ਹੋ ਕੇ ਕਿਸੇ ਵਧੇਰੇ ਪ੍ਰਭਾਵਸ਼ਾਲੀ ਢੰਗ ਨਾਲ ਆਪਣੀਆਂ ਮੰਗਾਂ ਮਣਵਾਉਣ ਲਈ ਹੋਕਾ ਦਿੱਤਾ।

ਤਿਲਕ ਅਤੇ ਉਸਦੇ ਸਾਥੀਆਂ — ਬਿਪਿਨ ਪਾਲ ਅਤੇ ਲਾਲ ਲਾਜਪਤ ਰਾਏ ਨੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਇਸ ਨਿਸ਼ਾਨੇ ਨੂੰ ਮੰਨਣੋਂ ਇਨਕਾਰ ਕੀਤਾ ਕਿ ਭਾਰਤ ਲਈ ਉਹੋ ਜਿਹੀ ਉੱਤਰਦਾਈ ਸਰਕਾਰ ਪ੍ਰਾਪਤ ਕਰਨੀ ਹੈ, ਜਿਹੋ ਜਿਹੀ ਬਰਤਾਨਵੀ ਸਾਮਰਾਜ ਦੀਆਂ ਹੋਰਨਾਂ ਆਤਮ-ਸ਼ਾਸਿਤ ਕਲੋਨੀਆਂ ਵਿਚ ਦਿੱਤੀ ਗਈ ਹੈ। ਉਸਨੇ ਭਾਰਤ ਲਈ ਬਰਤਾਨਵੀ ਕਬਜ਼ੇ ਤੋਂ ਪੂਰਨ ਮੁਕਤ ਸਵੈਸ਼ਾਸੀ ਸਰਕਾਰ ਅਰਥਾਤ 'ਸਵਰਾਜ' ਦੀ ਮੰਗ ਕੀਤੀ। ਇੰਡੀਅਨ ਨੈਸ਼ਨਲ ਕਾਂਗਰਸ ਦੇ ਨਰਮ ਦਲੀਆਂ ਨਾਲ ਮਤਭੇਦਾਂ ਕਾਰਣ ਉਸਨੇ 1916 ਵਿਚ 'ਹੋਮ ਰੂਲ ਲੀਗ' ਦੀ ਸਥਾਪਨਾ ਕੀਤੀ। ਤਿਲਕ 1919 ਦੇ ਗੌਰਮਿੰਟ ਆਫ਼ ਇੰਡੀਆ ਐਕਟ ਤੋਂ ਸੰਤੁਸ਼ਟ ਨਹੀਂ ਸੀ, ਪਰ ਭਾਣਾ ਕਰਤਾਰ ਦਾ ਕਿ ਅਗਸਤ 1920 ਵਿਚ ਉਸਦਾ ਦਿਹਾਂਤ ਹੋ ਗਿਆ। ਦਸੰਬਰ 1920 ਦੇ ਨਾਗਪੁਰ ਇਜਲਾਸ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਨੇ ਰਿਆਸਤੀ ਹੈਸੀਅਤ ਦੀ ਮੰਗ ਤਿਆਗ ਕੇ 'ਪੂਰਨ ਸਵਰਾਜ' ਨੂੰ ਪਾਰਟੀ ਦਾ ਪ੍ਰਮੁਖ ਨਿਸ਼ਾਨਾ ਮਿਥ ਲਿਆ। ਇਸ ਤਰ੍ਹਾਂ ਨਾਲ ਤਿਲਕ ਆਪਣੇ ਦਿਹਾਂਤ ਮਗਰੋਂ ਬੜੀ ਹਦ ਤਕ ਸੁਰਖ਼ਰੂ ਹੋ ਨਿਬੜਿਆ। ਆਪਣੀ ਅੰਗਰੇਜ਼-ਦੁਸ਼ਮਣੀ ਕਾਰਣ ਭਾਵੇਂ ਉਸਨੂੰ ਲੰਮਾ ਸਮਾਂ ਬਰਤਾਨਵੀ ਜੇਲ੍ਹਾਂ ਵਿਚ ਕੈਦ ਰਹਿਣਾ ਪਿਆ ਪਰ ਉਸਦਾ ਜਜ਼ਬਾ ਕਦੀ ਵੀ ਠੰਡਾ ਨਾ ਪਿਆ।

ਇਸ ਦੇ ਬਾਵਜੂਦ ਸਰ ਵੇਲੇਂਟਾਈਨ ਕਿਰੋਲ ਨੇ ਆਪਣੀ ਪੁਸਤਕ 'ਇੰਡੀਅਨ ਅਨਰੈਸਟ' ਵਿਚ ਉਸਦੀ ਬੜੀ ਭੰਡੀ ਕੀਤੀ। ਉਸਨੇ 1918 ਵਿਚ ਇੰਗਲੈਂਡ ਜਾ ਕੇ ਕਿਰੋਲ 'ਤੇ ਮੁਕੱਦਮਾ ਕੀਤਾ ਪਰ ਅੰਗਰੇਜ਼ੀ ਅਦਾਲਤਾਂ ਨੇ ਪੁੱਠਾ ਫੈਸਲਾ ਹੀ ਦਿੱਤਾ। ਉਸ ਦੀਆਂ ਦੋ ਰਚਨਾਵਾਂ, 'ਗੀਤਾ

ਰਹੱਸ' ਅਤੇ 'ਦੀ ਐਰਾਇਅਨ' (ਵੇਦਾਂ ਦੀ ਪੁਰਾਤਨਤਾ ਬਾਰੇ ਉਸਦੀ ਖੋਜ) ਉਸਦੇ ਪੰਡਤਾਊਪੁਣੇ ਅਤੇ ਵਿੱਦਵਤਾ ਦੇ ਦਸਤਾਵੇਜ਼ ਹਨ। ਮਹਾਤਮਾ ਗਾਂਧੀ ਨੂੰ ਦੱਖਣੀ ਅਫਰੀਕਾ ਤੋਂ ਭਾਰਤ ਪਰਤਾਉਣ ਦੀ ਬਹੁਤੀ ਪ੍ਰੇਰਣਾ ਉਸ ਨੇ ਦਿੱਤੀ ਸੀ ਅਤੇ ਆਪਣੀ ਥਾਵੇਂ ਮਹਾਤਮਾ ਗਾਂਧੀ ਤਿਲਕ ਦੀ ਰਾਜਨੀਤਿਕ ਫ਼ਿਲਾਸਫ਼ੀ ਤੋਂ ਬਹੁਤ ਪ੍ਰਭਾਵਿਤ ਸੀ।

# ਤਿਲਕ ਵਿਰੁੱਧ ਮੁਕੱਦਮਾ

(1908)

1905 ਅਤੇ 1908 ਵਿੱਚ, ਲੋਕਮਾਨਿਆ ਬਾਲ ਗੰਗਾਧਰ ਤਿਲਕ ਵਿਰੁੱਧ ਚਲਾਏ ਗਏ ਮੁਕੱਦਮਿਆਂ ਦੇ ਇਤਿਹਾਸਕ ਮਹੱਤਵ ਅਤੇ ਰਾਜਨੀਤਿਕ ਤਾਤਪਰਜਾਂ ਦੀ ਗੱਲ ਕਰਨ ਨੂੰ ਕਦੀ ਵੀ ਅਤਿਕਥਨੀ ਨਹੀਂ ਆਖਿਆ ਜਾ ਸਕਦਾ। ਅੰਗਰੇਜ਼ ਸਰਕਾਰ ਬੋਲਣ ਅਤੇ ਇਜ਼ਹਾਰ ਦੀ ਆਜ਼ਾਦੀ ਨੂੰ ਮਲੀਆਮੇਟ ਕਰਨਾ ਚਾਹੁੰਦੀ ਸੀ। ਅੰਗਰੇਜ਼ੀ ਰਾਜ ਦਾ ਤਖ਼ਤਾ ਪਲਟਾਉਣ ਦੀ ਕਿਸੇ ਵੀ ਜੱਥੇਬੰਦ ਕੋਸ਼ਿਸ਼ ਨੂੰ ਬੇਰਹਿਮੀ ਨਾਲ ਦਬਾਉਣਾ ਹੁੰਦਾ ਸੀ। ਭਾਰਤੀਆਂ ਦੇ ਸ਼ੋਸ਼ਣ ਅਤੇ ਉਤਪੀੜਣ ਵਿਰੁੱਧ ਰੋਸ ਦੀ ਆਵਾਜ਼ ਉਠਾਉਣ ਵਾਲੇ ਕਿਸੇ ਵੀ ਵਿਅਕਤੀ ਨੂੰ ਸਜ਼ਾ ਦੇਣ ਲਈ ਅੰਗਰੇਜ਼ ਭਾਰਤੀ ਦੰਡ ਸੰਹਿਤਾ, ਰਾਜਧ੍ਰੋਹ ਕਾਨੂੰਨ ਅਤੇ ਫੌਜਦਾਰੀ ਜ਼ਾਬਤਾ ਵਿਧੀ ਦੀਆਂ ਧਾਰਾਵਾਂ ਦਾ ਮਨ-ਭਾਉਂਦਾ ਪ੍ਰਯੋਗ ਕਰਦੇ ਹੁੰਦੇ ਸਨ।

1905 ਵਿੱਚ ਲਾਰਡ ਕਰਜ਼ਨ ਦੀ ਬੰਗਾਲ-ਵੰਡ ਦਾ ਬੰਗਾਲ ਅਤੇ ਹੋਰ ਸਾਰੇ ਦੇਸ਼ ਵਿੱਚ ਜ਼ਬਰਦਸਤ ਵਿਰੋਧ ਹੋਇਆ। ਰੋਸ ਦੇ ਪ੍ਰਗਟਾਅ ਲਈ ਹਿੰਸਾਤਮਕ ਤਰੀਕੇ ਵੀ ਅਪਣਾਏ ਗਏ ਅਤੇ ਅਹਿੰਸਾਤਮਕ ਤਰੀਕੇ ਵੀ। ਬੰਗਾਲ ਦੇ ਮੁਜ਼ਫਰਪੁਰ ਵਿੱਚ ਦੋ ਅੰਗਰੇਜ਼ ਔਰਤਾਂ ਦੀ ਜਾਨ ਲੈਣ ਵਾਲੇ ਬੰਬ ਧਮਾਕੇ ਮਗਰੋਂ ਜੋ ਬੇਰਹਿਮ ਦਮਨ-ਚੱਕਰ ਚਲਾਇਆ ਗਿਆ, ਉਸਦੀ ਮਿਸਾਲ ਪਹਿਲਾਂ ਕੋਈ ਨਹੀਂ ਮਿਲਦੀ। ਕਿਸੇ ਨੂੰ ਵੀ ਨਹੀਂ ਸੀ ਬਖ਼ਸ਼ਿਆ ਗਿਆ। ਅੰਗਰੇਜ਼ ਹਾਕਮਾਂ ਨੇ ਮਾਸੂਮ ਲੋਕਾਂ ਨੂੰ ਗੋਲੀਆਂ ਨਾਲ ਭੁੰਨਿਆ, ਗ੍ਰਿਫ਼ਤਾਰੀਆਂ ਕੀਤੀਆਂ, ਜੇਲ੍ਹੀਂ ਡੱਕਿਆ ਅਤੇ ਉਹਨਾਂ ਨੂੰ ਤਸੀਹੇ ਦਿੱਤੇ।

ਭਾਰਤੀ ਲੋਕਾਂ ਨੂੰ ਚੇਤੰਨ ਕਰਨ ਅਤੇ ਲੋਕ ਰਾਏ ਦੇ ਨਿਰਮਾਣ ਲਈ ਬਾਲ ਗੰਗਾਧਰ ਤਿਲਕ ਨੇ ਪੂਨਾ ਤੋਂ ਮਰਾਠੀ ਸਪਤਾਹਿਕ 'ਕੇਸਰੀ' ਕੱਢਣਾ ਸ਼ੁਰੂ ਕੀਤਾ। ਅੰਗਰੇਜ਼ਾਂ ਵੱਲੋਂ ਕਿਸੇ ਵੀ ਰਾਸ਼ਟਰੀ ਅੰਦੋਲਨ, ਗਤੀਵਿਧੀ ਜਾਂ ਦਮਨ ਬਾਰੇ ਕੋਈ ਵੀ ਖ਼ਬਰ ਛਾਪਣ 'ਤੇ ਪਾਬੰਦੀ ਦੇ ਬਾਵਜੂਦ ਤਿਲਕ ਨੇ ਅਤਿਅੰਤ ਸਾਹਸ ਪੂਰਬਕ ਇਸਦੇ ਕਈ ਅੰਕਾਂ ਵਿੱਚ ਇਹਨਾਂ ਹਾਲਾਤ ਅਤੇ ਦਮਨ-ਸਾਧਨਾਂ ਬਾਰੇ ਸੰਪਾਦਕੀ ਲਿਖ ਕੇ ਇਹਨਾਂ ਦੀ ਆਲੋਚਨਾ ਕੀਤੀ। ਇਸ ਮੰਤਵ ਦੇ ਚਾਰ ਸੰਪਾਦਕੀ ਲਿਖੇ ਗਏ — 'ਦੇਸ਼ ਦਾ ਦੁਰਭਾਗ', 'ਬੰਬ ਧਮਾਕੇ ਤੋਂ ਦੋਹਰੀ ਚਿਤਾਵਨੀ', 'ਨਾਜ਼ੁਕ ਹਾਲਤ' ਅਤੇ 'ਇਹ ਉਪਰਾਲੇ ਕਾਫ਼ੀ ਨਹੀਂ ਹਨ।' ਨਤੀਜੇ ਵੱਜੋਂ ਸਰਕਾਰ ਨੇ ਇਰਾਦੀ ਤੌਰ 'ਤੇ ਨੋਟਿਸ ਜਾਰੀ ਕੀਤੇ, ਪ੍ਰੈਸ ਅਤੇ ਘਰ ਦੀ ਤਲਾਸ਼ੀ ਲਈ ਅਤੇ ਰਾਜਧ੍ਰੋਹ ਦਾ ਇਲਜ਼ਾਮ ਲਾ ਕੇ ਤਿਲਕ ਨੂੰ ਗ੍ਰਿਫ਼ਤਾਰ ਕਰ ਲਿਆ। ਬੰਬਈ ਹਾਈ ਕੋਰਟ ਵਿੱਚ ਤਿੰਨ ਹਫ਼ਤੇ ਲੰਮੀ ਖਿੱਚੀ ਸੁਣਵਾਈ ਦੌਰਾਨ ਇਕ ਅੰਗਰੇਜ਼ੀ ਨਿਆਂ-ਪ੍ਰੀਸ਼ਦ ਨੇ ਤਿਲਕ ਵਿਰੁੱਧ ਰਾਜਧ੍ਰੋਹ ਦਾ ਮੁਕੱਦਮਾ ਸੁਣਿਆ ਅਤੇ ਉਸਨੂੰ ਮੁਜਰਿਮ ਕਰਾਰ

ਦੇ ਦਿੱਤਾ। ਇਸ ਮੁਕੱਦਮੇ ਦੌਰਾਨ ਤਿਲਕ ਨੇ ਆਪਣਾ ਬਚਾਅ ਪੱਖ ਆਪ ਪੇਸ਼ ਕੀਤਾ। ਸਜ਼ਾ ਸੁਣਾਏ ਜਾਣ 'ਤੇ ਉਸਨੇ ਜੋ ਕਦੀ ਨਾ ਮਿਟਣ ਵਾਲੇ ਸ਼ਬਦ ਉਚਾਰੇ ਸਨ, ਉਹ ਸ਼ਬਦ ਹੁਣ ਬੰਬਈ ਹਾਈ ਕੋਰਟ ਦੇ ਉਸੇ ਕਮਰੇ ਵਿੱਚ ਇਕ ਤਖ਼ਤੀ 'ਤੇ ਲਿਖੇ ਹੋਏ ਹਨ, ਜਿਸ ਵਿੱਚ ਉਸਦੇ ਵਿਰੁੱਧ ਸੁਣਵਾਈ ਮਗਰੋਂ ਉਸਨੂੰ ਸਜ਼ਾ ਸੁਣਾਈ ਗਈ ਸੀ। ਇਹ ਸ਼ਬਦ ਹਨ : "ਮੈਂ ਕੇਵਲ ਏਨਾ ਆਖਣਾ ਚਾਹੁੰਦਾ ਹਾਂ ਕਿ ਨਿਆਂ-ਪ੍ਰੀਸ਼ਦ ਦੇ ਫ਼ੈਸਲੇ ਦੇ ਬਾਵਜੂਦ ਮੈਂ ਨਿਰਦੋਸ਼ ਹਾਂ। ਸਾਡੀਆਂ ਕਿਸਮਤਾਂ 'ਤੇ ਰਾਜ ਕਰਨ ਵਾਲੀ ਕੋਈ ਉਚੇਰੀ ਸੱਤਾ ਵੀ ਹੈ ਤੇ ਇਹ ਸ਼ਾਇਦ ਉਸੇ ਦਿੱਵ-ਸੱਤਾ ਦੀ ਰਜ਼ਾ ਹੈ ਕਿ ਜਿਸ ਉਦੇਸ਼ ਦੀ ਪ੍ਰਤੀਨਿਧਤਾ ਮੈਂ ਕਰ ਰਿਹਾ ਹਾਂ, ਉਹ ਸ਼ਾਇਦ ਮੇਰੇ ਆਜ਼ਾਦ ਰਹਿਣ ਨਾਲੋਂ ਮੇਰੇ ਜ਼ੁਲਮ ਸਹਿਣ 'ਤੇ ਵਧੇਰੇ ਪ੍ਰਫੁਲਤ ਹੋਵੇਗਾ।"

ਭਾਰਤੀ ਕਾਨੂੰਨੀ ਸੁਣਵਾਈਆਂ ਦੇ ਇਤਿਹਾਸ ਵਿਚ ਇਸ ਸੁਣਵਾਈ ਜਿਹੀ ਕੋਈ ਦੂਜੀ ਮਿਸਾਲ ਨਹੀਂ ਹੈ। ਬੰਬਈ ਹਾਈ ਕੋਰਟ ਦੇ ਸੈਂਟ੍ਰਲ ਹਾਲ ਵਿਚ ਤਖ਼ਤੀ ਦੀ ਪਰਦਾ-ਕੁਸ਼ਾਈ ਕਰਦਿਆਂ ਉਸ ਸਮੇਂ ਦੇ ਚੀਫ਼ ਜਸਟਿਸ ਸ੍ਰੀ ਐਮ. ਸੀ. ਛਾਗਲਾ ਨੇ ਕਿਹਾ ਸੀ : "ਅੱਜ ਸਵੇਰੇ ਲੋਕਮਾਨਿਆ ਤਿਲਕ ਦੀ ਯਾਦ ਵਿਚ ਤਖ਼ਤੀ ਤੋਂ ਪਰਦਾ ਹਟਾਉਣ ਦਾ ਜੋ ਸੁਭਾਗ ਮੈਨੂੰ ਪ੍ਰਾਪਤ ਹੋਇਆ ਹੈ, ਉਸਦਾ ਮੁੱਲ ਮੈਨੂੰ ਮਿਲੀ ਕਿਸੇ ਵੀ ਸ੍ਰੇਸ਼ਠਤਾ, ਕਿਸੇ ਵੀ ਸਨਮਾਨ ਨਾਲੋਂ ਕਿਤੇ ਵਡੇਰਾ ਹੈ। ਬਾਰਾਂ ਵਰ੍ਹਿਆਂ ਦੇ ਸਮੇਂ ਵਿਚ ਦੋ ਵਾਰੀ ਲੋਕਮਾਨਿਆ ਤਿਲਕ ਇਸੇ ਕਮਰੇ ਅੰਦਰ ਮੁਲਜ਼ਿਮਾਂ ਦੇ ਕਟਿਹਰੇ ਵਿੱਚ ਬੈਠਿਆ ਸੀ ਅਤੇ ਦੋਵਾਂ ਮੌਕਿਆਂ 'ਤੇ ਉਸਨੂੰ ਮੁਜਰਿਮ ਕਰਾਰ ਦੇ ਕੇ ਕੈਦ ਦੀ ਸਜ਼ਾ ਸੁਣਾਈ ਗਈ ਸੀ। ਅਸੀਂ ਅੱਜ ਇੱਥੇ ਉਸ ਸੰਤਾਪ ਦਾ ਪਸ਼ਚਾਤਾਪ ਕਰਨ ਲਈ ਇਕੱਠੇ ਹੋਏ ਹਾਂ ਜੋ ਇਹਨਾਂ ਸਜ਼ਾਵਾਂ ਕਾਰਣ ਭਾਰਤ ਦੇ ਉਸ ਮਹਾਨ ਵਿਲੱਖਣ ਸਪੂਤ ਨੂੰ ਝੱਲਣਾ ਪਿਆ ਸੀ। ਇਸ ਨਮੋਸ਼ੀ ਨੇ ਸਾਡਾ ਰਿਕਾਰਡ ਖ਼ਰਾਬ ਕੀਤਾ ਸੀ। ਅਸੀਂ ਇਸ ਸਮੇਂ ਉਸ ਖ਼ਰਾਬੀ ਅਤੇ ਨਮੋਸ਼ੀ ਨੂੰ ਮਿਟਾਉਣ ਲਈ ਇਥੇ ਬੈਠੇ ਹੋਏ ਹਾਂ। ਇਹ ਕਿਹਾ ਜਾ ਸਕਦਾ ਹੈ ਕਿ ਉਹ ਸਜ਼ਾਵਾਂ ਇਨਸਾਫ਼-ਪੂਰਤੀ ਦੇ ਤਕਨੀਕੀ ਪੱਖ ਤੋਂ ਸੁਣਾਈਆਂ ਗਈਆਂ ਸਨ, ਪਰ ਅਸੀਂ ਇਹ ਗੱਲ ਜ਼ੋਰ ਦੇ ਕੇ ਆਖ ਰਹੇ ਹਾਂ ਕਿ ਉਹ ਸਜ਼ਾਵਾਂ ਬੁਨਿਆਦੀ ਇਨਸਾਫ਼ ਤੋਂ ਖੁੱਲਮ-ਖੁਲ੍ਹਾ ਇਨਕਾਰ ਸਨ। ਉਸਨੂੰ ਦੇਸ਼ ਭਗਤੀ ਦੇ ਜੁਰਮ ਦੀ ਸਜ਼ਾ ਦਿੱਤੀ ਗਈ ਸੀ। ਉਸਨੂੰ ਇਸ ਲਈ ਸਜ਼ਾ ਦਿੱਤੀ ਗਈ ਸੀ ਕਿਉਂਕਿ ਉਹ ਆਪਣੇ ਦੇਸ਼ ਨੂੰ ਆਪਣੀ ਜਾਨ ਅਤੇ ਆਪਣੀ ਜ਼ਾਤੀ ਆਜ਼ਾਦੀ ਤੋਂ ਉੱਚਾ ਸਮਝਦਾ ਸੀ। ਦੇਵੀਓ ਤੇ ਸੱਜਣੋ ! ਸਾਡੇ ਸਮਕਾਲੀ, ਸਾਡਾ ਸਮਾਂ ਸਾਡੇ ਬਾਰੇ ਜੋ ਫੈਸਲਾ ਦਿੰਦਾ ਹੈ, ਉਹ ਬਹੁਤਾ ਮਹਤਵਪੂਰਨ ਨਹੀਂ ਹੁੰਦਾ। ਅਸਾਨੂੰ ਇਤਿਹਾਸ ਦੇ ਪ੍ਰਮਾਣੀਕ ਫੈਸਲੇ ਦੀ ਉਡੀਕ ਕਰਨੀ ਚਾਹੀਦੀ ਹੈ ਅਤੇ ਇਤਿਹਾਸ ਦਾ ਪ੍ਰਮਾਣੀਕ ਫੈਸਲਾ ਇਹ ਹੈ ਕਿ ਇਹਨਾਂ ਦੋਹਾਂ ਸਜ਼ਾਵਾਂ ਨੂੰ ਆਜ਼ਾਦੀ ਅਤੇ ਦੇਸ਼ ਭਗਤੀ ਦੀ ਆਵਾਜ਼ ਨੂੰ ਕੁਚਲਣ ਦਾ ਇਰਾਦਾ ਕਹਿ ਕੇ ਭੰਡਿਆ ਜਾਵੇ ਅਤੇ ਲੋਕਮਾਨਿਆ ਤਿਲਕ ਦੇ ਕਰਮ ਨੂੰ ਹਰ ਵਿਅਕਤੀ ਦੇ ਆਪਣੇ ਦੇਸ਼ ਲਈ ਸੰਘਰਸ਼ ਕਰਨ ਦੇ ਅਧਿਕਾਰ ਦੇ ਰੂਪ ਵਿਚ ਉਚਿਤ ਮੰਨਿਆ ਜਾਵੇ। ਇਹ ਦੋਵੇਂ ਸਜ਼ਾਵਾਂ ਇਤਿਹਾਸ ਦੀ ਨਿਖਿੱਧ ਕੰਮਾਂ ਲਈ ਰਾਖਵੀਂ ਵਿਸਮ੍ਰਿਤੀ ਵਿਚ ਜਾ ਚੁੱਕੀਆਂ ਹਨ। ਸਮੇਂ ਦੇ ਨਾਲ-ਨਾਲ ਤਿਲਕ ਦੀ ਪ੍ਰਸਿੱਧੀ ਅਤੇ ਗੌਰਵ ਵਿਚ ਵਾਧਾ ਹੋਇਆ ਹੈ। . . . "

ਤਿਲਕ 'ਤੇ ਤਿੰਨ ਮੁਕੱਦਮੇ ਚਲਾਏ ਗਏ ਸਨ। ਪਹਿਲਾ ਮੁਕੱਦਮਾ 1897 ਵਿਚ 'ਕੇਸਰੀ' ਵਿਚ ਇਕ ਲੇਖ ਛਾਪਣ ਕਾਰਣ ਰਾਜਧ੍ਰੋਹ ਦਾ ਇਲਜ਼ਾਮ ਲਾ ਕੇ ਭਾਰਤੀ ਦੰਡ ਸੰਹਿਤਾ ਦੀ ਧਾਰਾ 124-ਏ ਦੇ ਅਧੀਨ ਚਲਾਇਆ ਗਿਆ ਸੀ। ਇਸ ਵਿੱਚ ਉਸਨੂੰ 18 ਮਹੀਨੇ ਦੀ ਕੈਦ-ਬਾਮੁਸ਼ੱਕਤ ਹੋਈ ਸੀ। ਉਸਨੇ ਇਸ ਦੇ ਖਿਲਾਫ਼ ਪ੍ਰੀਵੀ ਕੌਂਸਲ ਵਿਚ ਅਪੀਲ ਕਰਨ ਲਈ ਹਾਈ ਕੋਰਟ ਤੋਂ ਆਗਿਆ ਮੰਗੀ ਸੀ, ਜੋ ਨਹੀਂ ਦਿੱਤੀ ਗਈ ਸੀ। ਇਸਤੇ ਉਸਨੇ, ਮਗਰੋਂ, ਇੰਗਲੈਂਡ ਦੇ ਪ੍ਰਧਾਨ ਮੰਤਰੀ ਬਣੇ ਸ੍ਰੀ ਐਸਕਿਉਇਥ ਨੂੰ ਵਕੀਲ ਕਰਕੇ ਪ੍ਰੀਵੀ ਕੌਂਸਲ ਤੋਂ ਅਪੀਲ ਕਰਨ ਦੀ ਵਿਸ਼ੇਸ਼ ਆਗਿਆ ਮੰਗੀ। ਪ੍ਰੀਵੀ ਕੌਂਸਲ ਨੇ ਵੀ ਨਾਂਹ ਕਰ ਦਿੱਤੀ।

ਦੂਜਾ ਮੁਕੱਦਮਾ 1908 ਵਿਚ ਨਿਆਂਮੂਰਤੀ ਡਾਵਰ ਦੀ ਅਦਾਲਤ ਵਿਚ ਚੱਲਿਆ। ਇਸ ਮੁਕੱਦਮੇ ਵਿੱਚ ਵੀ ਉਸ ਉੱਪਰ ਰਾਜਧ੍ਰੋਹ ਦਾ ਇਲਜ਼ਾਮ ਸੀ ਕਿਉਂਕਿ ਉਸਨੇ 'ਕੇਸਰੀ' ਵਿੱਚ ਕੁਝ ਲੇਖ ਬੰਗਾਲੀ ਅੱਤਿਵਾਦੀਆਂ ਵਲੋਂ ਬਿਹਾਰ ਦੇ ਮੁਜ਼ੱਫਰਪੁਰ ਵਿਚ ਕੀਤੇ ਬੰਬ-ਕਾਂਡ ਬਾਰੇ ਛਾਪੇ ਸਨ। ਆਪਣੇ ਲੇਖ ਵਿਚ ਉਸਨੇ ਭਾਰਤੀਆਂ ਦੇ ਇਸ ਪ੍ਰਕਾਰ ਰੋਸ ਪ੍ਰਗਟ ਕਰਨ ਨੂੰ ਉਚਿਤ ਠਹਿਰਾਇਆ ਸੀ। ਤਿਲਕ ਦੇ ਵਿਰੁੱਧ ਧਾਰਾ 124-ਏ ਅਧੀਨ ਮੁਕੱਦਮਾ ਦਰਜ ਹੋਇਆ, ਜੋ ਬੜੀ ਦੇਰ ਤਕ ਚਲਦਾ ਰਿਹਾ। ਆਪਣਾ ਬਚਾਅ ਪੱਖ ਤਿਲਕ ਨੇ ਆਪ ਪੇਸ਼ ਕੀਤਾ। ਇਸਦੇ ਲਈ ਉਸਨੇ ਜੋ ਕਮਾਲ ਦਾ ਪ੍ਰਤੀਵਾਦ ਤਿਆਰ ਕੀਤਾ, ਉਹ ਇਕ ਇਤਿਹਾਸਿਕ ਮਹੱਤਵ ਦਾ ਦਸਤਾਵੇਜ਼ ਹੈ। ਉਹ ਇਹੋ ਮੁਕੱਦਮਾ ਸੀ ਜਿਸ ਦੌਰਾਨ ਜੱਜ ਦੇ ਇਹ ਪੁੱਛਣ 'ਤੇ ਕਿ ਤੁਸੀਂ ਆਪਣੇ ਪ੍ਰਤੀਵਾਦ ਵਜੋਂ ਕੁੱਝ ਕਹਿਣਾ ਚਾਹੁੰਦੇ ਹੋ ਤਾਂ ਉਸਨੇ ਉਹ ਸ਼ਬਦ ਉਚਾਰੇ ਸਨ ਜੋ ਅੱਜ ਕਚਿਹਰੀ ਦੇ ਉਸੇ ਕਮਰੇ ਦੇ ਦਰਵਾਜ਼ੇ 'ਤੇ ਲੱਗੀ ਤਖ਼ਤੀ 'ਤੇ ਲਿਖੇ ਹੋਏ ਹਨ। ਤਿਲਕ ਨੂੰ ਇਕ ਹਜ਼ਾਰ ਰੁਪਿਆ ਜੁਰਮਾਨਾ ਅਤੇ ਛੇ ਸਾਲਾਂ ਲਈ ਬਰਮਾ ਦੇ ਮਾਂਡਲੇ ਭੇਜੇ ਜਾਣ ਦੀ ਸਜ਼ਾ ਹੋਈ।

ਛੇ ਵਰ੍ਹੇ ਦੇਸ਼-ਨਿਕਾਲੇ ਦੀ ਸਜ਼ਾ ਭੁਗਤ ਕੇ ਰਿਹਾਅ ਹੋਣ 'ਤੇ, ਸੰਨ 1916 ਵਿਚ ਤਿਲਕ ਵਿਰੁੱਧ ਤੀਜਾ ਮੁਕੱਦਮਾ ਚਲਾਇਆ ਗਿਆ। ਇਸ ਮੁਕੱਦਮੇ ਵਿੱਚ ਵੀ ਉਸਦੇ ਵਿਰੁੱਧ ਰਾਜਧ੍ਰੋਹ ਦਾ ਇਲਜ਼ਾਮ ਸੀ ਪਰ ਇਸ ਵਿਚ ਉਸਨੂੰ ਸਜ਼ਾ ਨਹੀਂ ਹੋਈ।

ਫੌਜਦਾਰੀ ਨਿਆਂਕਾਰੀ ਦੇ ਇਤਿਹਾਸ ਵਿਚ ਮਹੱਤਵਪੂਰਨ ਥਾਂ ਪ੍ਰਾਪਤ ਕਰਨ ਵਾਲੀ ਤਿਲਕ ਦੀ 1908 ਵਾਲੀ ਦੂਜੀ ਸੁਣਵਾਈ ਇਤਿਹਾਸਕ ਮਹੱਤਵ ਰੱਖਦੀ ਹੈ। ਤਿਲਕ ਨੂੰ ਗ੍ਰਿਫ਼ਤਾਰ ਕਰਕੇ ਮੁੱਢਲੀ ਸੁਣਵਾਈ ਲਈ ਬੰਬਈ ਦੀ ਐਸਪਲੈਂਡੇ ਕੋਰਟ ਵਿਚ ਪ੍ਰੈਜ਼ੀਡੈਂਸੀ ਮੈਜਿਸਟ੍ਰੇਟ ਸਾਮ੍ਹਣੇ ਪੇਸ਼ ਕੀਤਾ ਗਿਆ। ਰਾਜ ਧ੍ਰੋਹ ਨੂੰ ਹਵਾ ਦੇਣ ਅਤੇ ਲੋਕਾਂ ਨੂੰ ਸਰਕਾਰ ਵਿਰੁੱਧ ਭੜਕਾਉਣ ਦੇ ਜੁਰਮ ਵਿਚ ਉਸਨੂੰ ਪ੍ਰੈਜ਼ੀਡੈਂਸੀ ਮੈਜਿਸਟ੍ਰੇਟ ਸ੍ਰੀ ਏ. ਐਚ. ਐਸ. ਏਸਟਨ ਸਾਮ੍ਹਣੇ ਪੇਸ਼ ਕੀਤਾ ਗਿਆ ਅਤੇ ਉਸ 'ਤੇ ਭਾਰਤੀ ਦੰਡ ਸੰਹਿਤਾ ਦੀ ਧਾਰਾ 124-ਏ ਅਤੇ 153-ਏ ਲਾਈਆਂ ਗਈਆਂ। ਮੁੱਢਲੀ ਸੁਣਵਾਈ ਦੌਰਾਨ ਇਹ ਸਵਾਲ ਉਠਾਇਆ ਗਿਆ ਕਿ ਤਿਲਕ ਵਿਰੁੱਧ ਲੱਗੇ ਦੋ ਇਲਜ਼ਾਮਾਂ ਲਈ ਉਸ 'ਤੇ ਦੋ ਵੱਖੋ-ਵੱਖਰੇ ਮੁਕੱਦਮੇ ਚਲਾਏ ਜਾਣ ਜਾਂ ਇੱਕੋ ਮੁਕੱਦਮਾ। ਤਿਲਕ ਦੇ ਵਕੀਲ ਨੇ ਇੱਕੋ ਮੁਕੱਦਮਾ ਰੱਖਣ 'ਤੇ ਜ਼ੋਰ ਦਿੱਤਾ। ਸਰਕਾਰੀ ਵਕੀਲ ਦੋ ਮੁਕੱਦਮਿਆਂ 'ਤੇ ਅੜਿਆ ਰਿਹਾ ਅਤੇ ਮੈਜਿਸਟ੍ਰੇਟ ਕੋਲ ਸਰਕਾਰ ਦਾ ਪੱਖ ਪੂਰਨ ਤੋਂ ਛੁੱਟ ਹੋਰ ਕੋਈ ਚਾਰਾ ਨਹੀਂ ਸੀ। ਇਸ

ਲਈ ਉਸਨੇ ਫੈਸਲਾ ਸੁਣਾਇਆ ਕਿ ਦੋ ਵੱਖ-ਵੱਖ ਮੁਕੱਦਮੇ ਚਲਾਏ ਜਾਣ। ਉਹਨੀਂ ਦਿਨੀਂ ਅਜਿਹੇ ਮੁਕੱਦਮੇ ਹਾਈ ਕੋਰਟ ਸੁਣਦੀ ਹੁੰਦੀ ਸੀ, ਇਸ ਲਈ ਤਿਲਕ ਨੂੰ ਹਾਈ ਕੋਰਟ ਸਪੁਰਦ ਕਰ ਦਿੱਤਾ ਗਿਆ।

ਗ੍ਰਿਫ਼ਤਾਰ ਕਰਕੇ ਤਿਲਕ ਨੂੰ ਜੇਲ੍ਹ ਵਿਚ ਡੱਕ ਦਿੱਤਾ ਗਿਆ ਅਤੇ ਉਸਦੀ ਜ਼ਮਾਨਤ ਨਾ-ਮਨਜ਼ੂਰ ਕਰ ਦਿੱਤੀ ਗਈ। ਉਸ ਸਮੇਂ ਦੇ ਰਾਸ਼ਟਰਵਾਦੀ ਨੇਤਾ ਅਤੇ ਮਗਰੋਂ ਵਰਤਮਾਨ ਪਾਕਿਸਤਾਨ ਦੇ ਨਿਰਮਾਤਾ ਐਮ. ਏ. ਜਿੰਨਾਹ ਨੇ ਤਿਲਕ ਦੀ ਜ਼ਮਾਨਤ ਲਈ ਬਹਿਸ ਕਰਦਿਆਂ ਆਖਿਆ ਕਿ ਤਿਲਕ ਸ਼ਕਰ-ਰੋਗ ਕਾਰਣ ਜ਼ੇਰੇ-ਇਲਾਜ ਹੈ ਅਤੇ 'ਕੇਸਰੀ' ਵਿਚ ਛਪੇ ਜਿਹਨਾਂ ਲੇਖਾਂ ਦੇ ਆਧਾਰ 'ਤੇ ਇਲਜ਼ਾਮ ਲਾਏ ਗਏ ਹਨ, ਉਹਨਾਂ ਦੇ ਅਨੁਵਾਦ ਅਸ਼ੁੱਧੀਆਂ ਅਤੇ .ਗਲਤੀਆਂ ਨਾਲ ਭਰੇ ਹੋਏ ਹਨ। ਸਹੀ ਅਨੁਵਾਦ ਅਦਾਲਤ ਵਿਚ ਪੇਸ਼ ਕਰਨ ਲਈ ਅਤੇ ਤਿਲਕ ਨੂੰ ਆਪਣਾ ਪ੍ਰਤੀਵਾਦ ਤਿਆਰ ਕਰਨ ਲਈ, ਇਨਸਾਫ਼ ਦਾ ਤਕਾਜ਼ਾ ਹੈ ਕਿ, ਉਸਦੀ ਜ਼ਮਾਨਤ ਪ੍ਰਵਾਨ ਕੀਤੀ ਜਾਵੇ। ਉਸਨੇ ਜੱਜ ਨੂੰ ਵਿਸ਼ਵਾਸ ਦੁਆਇਆ ਕਿ ਤਿਲਕ 'ਤੇ ਇਹ ਭਰੋਸਾ ਕੀਤਾ ਜਾ ਸਕਦਾ ਹੈ ਕਿ ਪੇਸ਼ੀ ਦੀ ਤਾਰੀਖ਼ 'ਤੇ ਅਦਾਲਤ ਵਿਚ ਹਾਜ਼ਰ ਹੋਵੇਗਾ। ਸ੍ਰੀ ਜਿੰਨਾਹ ਨੇ ਜੱਜ ਨੂੰ ਚੇਤੇ ਕਰਾਇਆ ਕਿ ਇਹੋ ਜਿਹੇ ਮੁਕੱਦਮੇ ਵਿਚ ਪਹਿਲਾਂ ਨਿਆਂਮੂਰਤੀ ਤੈਯਬ ਜੀ ਜ਼ਮਾਨਤ ਮਨਜ਼ੂਰ ਕਰ ਚੁੱਕੇ ਹਨ। ਉਸਨੂੰ ਇਹ ਨਹੀਂ ਪਤਾ ਸੀ ਕਿ ਇਸ ਵਿਚਕਾਰ ਰਾਜਨੀਤਿਕ ਕਾਰਜਕਰਤਾਵਾਂ ਪ੍ਰਤੀ ਸਰਕਾਰ ਦਾ ਰਵੱਈਆ ਸਖ਼ਤ ਹੋ ਚੁੱਕਾ ਸੀ ਅਤੇ ਰਾਜਨੀਤਿਕ ਮਾਮਲਿਆਂ ਵਿਚ ਨਿਆਂ-ਪਾਲਿਕਾ ਵੀ ਪੱਖਪਾਤ ਤੋਂ ਮੁਕਤ ਨਹੀਂ ਸੀ। ਨਿਆਂਮੂਰਤੀ ਡਾਵਰ ਨੇ ਜ਼ਮਾਨਤ ਨਾ-ਮਨਜ਼ੂਰ ਕਰ ਦਿੱਤੀ। ਮਜ਼ੇ ਦੀ ਗੱਲ ਇਹ ਹੈ ਕਿ ਇਕ ਦਹਾਕਾ ਪਹਿਲਾਂ, ਸੰਨ 1897 ਵਿਚ ਇਹੋ ਡਾਵਰ ਬਤੌਰ ਵਕੀਲ ਤਿਲਕ ਦੀ ਜਮਾਨਤ ਲਈ ਪੇਸ਼ ਹੋਇਆ ਸੀ ਅਤੇ ਉਸਨੇ ਤਿਲਕ ਦੀ ਜ਼ਮਾਨਤ ਕਰਾ ਦਿੱਤੀ ਸੀ। ਇਸ ਦੌਰਾਨ ਉਸਨੂੰ ਜੱਜ ਦੀ ਪਦਵੀ ਪ੍ਰਾਪਤ ਹੋ ਗਈ ਸੀ। ਹੁਣ ਉਹ ਕਿਸੇ ਉਦੇਸ਼ ਦੀ ਵਕਾਲਤ ਨਹੀਂ ਸੀ ਕਰ ਸਕਦਾ। ਹੁਣ ਤਾਂ ਉਹ ਬਰਤਾਨਵੀ ਅਦਾਲਤ ਦਾ ਜੱਜ ਸੀ। ਬੇਕਨ ਆਖਦਾ ਹੈ ਕਿ "ਜਦੋਂ ਕੋਈ ਵਕੀਲ ਜੱਜ ਦੀ ਕੁਰਸੀ 'ਤੇ ਬੈਠ ਜਾਂਦਾ ਹੈ ਤਾਂ ਉਹ ਹੋਰ ਦਾ ਹੋਰ ਹੋ ਜਾਂਦਾ ਹੈ।" 1897 ਵਿਚ ਤਿਲਕ ਦੇ ਬਚਾਅ ਲਈ ਬਤੌਰ ਵਕੀਲ ਪੇਸ਼ ਹੋਣ ਵਾਲੇ ਬੈਰਿਸਟਰ ਡਾਵਰ ਨਾਲੋਂ ਅੱਜ ਦਾ ਨਿਆਂਮੂਰਤੀ ਡਾਵਰ ਬਹੁਤ ਵੱਖਰਾ ਸੀ।

ਅਖ਼ਬਾਰ ਪੂਨੇ ਤੋਂ ਛਪਦਾ ਸੀ, ਇਸ ਲਈ ਇਹ ਮੁਕੱਦਮਾ ਪੂਨੇ ਦੀ ਅਦਾਲਤ ਵਿਚ ਚੱਲਣਾ ਚਾਹੀਦਾ ਸੀ, ਪਰ ਸਰਕਾਰ ਨੂੰ ਜਨਤਕ ਮੁਜ਼ਾਹਰਿਆਂ ਦਾ ਭੈ ਸੀ। ਪੂਨੇ ਵਿਚ ਮੁਲਜ਼ਿਮ ਨੂੰ ਮਰਾਠੀ ਜਾਣਨ ਵਾਲਾ ਜੱਜ ਵੀ ਮਿਲ ਜਾਣਾ ਸੀ ਅਤੇ ਮਰਾਠੀ ਜਾਣਨ ਵਾਲੇ ਹਮਾਇਤੀ ਵੀ, ਇਸ ਲਈ ਮੁਕੱਦਮਾ ਪੂਨੇ ਤੋਂ ਬੰਬਈ ਲੈ ਆਂਦਾ ਗਿਆ। ਡਰ ਦਾ ਇੱਕ ਆਮ ਮਾਹੌਲ ਬਣਿਆ ਹੋਇਆ ਸੀ। ਆਪਣੇ ਬਚਾਅ ਲਈ ਤਿਲਕ ਕੋਈ ਬਹੁਤ ਵੱਡਾ ਵਕੀਲ ਨਹੀਂ ਕਰ ਸਕਦਾ ਸੀ ਤੇ ਨਾ ਹੀ ਕੋਈ ਵੱਡਾ ਵਕੀਲ ਉਸਦੇ ਵਲੋਂ ਪ੍ਰਤੀਵਾਦ ਕਰਨ ਲਈ ਅਗਾਂਹ ਆਇਆ। ਤਿਲਕ ਦੇ ਗ੍ਰਿਫ਼ਤਾਰ ਹੋਣ ਮਗਰੋਂ ਅੰਗਰੇਜ਼ ਦੇ ਡਰ ਤੋਂ ਬੰਬਈ ਦਾ ਕੋਈ ਪ੍ਰੈੱਸ ਉਸਦੇ ਸਹਾਇਕ ਕਾਲੇਕਰ ਨੂੰ ਇਸ ਮੁਕੱਦਮੇ ਬਾਰੇ ਕਾਗਜ਼ ਛਾਪ ਕੇ ਦੇਣ ਲਈ ਤਿਆਰ ਨਹੀਂ ਸੀ। ਅਜਿਹੀ ਹਾਲਤ ਵਿੱਚ ਤਿਲਕ

ਕੋਲ ਛੁੱਟ ਇਸ ਤੋਂ ਕੋਈ ਚਾਰਾ ਨਹੀਂ ਸੀ ਕਿ ਉਹ ਆਪਣਾ ਪ੍ਰਤੀਵਾਦ ਆਪ ਪੇਸ਼ ਕਰੇ।

ਹਾਲਾਂਕਿ ਤਿਲਕ ਨਾ ਕੋਈ ਕ੍ਰਾਂਤੀਕਾਰੀ ਸੀ ਅਤੇ ਨਾ ਹਿੰਸਾਤਮਕ ਸਾਧਨਾਂ 'ਤੇ ਉਸਦਾ ਵਿਸ਼ਵਾਸ਼ ਸੀ, ਪਰ ਉਸ ਦੀ ਗ੍ਰਿਫ਼ਤਾਰੀ ਦੌਰਾਨ ਬੜੇ ਲੰਮੇ-ਚੌੜੇ ਸੁਰੱਖਿਆ-ਪ੍ਰਬੰਧ ਕੀਤੇ ਗਏ ਸਨ। ਹਾਈ ਕੋਰਟ ਸੁਪਰਦਗੀ ਮਗਰੋਂ ਉਸਨੂੰ ਬੰਬਈ ਦੀ ਡੋਂਗਰੀ ਜੇਲ੍ਹ ਵਿਚ ਰਖਿਆ ਗਿਆ। ਜੇਲ੍ਹ ਦੇ ਬਾਹਰ ਆਪਣੇ ਮਹਿਬੂਬ ਨੇਤਾ ਦੇ ਦਰਸ਼ਨਾਂ ਲਈ ਇਕੱਤਰ ਬੇਮਿਸਾਲ ਭੀੜ 'ਤੇ ਕਾਬੂ ਪਾਉਣ ਲਈ ਸਰਕਾਰ ਨੇ ਫੌਜ ਭੇਜੀ। ਜੇਲ੍ਹ ਦੇ ਬਾਹਰ ਉਸਨੂੰ ਉਡੀਕ ਰਹੇ ਉਸਦੇ ਪ੍ਰਸੰਸਕਾਂ ਦੀ ਭੀੜ ਵਲੋਂ ਕੀਤੇ ਜਾਣ ਵਾਲੇ ਮੁਜ਼ਾਹਿਰੇ ਤੋਂ ਡਰਦਿਆਂ ਸਰਕਾਰ ਨੇ ਫੈਸਲਾ ਕੀਤਾ ਕਿ ਤਿਲਕ ਨੂੰ ਰਾਤ ਦੇ ਹਨੇਰੇ ਵਿਚ ਡੋਂਗਰੀ ਜੇਲ੍ਹ ਤੋਂ ਹਾਈ ਕੋਰਟ ਲਿਆ ਕੇ, ਹਾਈ ਕੋਰਟ ਦੀ ਸਿਖਰਲੀ ਮੰਜ਼ਿਲ 'ਤੇ ਇਕ ਨਿੱਕੇ ਜਿਹੇ ਕਮਰੇ ਵਿਚ ਇਕੱਲਿਆਂ ਬੰਦ ਕਰ ਦਿੱਤਾ ਜਾਵੇ। ਮੁਕੱਦਮੇ ਦੇ ਦੌਰਾਨ ਇਹੋ ਕਮਰਾ ਤਿਲਕ ਦੀ ਰਿਹਾਇਸ਼-ਗਾਹ ਸੀ। ਮੁਲਜ਼ਿਮ ਨੂੰ ਕਿਸੇ ਵੀ ਪ੍ਰਕਾਰ ਦੀ ਸੁਵਿਧਾ (ਵਕੀਲ ਦੀ ਮਦਦ ਜਾਂ ਜਿਊਰੀ ਦੀ ਸਹਾਇਤਾ) ਤੋਂ ਵਾਂਝਿਆਂ ਰੱਖਣ ਦੇ ਇਰਾਦੇ ਨਾਲ ਹੀ ਮੁਕੱਦਮਾ ਹਾਈ ਕੋਰਟ ਵਿਚ ਲਿਆਂਦਾ ਸੀ ਤਾਂ ਜੋ ਤਿਲਕ ਦੇ ਪ੍ਰਤੀਕੂਲ ਪਵੇ।

ਜਿਊਰੀ ਦੇ ਮਾਮਲੇ ਨੂੰ ਲੈ ਕੇ ਵੀ ਇੱਕ ਝਗੜਾ ਉੱਠ ਖਲੋਤਾ। ਸਰਕਾਰ ਚਾਹੁੰਦੀ ਸੀ ਕਿ ਤਿਲਕ ਦਾ ਮੁਕੱਦਮਾ ਇਕ ਵਿਸ਼ੇਸ਼ ਨਿਆਂ-ਪ੍ਰਿਸ਼ਦ ਸੁਣੇ, ਤਾਂ ਜੋ ਉਸਨੂੰ ਸਜ਼ਾ ਦਿੱਤੀ ਜਾ ਸਕੇ। ਬੈਰਿਸਟਰ ਜੋਸਫ਼ ਬੈਪਤਿਸਤਾ ਨੇ ਸਰਕਾਰ ਦੇ ਵਿਸ਼ੇਸ਼ ਨਿਆਂ-ਪ੍ਰਿਸ਼ਦ ਬਾਰੇ ਅੜਣ ਦੇ ਵਿਰੁੱਧ ਡਟ ਕੇ ਬਹਿਸ ਕੀਤੀ। ਉਸਦੀ ਦਲੀਲ ਸੀ ਕਿ ਵਿਸ਼ੇਸ਼ ਨਿਆਂ-ਪ੍ਰਿਸ਼ਦ ਵਧੇਰੇ ਅੰਗਰੇਜ਼ਾਂ ਅਤੇ ਐਂਗਲੋ-ਇੰਡੀਅਨਾਂ 'ਤੇ ਆਧਾਰਿਤ ਹੋਵੇਗੀ, ਜੋ ਨਾ ਅਖੌਤੀ ਇਤਰਾਜ਼ਯੋਗ ਲੇਖਾਂ ਵਿਚ ਵਰਤੀ ਮੂਲ ਮਰਾਠੀ ਭਾਸ਼ਾ ਜਾਣਦੇ ਤੇ ਸਮਝਦੇ ਹਨ ਤੇ ਨਾ ਉਹਨਾਂ ਲੇਖਾਂ ਦੀ ਪਿੱਠਭੂਮੀ ਤੋਂ ਜਾਣੂ ਹਨ। ਇਸ ਪ੍ਰਕਾਰ ਅਰੰਭ ਤੋਂ ਹੀ ਤਿਲਕ ਵਿਰੁੱਧ ਪੱਖਪਾਤ ਨਜ਼ਰ ਆਵੇਗਾ ਕਿਉਂਕਿ ਇਲਜ਼ਾਮ ਇਹ ਹੈ ਕਿ ਉਸਨੇ ਆਪਣੇ ਅਖ਼ਬਾਰ ਵਿਚ ਸਾਡੇ ਸਮਾਜ 'ਤੇ ਹਮਲੇ ਕੀਤੇ ਹਨ। ਉਸਨੇ ਆਖਿਆ ਕਿ ਲੋਕਾਂ ਨੂੰ ਸਰਕਾਰ ਵਿਰੁੱਧ ਭੜਕਾਉਣ ਦੇ ਇਲਜ਼ਾਮ ਲਈ ਭਾਰਤੀ ਦੰਡ ਸੰਹਿਤਾ ਦੀ ਧਾਰਾ 153-ਏ ਦੇ ਅਧੀਨ ਦਾਇਰ ਮੁਕੱਦਮੇ ਦੀ ਸੁਣਵਾਈ ਲਈ ਅੰਗਰੇਜ਼ ਅਤੇ ਐਂਗਲੋ-ਇੰਡੀਅਨਾਂ ਦੀ ਵਿਸ਼ੇਸ਼ ਨਿਆਂ-ਪ੍ਰਿਸ਼ਦ ਨਿਯੁਕਤ ਕਰਨਾ ਇਨਸਾਫ਼ ਨਾਲ ਕੋਝਾ ਮਜ਼ਾਕ ਹੋਵੇਗਾ। ਪਰ ਨਿਆਂਮੂਰਤੀ ਡਾਵਰ ਨੇ ਉਸ ਦੀਆਂ ਸਾਰੀਆਂ ਕਾਨੂੰਨੀ ਦਲੀਲਾਂ ਵਗਾਹ ਪਰ੍ਹਾਂ ਸੁੱਟੀਆਂ ਅਤੇ ਫੈਸਲਾ ਦਿੱਤਾ ਕਿ ਅੰਗਰੇਜ਼ਾਂ ਅਤੇ ਐਂਗਲੋ-ਇੰਡੀਅਨਾਂ 'ਤੇ ਆਧਾਰਿਤ ਵਿਸ਼ੇਸ਼ ਨਿਆਂ-ਪ੍ਰਿਸ਼ਦ ਦੀ ਸਹਾਇਤਾ ਨਾਲ ਮੁਕੱਦਮੇ ਦੀ ਸੁਣਵਾਈ 13 ਜੁਲਾਈ, 1908 ਨੂੰ ਅਰੰਭ ਹੋਵੇਗੀ। ਨਤੀਜਾ ਤਾਂ ਮੁਕੱਦਮਾ ਅਰੰਭ ਹੋਣ ਤੋਂ ਪਹਿਲਾਂ ਹੀ ਪਤਾ ਸੀ। ਤਿਲਕ ਦਾ ਜੀਵਨੀਕਾਰ ਧਨੰਜਯ ਕੀਰ ਲਿਖਦਾ ਹੈ ਕਿ "ਵਾਤਾਵਰਣ ਡਰ ਅਤੇ ਪੂਰਬ-ਆਭਾਸਾਂ ਨਾਲ ਗੜੂੰਦ ਸੀ। ਤਿਲਕ ਔਖੇ ਸਮੇਂ ਵਿਚੋਂ ਦੀ ਲੰਘ ਰਿਹਾ ਸੀ। ਪਹਿਲਾਂ ਹੀ ਪੂਨੇ ਵਿਚ ਚੱਲੇ ਇਕ ਜ਼ਾਤੀ ਤਾਈ ਮਹਾਰਾਜ ਵਾਲੇ ਮੁਕੱਦਮੇ ਨੇ ਉਸਦਾ ਪੈਸਾ-ਧੇਲਾ ਹੂੰਝ ਸੁੱਟਿਆ ਸੀ। ਉਹ ਤੌਖਲਾ ਭਰਪੂਰ ਹੋਇਆ ਪਿਆ ਸੀ।"

'ਕੇਸਰੀ' ਵਿਚ ਛਪੇ ਦੋ ਲੇਖਾਂ ਨੂੰ ਲੈ ਕੇ, 'ਦੇਸ਼ ਦਾ ਦੁਰਭਾਗ' ਛਾਪਣ ਲਈ ਧਾਰਾ 124-ਏ ਅਧੀਨ ਅਤੇ 'ਇਹ ਉਪਰਾਲੇ ਕਾਫੀ ਨਹੀਂ ਹਨ' ਛਾਪਣ ਲਈ ਧਾਰਾ 153-ਏ ਅਧੀਨ ਤਿਲਕ ਵਿਰੁੱਧ ਮੁਕੱਦਮਾ ਚਲਾਇਆ ਗਿਆ ਸੀ। ਉਸਦੇ ਵਿਰੁੱਧ ਦੋ ਵਖੋ-ਵੱਖਰੇ ਮੁਕੱਦਮੇ ਪਾਏ ਗਏ ਸਨ।"

13 ਜੁਲਾਈ, 1908 ਨੂੰ ਬੰਬਈ ਹਾਈ ਕੋਰਟ ਦੇ ਸੈਂਟ੍ਰਲ ਹਾਲ ਵਿਚ ਸੁਣਵਾਈ ਅੰਰਭ ਹੋਈ। ਕਿਸੇ ਨੂੰ ਵੀ ਹਾਲ ਵਿਚ ਜਾਣ ਦੀ ਆਗਿਆ ਦੇਣ ਤੋਂ ਪਹਿਲਾਂ ਉਸ ਤੋਂ ਕਰੜੀ ਪੁੱਛਗਿੱਛ ਕੀਤੀ ਜਾਂਦੀ ਸੀ। ਤਿਲਕ ਵੱਲ ਉਸਦੀ ਸਹਾਇਤਾ ਲਈ ਅਤੇ ਮੁਕੱਦਮੇ ਦੀ ਕਾਰਵਾਈ ਵੇਖਣ ਲਈ ਖਾਪਰੜੇ, ਕਾਰਾਂਦੀਕਰ, ਬੈਪਤਿਸਤਾ, ਕੇਲਕਰ, ਬੋਦਾਸ ਅਤੇ ਹੋਰ ਪ੍ਰਸਿਧ ਵਕੀਲ ਬੈਠੇ ਸਨ। ਦੂਜੇ ਪਾਸੇ ਸਨ ਐਡਵੋਕੇਟ ਜਨਰਲ ਸ੍ਰੀ ਬ੍ਰਾਨਸਨ ਅਤੇ ਸਰਕਾਰੀ ਵਕੀਲ ਸ੍ਰੀ ਇਨਵੀਰਾਰਟੀ ਅਤੇ ਸ੍ਰੀ ਬਊਨਿੰਗ ਬਾਰ-ਐਟ-ਲਾ। ਸੁਣਵਾਈ ਅਰੰਭ ਹੋਣ ਤੋਂ ਕੁਝ ਮਿੰਟ ਪਹਿਲਾਂ ਤਿਲਕ ਨੂੰ ਉਸਦੇ ਕੈਦ-ਕਮਰੇ ਵਿਚੋਂ ਲਿਆ ਕੇ ਹਾਲ ਵਿਚ ਬਿਠਾ ਦਿੱਤਾ ਗਿਆ। ਉਸਨੇ ਆਪਣਾ ਮੁਕੱਦਮਾ ਆਪ ਲੜਣ ਦਾ ਫੈਸਲਾ ਕੀਤਾ ਸੀ।

ਨੌਂ ਮੈਂਬਰਾਂ ਦੀ ਵਿਸ਼ੇਸ਼ ਨਿਆਂ-ਪ੍ਰੀਸ਼ਦ ਵਿਚ ਛੇ ਅੰਗਰੇਜ਼, ਦੋ ਪਾਰਸੀ ਅਤੇ ਇਕ ਯਹੂਦੀ ਸੀ। ਤਿਲਕ ਨੂੰ ਕਟਿਹਰੇ ਵਿੱਚ ਖੜਾ ਕਰ ਦਿੱਤਾ ਗਿਆ ਅਤੇ ਉਸਦੇ ਵਿਰੁੱਧ ਲਾਏ ਇਲਜ਼ਾਮ ਪੜ੍ਹ ਕੇ ਸੁਣਾਏ ਗਏ।

## ਮੁਕੱਦਮਾ ਨੰਬਰ 16

"ਬਾਲ ਗੰਗਾਧਰ ਤਿਲਕ ! ਸਰਕਾਰੀ ਵਕੀਲ ਨੇ ਤੁਹਾਡੇ ਵਿਰੁੱਧ ਇਹ ਇਲਜ਼ਾਮ ਦਾਇਰ ਕੀਤੇ ਹਨ :

"ਪਹਿਲਾ: ਕਿ ਤੁਸੀਂ 12 ਮਈ, 1908 ਨੂੰ ਜਾਂ ਉਸਦੇ ਆਸ ਪਾਸ, ਬੰਬਈ ਵਿਖੇ , ਕਿਸੇ 'ਕੇਸਰੀ' ਨਾਂ ਦੇ ਅਖ਼ਬਾਰ ਦੇ ਛਾਪਕ ਅਤੇ ਪ੍ਰਕਾਸ਼ਕ ਦੇ ਤੌਰ ਤੇ ਉਕਤ ਅਖਬਾਰ ਦੇ ਬੰਬਈ ਤੋਂ ਛਪੇ 12 ਮਈ, 1908 ਦੇ ਅੰਕ ਵਿਚ ਪੰਨਾ 4 ਕਾਲਮ 4 ਅਤੇ 5 ਅਤੇ ਪੰਨਾ 5 ਦੇ ਕਾਲਮ 1 ਅਤੇ 2 ਵਿੱਚ ਇਕ ਲੇਖ, ਜਿਸਦਾ ਅਨੁਵਾਦਿਤ ਸਿਰਲੇਖ 'ਦੇਸ਼ ਦਾ ਦੁਰਭਾਗ' ਹੈ, ਛਾਪ ਕੇ, ਛਪੀ ਹੋਈ ਲਿਖਤ ਰਾਹੀਂ ਬਰਤਾਨਵੀ ਭਾਰਤ ਵਿਚ ਕਾਨੂੰਨੀ ਤੌਰ 'ਤੇ ਸਥਾਪਿਤ ਸਰਕਾਰ ਦੇ ਵਿਰੁੱਧ ਨਫ਼ਰਤ ਫੈਲਾਈ ਹੈ ਜਾਂ ਫੈਲਾਉਣ ਦਾ ਯਤਨ ਕੀਤਾ ਹੈ ਅਤੇ ਸਰਕਾਰ ਵਿਰੋਧੀ ਭਾਵਨਾਵਾਂ ਨੂੰ ਹਵਾ ਦਿੱਤੀ ਹੈ ਜਾਂ ਹਵਾ ਦੇਣ ਦਾ ਯਤਨ ਕੀਤਾ ਹੈ।

ਇਸਦੇ ਰਾਹੀਂ ਤੁਸੀਂ ਭਾਰਤੀ ਦੰਡ ਸੰਹਿਤਾ ਦੀ ਧਾਰਾ 124-ਏ ਅਤੇ ਹਾਈ ਕੋਰਟ ਦੇ ਅਧਿਕਾਰ ਅਧੀਨ ਸਜ਼ਾ ਯੋਗ ਅਪਰਾਧ ਕੀਤਾ ਹੈ।

"ਦੂਜਾ: ਕਿ ਤੁਸੀਂ 12 ਮਈ, 1908 ਨੂੰ ਜਾਂ ਉਸਦੇ ਆਸਪਾਸ, ਬੰਬਈ ਵਿਖੇ, ਕਿਸੇ 'ਕੇਸਰੀ' ਨਾਂ ਦੇ ਅਖ਼ਬਾਰ ਦੇ ਛਾਪਕ ਅਤੇ ਪ੍ਰਕਾਸ਼ਕ ਦੇ ਤੌਰ 'ਤੇ ਉਕਤ ਅਖ਼ਬਾਰ ਦੇ ਬੰਬਈ ਤੋਂ ਛਪੇ 12 ਮਈ, 1908 ਦੇ ਅੰਕ

ਵਿੱਚ ਪੰਨਾ 4 ਦੇ ਕਾਲਮ 4 ਅਤੇ 5 ਅਤੇ ਪੰਨਾ 5 ਦੇ ਕਾਲਮ 1 ਅਤੇ 2 ਵਿਚ 'ਦੇਸ਼ ਦਾ ਦੁਰਭਾਗ' ਨਾਮੀ ਅਨੁਵਾਦਿਤ ਸਿਰਲੇਖ ਵਾਲਾ ਲੇਖ ਛਾਪ ਕੇ, ਛਪੀ ਹੋਈ ਲਿਖਤ ਰਾਹੀਂ ਮਹਿ-ਗਰਿਮਾਮਯ ਸ਼ਹਿੰਨਸ਼ਾਹ ਦੀ ਪਰਜਾ ਦੇ ਵਿਭਿੰਨ ਵਰਗਾਂ ਵਿਚਕਾਰ ਨਫ਼ਰਤ ਫੈਲਾਈ ਜਾਂ ਫੈਲਾਉਣ ਦਾ ਯਤਨ ਕੀਤਾ ਹੈ।

ਇਸਦੇ ਰਾਹੀਂ ਤੁਸੀਂ ਭਾਰਤੀ ਦੰਡ ਸੰਹਿਤਾ ਦੀ ਧਾਰਾ 153-ਏ ਅਤੇ ਹਾਈ ਕੋਰਟ ਦੇ ਅਧਿਕਾਰ ਅਧੀਨ ਸਜ਼ਾਯੋਗ ਅਪਰਾਧ ਕੀਤਾ ਹੈ।"

## ਮੁਕੱਦਮਾ ਨੰਬਰ-17

"ਪਹਿਲਾ: ਤੁਸੀਂ 9 ਜੂਨ, 1908 ਨੂੰ ਜਾਂ ਉਸਦੇ ਆਸਪਾਸ, ਬੰਬਈ ਵਿਖੇ, ਕਿਸੇ 'ਕੇਸਰੀ' ਨਾਂ ਦੇ ਅਖ਼ਬਾਰ ਦੇ ਛਾਪਕ ਅਤੇ ਪ੍ਰਕਾਸ਼ਕ ਦੇ ਤੌਰ 'ਤੇ ਉਕਤ ਅਖ਼ਬਾਰ ਦੇ ਬੰਬਈ ਤੋਂ ਛਪੇ 9 ਜੂਨ, 1908 ਦੇ ਅੰਕ ਵਿੱਚ ਪੰਨਾ 4 ਕਾਲਮ 2 ਤੋਂ 4 ਵਿਚ 'ਇਹ ਉਪਰਾਲੇ ਕਾਫੀ ਨਹੀਂ ਹਨ' ਨਾਮੀਂ ਅਨੁਵਾਦਿਤ ਸਿਰਲੇਖ ਦਾ ਲੇਖ ਛਾਪ ਕੇ, ਛਪੀ ਹੋਈ ਲਿਖਤ ਰਾਹੀਂ ਬਰਤਾਨਵੀ ਭਾਰਤ ਵਿਚ ਕਾਨੂੰਨ ਦੁਆਰਾ ਸਥਾਪਿਤ ਸਰਕਾਰ ਵਿਰੁੱਧ ਨਫਰਤ ਫੈਲਾਈ, ਮਾਨਹਾਨੀ ਕੀਤੀ, ਭਾਵਨਾਵਾਂ ਨੂੰ ਭੜਕਾਇਆ ਹੈ ਜਾਂ ਅਜਿਹਾ ਕਰਨ ਦਾ ਯਤਨ ਕੀਤਾ ਹੈ।

ਇਸਦੇ ਰਾਹੀਂ ਤੁਸੀਂ ਭਾਰਤੀ ਦੰਡ ਸੰਹਿਤਾ ਦੀ ਧਾਰਾ 124-ਏ ਅਤੇ ਹਾਈ ਕੋਰਟ ਦੇ ਅਧਿਕਾਰ ਅਧੀਨ ਸਜ਼ਾਯੋਗ ਅਪਰਾਧ ਕੀਤਾ ਹੈ।

"ਦੂਜੇ : ਕਿ ਤੁਸੀਂ 9 ਜੂਨ, 1908 ਨੂੰ ਜਾਂ ਉਸਦੇ ਆਸਪਾਸ, ਬੰਬਈ ਵਿਖੇ, ਕਿਸੇ 'ਕੇਸਰੀ' ਨਾਂ ਦੇ ਅਖ਼ਬਾਰ ਦੇ ਛਾਪਕ ਅਤੇ ਪ੍ਰਕਾਸ਼ਕ ਦੇ ਤੌਰ 'ਤੇ ਉਕਤ ਅਖ਼ਬਾਰ ਦੇ 9 ਜੂਨ, 1908 ਦੇ ਅੰਕ ਵਿੱਚ ਪੰਨਾ 4 ਕਾਲਮ 2 ਤੋਂ 4 ਵਿਚ 'ਇਹ ਉਪਰਾਲੇ ਕਾਫੀ ਨਹੀਂ ਹਨ' ਨਾਮੀਂ ਅਨੁਵਾਦਿਤ ਸਿਰਲੇਖ ਦਾ ਲੇਖ ਛਾਪ ਕੇ, ਛਪੀ ਹੋਈ ਲਿਖਤ ਰਾਹੀਂ ਮਹਾਂਮਹਿਮਾਮਯ ਸ਼ਹਿਨਸ਼ਾਹ ਦੀ ਪਰਜਾ ਦੇ ਵਿਭਿੰਨ ਵਰਗਾਂ ਵਿਚਕਾਰ ਦੁਸ਼ਮਣੀ ਜਾਂ ਨਫ਼ਰਤ ਦੀ ਭਾਵਨਾ ਨੂੰ ਹਵਾ ਦਿੱਤੀ ਜਾਂ ਦੇਣ ਦਾ ਯਤਨ ਕੀਤਾ ਹੈ।

ਇਸਦੇ ਰਾਹੀਂ ਤੁਸੀਂ ਭਾਰਤੀ ਦੰਡ ਸੰਹਿਤਾ ਦੀ ਧਾਰਾ 153-ਏ ਅਤੇ ਹਾਈ ਕੋਰਟ ਦੇ ਅਧਿਕਾਰ ਅਧੀਨ ਸਜ਼ਾਯੋਗ ਅਪਰਾਧ ਕੀਤਾ ਹੈ।

"ਅੱਜ 13 ਜੁਲਾਈ 1908 ਨੂੰ ਮੇਰੇ ਦਸਤਖ਼ਤਾਂ ਹੇਠ ਜਾਰੀ ਕੀਤਾ ਗਿਆ।"

ਤਿਲਕ ਨੂੰ ਆਪਣੀ ਸਫ਼ਾਈ ਪੇਸ਼ ਕਰਨ ਦਾ ਮੌਕਾ ਦਿੱਤਾ ਗਿਆ। ਉਸਨੇ ਆਪਣੇ ਆਪ ਨੂੰ ਨਿਰਦੋਸ਼ ਆਖਿਆ।

ਐਡਵੋਕੇਟ ਜਨਰਲ ਸ੍ਰੀ ਇਨਵੇਰਾਰਿਟੀ ਦੀ ਗ਼ੈਰ-ਹਾਜ਼ਰੀ ਵਿੱਚ ਇੱਕ ਪ੍ਰਸਿੱਧ, ਮਾਹਿਰ ਪਰ ਖ਼ਬਤੀ ਬੈਰਿਸਟਰ ਨੇ ਸੁਣਵਾਈ ਦੀ ਸ਼ੁਰੂਆਤ ਕੀਤੀ ਅਤੇ ਮੁਕੱਦਮਾ

ਪੇਸ਼ ਕਰਨ ਦੀ ਆਗਿਆ ਮੰਗੀ। ਮਰਾਠੀ ਭਾਸ਼ਾ ਦੀ ਓਪਰੀ ਜਿਹੀ ਜਾਣਕਾਰੀ ਰੱਖਣ ਵਾਲੇ ਇਸ ਵਕੀਲ ਨੇ ਆਖਿਆ ਕਿ ਮੁਲਜ਼ਿਮ ਨੇ ਅੰਗਰੇਜ਼ੀ ਹਕੂਮਤ ਨੂੰ ਭਾਰਤ ਦਾ ਦੁਰਭਾਗ ਕਿਹਾ ਹੈ ਅਤੇ ਸੁਝਾਅ ਦਿੱਤਾ ਹੈ ਕਿ ਹੋਰਨਾਂ ਥਾਵਾਂ ਵਾਂਗ ਭਾਰਤ ਨੂੰ ਵੀ ਬੰਬਾਂ ਅਤੇ ਕਤਲਾਂ ਰਾਹੀਂ ਉਸਦੇ ਰਾਜਨੀਤਿਕ ਅਧਿਕਾਰ ਦੁਆਏ ਜਾ ਸਕਦੇ ਹਨ। ਉਸਨੇ ਵਿਸ਼ੇਸ਼ ਨਿਆਂ-ਪ੍ਰਿਸ਼ਦ ਦੇ ਮਰਾਠੀ ਤੋਂ ਅਣਜਾਣ ਮੈਂਬਰਾਂ ਦੇ ਦਿਮਾਗਾਂ ਨੂੰ ਤਿਲਕ ਵਿਰੋਧੀ ਬਣਾਉਣ ਦਾ ਪੂਰਾ-ਪੂਰਾ ਯਤਨ ਕੀਤਾ। ਧਾਰਾ 153-ਏ ਅਧੀਨ ਲੱਗੇ ਇਲਜ਼ਾਮ ਦੀ ਪੁਸ਼ਟੀ ਲਈ ਉਸਨੇ 'ਕੇਸਰੀ' ਵਿਚੋਂ ਲੇਖ ਪੜ੍ਹ ਕੇ ਸੁਣਾਇਆ। 12 ਮਈ ਨੂੰ ਛਪੇ ਲੇਖ ਦਾ ਜੋ ਸਾਰ ਸਰਕਾਰੀ ਵਕੀਲ ਨੇ ਪੜ੍ਹ ਕੇ ਸੁਣਾਇਆ, ਉਹ ਨਿਮਨ-ਲਿਖਤ ਹੈ :

"ਜਾਪਦਾ ਹੈ ਕਿ ਹੁਣ ਸਾਰੇ ਸਮਝਦਾਰ ਲੋਕਾਂ ਨੇ ਉਸ ਉਦੇਸ਼ ਬਾਰੇ ਆਪਣੀ ਰਾਏ ਕਾਇਮ ਕਰ ਲਈ ਹੈ, ਜਿਸ ਨੂੰ ਲੈ ਕੇ 'ਬੰਬ ਪਾਰਟੀ' ਦਾ ਜਨਮ ਹੋਇਆ ਸੀ। ਇਹ 'ਬੰਬ ਪਾਰਟੀ' ਅਫ਼ਸਰਾਂ ਦੀ ਦਮਨ ਨੀਤੀ, ਲੋਕਾਂ ਨੂੰ ਪਰੇਸ਼ਾਨ ਕਰਨ ਅਤੇ ਲੋਕ-ਰਾਏ ਨੂੰ ਉਪੇਖਿਤ ਕਰਨ ਸਦਕਾ ਹੋਂਦ ਵਿਚ ਆਈ। ਬੰਬ ਧਮਾਕਾ ਅਫ਼ਸਰ ਵਰਗ ਵਲੋਂ ਬੰਗਾਲੀ ਨੌਜਵਾਨਾਂ ਦੇ ਸਬਰ ਦਾ ਇਮਤਿਹਾਨ ਲਏ ਜਾਣ ਦਾ ਸਿੱਟਾ ਹੈ। ਇਸ ਲਈ ਇਸ ਦੁਰਘਟਨਾ ਦੀ ਜ਼ਿੰਮੇਵਾਰੀ ਰਾਜਨੀਤਿਕ ਅੰਦੋਲਨ, ਲਿਖਤਾਂ ਜਾਂ ਭਾਸ਼ਨਾਂ ਦੀ ਥਾਵੇਂ ਅਫਸਰ ਵਰਗ ਦੀ ਅਣਗਹਿਲੀ ਅਤੇ ਅੜੀ ਦੇ ਸਿਰ ਲਾਉਣੀ ਚਾਹੀਦੀ ਹੈ।"

9 ਜੂਨ ਨੂੰ ਛਪੇ ਲੇਖ 'ਇਹ ਉਪਰਾਲੇ ਕਾਫੀ ਨਹੀਂ ਹਨ' ਦਾ ਸਾਰ ਅਦਾਲਤ ਅਤੇ ਵਿਸ਼ੇਸ਼ ਨਿਆਂ-ਪ੍ਰਿਸ਼ਦ ਨੂੰ ਪੇਸ਼ ਕੀਤਾ ਗਿਆ। ਭਾਵੇਂ ਲੇਖਕ ਨੇ ਅੰਗਰੇਜ਼ੀ ਰਾਜ ਨੂੰ ਕਮਜ਼ੋਰ ਕਰਨ ਅਤੇ ਉਸਦਾ ਤਖ਼ਤਾ ਪਲਟਾਉਣ ਲਈ ਬੰਬ ਸੁੱਟਣ ਅਤੇ ਕਤਲ ਕਰਨ ਪ੍ਰਤੀ ਹਮਦਰਦੀ ਤੋਂ ਇਨਕਾਰ ਕੀਤਾ ਹੈ, ਪਰ ਉਸਨੇ ਬੰਬ ਸੁੱਟਣ ਦੇ ਅਤਿਅੰਤ ਅਸਾਧਾਰਨ ਹਵਾਲੇ ਦਿੱਤੇ ਹਨ। ਉਸਨੇ ਲਿਖਿਆ ਹੈ ਕਿ ਭਾਵੇਂ ਸਰਕਾਰ ਹਥਿਆਰਾਂ ਦੀ ਵਰਤੋਂ ਸੰਬੰਧੀ ਕਾਨੂੰਨ ਬਣਾ ਸਕਦੀ ਹੈ ਪਰ ਬਹੁਤ ਥੋੜ੍ਹੇ ਜਿਹੇ ਰਸਾਇਣਿਕ ਪਦਾਰਥਾਂ ਤੋਂ ਬਣਨ ਵਾਲੇ ਬੰਬ ਆਸਾਨੀ ਨਾਲ ਬਣਾਏ ਜਾ ਸਕਦੇ ਹਨ।

ਸਰਕਾਰੀ ਵਕੀਲ ਨੇ ਆਖਿਆ ਕਿ ਇਹ ਲੇਖ ਇਸ ਵਿਚਾਰਧਾਰਾ ਵੱਲ ਕੇਂਦ੍ਰਿਤ ਹਨ ਕਿ ਇਸ ਦੇਸ਼ ਵਿੱਚ ਅੰਗਰੇਜ਼ੀ ਰਾਜ ਇਕ ਸੰਤਾਪ ਵਾਂਗ ਹੈ ਅਤੇ ਜੇਕਰ ਲੋਕਾਂ ਨੂੰ ਸਵਰਾਜ ਦਾ ਹੱਕ ਦਿੱਤੇ ਬਿਨਾਂ ਅੰਗਰੇਜ਼ੀ ਹਕੂਮਤ ਇਸੇ ਤਰ੍ਹਾਂ ਚਲਦੀ ਰਹੀ ਤਾਂ ਸਰਕਾਰ ਨੂੰ ਇਥੇ ਵੀ ਰੂਸ ਵਰਗੇ ਹਾਲਾਤ ਦੇ ਪੈਦਾ ਹੋਣ ਦੀ ਆਸ ਕਰਨੀ ਚਾਹੀਦੀ ਹੈ।

ਸਰਕਾਰੀ ਵਕੀਲ ਨੇ ਧਾਰਾ 153-ਏ ਅਧੀਨ ਲਾਏ ਇਲਜ਼ਾਮ ਬਾਰੇ ਆਖਿਆ ਕਿ ਮੁਲਜ਼ਿਮ ਨੇ 'ਕੇਸਰੀ' ਵਿਚ ਛਪੇ ਆਪਣੇ ਲੇਖਾਂ ਅੰਦਰ ਬਾਰ ਬਾਰ ਵਿਦੇਸ਼ੀ ਹਕੂਮਤ ਨੂੰ ਗੋਰਿਆਂ ਦੀ ਹਕੂਮਤ ਆਖਿਆ ਹੈ। ਉਸਨੇ ਇਲਜ਼ਾਮ ਲਾਇਆ ਕਿ ਇਹਨਾਂ ਸੰਕੇਤਾਂ ਤੋਂ ਮਨਸ਼ਾ ਇਹ ਹੈ ਕਿ ਅੰਗਰੇਜ਼ਾਂ ਅਤੇ ਸਥਾਨਕ ਲੋਕਾਂ ਵਿਚਕਾਰ ਨਸਲੀ ਭਾਵਨਾਵਾਂ ਨੂੰ ਭੜਕਾ ਕੇ ਇਹ ਦੱਸਿਆ ਜਾਵੇ ਕਿ ਗੋਰਿਆਂ ਦੀ ਜਮਾਤ ਸਥਾਨਕ ਲੋਕਾਂ ਦੇ ਹਿੱਤਾਂ ਪ੍ਰਤੀ ਸਿੱਧੇ ਤੌਰ 'ਤੇ ਵੈਰ-ਪੂਰਨ ਹੈ। ਗੱਲ ਮੁਕਾਉਂਦਿਆਂ ਉਸਨੇ ਆਖਿਆ ਕਿ ਉਸਦੇ

ਵਿਰੁੱਧ ਤਿੰਨ ਇਲਜ਼ਾਮ ਹਨ, ਜੋ ਅਦਾਲਤ ਅਤੇ ਨਿਆਂ-ਪ੍ਰਿਸ਼ਦ ਦੇ ਧਿਆਨ ਦੀ ਮੰਗ ਕਰਦੇ ਹਨ। ਇਹਨਾਂ ਵਿਚੋਂ ਦੋ ਇਲਜ਼ਾਮ ਭਾਰਤੀ ਦੰਡ ਸੰਹਿਤਾ ਦੀ ਧਾਰਾ 124-ਏ ਦੇ ਅਧੀਨ ਆਉਂਦੇ ਹਨ ਅਤੇ ਇਕ ਧਾਰਾ 153-ਏ ਅਧੀਨ ਆਉਂਦਾ ਹੈ। ਉਸਨੇ ਇਹਨਾਂ ਧਾਰਾਵਾਂ ਦੀਆਂ ਨਕਲਾਂ ਅਦਾਲਤ ਅਤੇ ਨਿਆਂ-ਪ੍ਰਿਸ਼ਦ ਨੂੰ ਪੇਸ਼ ਕੀਤੀਆਂ।

ਅਖ਼ਬਾਰ ਵਿਚ ਛਪੇ ਲੇਖ ਅਤੇ ਹੋਰ ਬਹੁਤ ਸਾਰੇ ਕਾਗਜ਼ਾਤ ਵੀ, ਅਨੁਵਾਦਾਂ ਸਮੇਤ, ਇਲਜ਼ਾਮਾਂ ਦੀ ਪੁਸ਼ਟੀ ਲਈ ਪੇਸ਼ ਕੀਤੇ ਗਏ।

ਮੁਦਈ ਪੱਖ ਦੇ ਗਵਾਹਾਂ —ਭਾਸਕਰ ਵਿਸ਼ਨੂੰ ਜੋਸ਼ੀ, ਜਗਨ ਨਾਥ ਦਾਤਾਰ ਅਤੇ ਇੰਸਪੈਕਟਰ ਸੁਲੀਵਾਨ ਦੇ ਬਿਆਨ ਸ੍ਰੀ ਬਰਿਮਿੰਗ ਬਾਰ-ਐਟ-ਲਾ ਨੇ ਕਰਾਏ।

ਤਿਲਕ ਨੇ ਆਪ ਕਮਾਲ ਦੀ ਭਰਵੀਂ ਜਿਰਹ ਕੀਤੀ। ਉਸਨੇ ਇਸ 'ਤੇ ਬੜੀ ਮਿਹਨਤ ਕੀਤੀ ਹੋਈ ਸੀ। ਜਿਰਹ ਦੌਰਾਨ ਪੂਨਾ ਵਿਖੇ ਤਿਲਕ ਦੇ ਘਰ ਅੰਦਰ ਬਣੇ 'ਕੇਸਰੀ' ਦੇ ਦਫ਼ਤਰ ਦੀ ਤਲਾਸ਼ੀ ਲੈਣ ਵਾਲਾ ਅਤੇ ਭਾਰਤੀ ਭਾਸ਼ਾਵਾਂ ਦਾ ਅਨੁਵਾਦਕ ਅਤੇ ਇੰਸਪੈਕਟਰ ਸਿਲੀਵਾਨ ਦਾ ਸਹਾਇਕ ਸਰਕਾਰੀ ਗਵਾਹ ਭਾਸਕਰ ਜੋਸ਼ੀ ਸਪਸ਼ਟ ਤੌਰ 'ਤੇ ਪੈਰੋਂ ਨਿੱਕਲਿਆ ਨਜ਼ਰ ਆ ਰਿਹਾ ਸੀ। ਜੋਸ਼ੀ 'ਤੇ ਜਿਰਹ ਦੌਰਾਨ ਤਿਲਕ ਨੇ ਸਾਬਤ ਕਰ ਦਿੱਤਾ ਕਿ ਅਦਾਲਤ ਵਿਚ ਪੇਸ਼ ਕੀਤੇ ਅਨੁਵਾਦ ਗਲਤ ਸਨ ਅਤੇ ਇੱਕ ਵਿਕ੍ਰਿਤ ਵਿਚਾਰ ਪੇਸ਼ ਕਰਨ ਲਈ ਉਹਨਾਂ ਨੂੰ ਤੋੜਿਆ-ਮਰੋੜਿਆ ਗਿਆ ਸੀ। ਇੰਸਪੈਕਟਰ ਸਿਲੀਵਾਨ 'ਤੇ ਜਿਰਹ ਕਰਦਿਆਂ ਤਿਲਕ ਨੇ ਉਸ ਤੋਂ ਕਬੂਲ ਕਰਾ ਲਿਆ ਕਿ ਅਸਲ ਵਰੰਟ ਘਰ ਦੀ ਤਲਾਸ਼ੀ ਦਾ ਨਹੀਂ ਸੀ ਅਤੇ ਉਸਨੂੰ ਨਹੀਂ ਸੀ ਪਤਾ ਕਿ ਉਸਦੇ ਘਰ ਦੀ ਤਲਾਸ਼ੀ ਲੈਣ ਲਈ ਵਰੰਟ ਵਿਚ ਗੜਬੜ ਕਿਵੇਂ ਹੋਈ। ਉਸਨੇ ਸਪਸ਼ਟ ਕੀਤਾ ਕਿ ਤਲਾਸ਼ੀ ਬਿਨਾਂ ਕਾਨੂੰਨੀ ਅਧਿਕਾਰ ਤੋਂ ਅਤੇ ਫੌਜਦਾਰੀ ਜ਼ਾਬਤਾ ਵਿਧੀ ਦੇ ਨਿਯਮਾਂ ਦੀ ਉਲੰਘਣਾ ਕਰਕੇ ਕੀਤੀ ਗਈ ਸੀ।

ਆਪਣੇ ਲਿਖਤੀ ਬਿਆਨ ਵਿਚ, ਇਹ ਦੱਸਣ ਲਈ ਕਿ ਅਦਾਲਤ ਵਿਚ ਪੇਸ਼ ਕੀਤੇ ਅਨੁਵਾਦ ਗੁਮਰਾਹ ਕਰਨ ਵਾਲੇ ਹਨ, ਤਿਲਕ ਨੇ ਲੇਖਾਂ ਵਿਚ ਵਰਤੇ ਇਕ ਦਰਜਨ ਤੋਂ ਵੱਧ ਸ਼ਬਦਾਂ ਦਾ ਸਹੀ ਅੰਗਰੇਜ਼ੀ ਅਨੁਵਾਦ ਪੇਸ਼ ਕੀਤਾ। ਉਸਨੇ ਆਖਿਆ ਕਿ, "ਆਪਣੀ ਗੱਲ ਦੇ ਅੰਤਮ ਬਿੰਦੂ ਦੇ ਤੌਰ 'ਤੇ ਮੈਂ ਅਨੁਵਾਦਾਂ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਮੈਂ ਇਹਨਾਂ ਅਨੁਵਾਦਾਂ ਵਿਚਲੀਆਂ ਗਲਤੀਆਂ ਵੱਲ ਇਸ਼ਾਰਾ ਕੀਤਾ ਹੈ। ਹੋਰ ਕੁੱਝ ਨਿਕੀਆਂ-ਮੋਟੀਆਂ ਗਲਤੀਆਂ ਵੀ ਹਨ, ਜਿਹਨਾਂ ਲਈ ਮੈਂ ਜ਼ਿਦ ਨਹੀਂ ਕਰਾਂਗਾ। ਪਰ ਜਦੋਂ 'ਟਾਇਰਿਨਿਕਲ' (ਕਹਿਰਵਾਨ) ਅਤੇ 'ਡੇਸਪੋਟਿਕ' (ਧੱਕੇਸ਼ਾਹੀ) ਜਿਹੇ ਵਿਸ਼ੇਸ਼ ਸ਼ਬਦਾਂ ਨੂੰ ਆਧਾਰ ਬਣਾਇਆ ਜਾ ਰਿਹਾ ਹੈ ਤਾਂ ਅਸਲ ਮਸਲਾ ਆ ਖਲੋਤਾ ਹੈ। ਰਾਜਨੀਤਿਕ ਸ਼ਬਦਾਵਲੀ ਦੀ ਵਰਤੋਂ ਅਤੇ ਦੁਰਵਰਤੋਂ ਬਾਰੇ ਮੈਂ 'ਲੁਇਸ' ਵਿਚੋਂ ਪੜ੍ਹ ਕੇ (ਅਧਿਆਇ ਨੰਬਰ 3 ਪੜ੍ਹੋ) ਸੁਣਾਉਂਦਾ ਹਾਂ। 'ਓਪਰੈਸ਼ਨ' (ਦਮਨ), 'ਟਾਇਰਿਨੀ' (ਕਹਿਰ) ਅਤੇ 'ਡੇਸਪੋਟਿਜ਼ਮ' (ਧੱਕੇਸ਼ਾਹੀ) ਦੀ ਵਰਤੋਂ ਇਸ ਵਿੱਚ ਹੋਈ ਹੈ ਪਰ ਰਾਜਨੀਤੀ ਸ਼ਾਸ਼ਤਰ ਸੰਬੰਧੀ ਲਿਖਤਾਂ ਵਿਚ ਇਹਨਾਂ ਦੇ ਅਰਥ ਸਪਸ਼ਟ ਤੌਰ 'ਤੇ ਵੱਖਰੇ ਹਨ। ਇਸੇ ਤਰ੍ਹਾਂ ਦੀ ਗੜਬੜ ਇਹਨਾਂ ਅਨੁਵਾਦਾਂ ਵਿਚ ਹੋਈ ਹੈ, ਜਿਸ 'ਤੇ ਮੈਨੂੰ ਇਤਰਾਜ਼ ਹੈ। ਮੈਂ ਮੰਨਦਾ ਹਾਂ ਕਿ ਦੋ ਭਾਸ਼ਾਵਾਂ ਦਾ ਮੁਹਾਵਰਾ ਇੱਕੋ ਜਿਹਾ ਨਹੀਂ ਹੁੰਦਾ। ਮੈਂ ਤੁਹਾਡੇ ਧਿਆਨ ਵਿਚ

ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਗਵਾਈ ਦੇ ਲਈ ਅਨੁਵਾਦਕ ਨੂੰ ਨਹੀਂ ਕਿਸੇ ਹੋਰ ਨੂੰ ਅਦਾਲਤ ਵਿਚ ਪੇਸ਼ ਕੀਤਾ ਗਿਆ ਹੈ ਅਤੇ ਉਹ ਕੋਈ ਹੋਰ ਇਹਨਾਂ ਅਨੁਵਾਦਾਂ ਨੂੰ ਸਹੀ ਤਸਦੀਕ ਕਰ ਗਿਆ ਹੈ। ਇਹ ਸਰਕਾਰੀ ਅਨੁਵਾਦ ਹਨ, ਇਸ ਲਈ ਕਿਸੇ ਹਦ ਤਕ ਇਹਨਾਂ ਦੇ ਸਹੀ ਹੋਣ ਬਾਰੇ ਅਨੁਮਾਨ ਲਾਇਆ ਜਾ ਸਕਦਾ ਹੈ, ਪਰ ਜਦੋਂ ਵਿਸ਼ੇਸ਼ ਅੰਸ਼ਾਂ ਵਿਚਲੀਆਂ ਗਲਤੀਆਂ ਦੱਸ ਦਿੱਤੀਆਂ ਗਈਆਂ ਹਨ ਤਾਂ ਅਸਲ ਅਨੁਵਾਦਕ ਨੂੰ ਗਵਾਹਾਂ ਦੇ ਕਟਿਹਰੇ ਵਿਚ ਸੱਦਿਆ ਜਾਣਾ ਚਾਹੀਦਾ ਸੀ। ਅਸਲ ਮਰਾਠੀ ਲਿਖਤ ਨੂੰ ਨਹੀਂ ਸਗੋਂ ਉਸਦੇ ਅਨੁਵਾਦ ਨੂੰ ਇਲਜ਼ਾਮ ਦਾ ਆਧਾਰ ਬਣਾਇਆ ਗਿਆ ਹੈ। ਇਲਜ਼ਾਮ ਦਾ ਆਧਾਰ ਮੂਲ ਮਰਾਠੀ ਲੇਖ ਹੋਣਾ ਚਾਹੀਦਾ ਸੀ ਅਤੇ ਫਿਰ ਉਸਦਾ ਅਨੁਵਾਦ ਪੇਸ਼ ਕੀਤਾ ਜਾਣਾ ਚਾਹੀਦਾ ਸੀ। ਕਿਹਾ ਜਾ ਸਕਦਾ ਹੈ ਕਿ ਬਚਾਅ ਪੱਖ ਨੇ ਆਪਣਾ ਅਨੁਵਾਦ ਪੇਸ਼ ਨਹੀਂ ਕੀਤਾ, ਪਰ ਇਸਦੇ ਲਈ ਬਚਾਅ ਪੱਖ ਨੂੰ ਮਜਬੂਰ ਨਹੀਂ ਕੀਤਾ ਜਾ ਸਕਦਾ। ਇਹ ਜ਼ਿੰਮੇਦਾਰੀ ਮੁਦਈ ਪੱਖ ਦੀ ਹੈ ਕਿ ਅਨੁਵਾਦ ਨੂੰ ਭੁੱਲ-ਮੁਕਤ ਸਾਬਤ ਕਰੇ। ਇਥੇ ਜੋ ਇਲਜ਼ਾਮ ਦਾ ਆਧਾਰ ਬਣਾਇਆ ਗਿਆ ਹੈ, ਉਹ ਮੂਲ ਮਰਾਠੀ ਲੇਖ ਨਹੀਂ, ਉਸਦਾ ਅੰਗਰੇਜ਼ੀ ਅਨੁਵਾਦ ਹੈ। ਜੇਕਰ ਇਹ ਅੰਗਰੇਜ਼ੀ ਦਾ ਕੋਈ ਲੇਖ ਹੁੰਦਾ ਅਤੇ ਰਾਜਧ੍ਰੋਹ ਦਾ ਇਲਜ਼ਾਮ ਕਿਸੇ ਅੰਗਰੇਜ਼ ਵਿਰੁੱਧ ਲੱਗਾ ਹੁੰਦਾ, ਤਾਂ ਇਸਨੇ ਇਸੇ ਬਿਨਾ 'ਤੇ ਖ਼ਾਰਿਜ ਹੋ ਜਾਣਾ ਸੀ ਕਿ ਲੇਖ ਵਿਚ ਵਰਤੇ ਸ਼ਬਦਾਂ ਨਾਲੋਂ ਵੱਖਰੇ ਸ਼ਬਦ ਇਸ ਵਿਚ ਮੌਜੂਦ ਸਾਬਤ ਕੀਤੇ ਗਏ ਹਨ। ਇਥੇ 'ਕੇਸਰੀ' ਦੇ ਮੂਲ ਮਰਾਠੀ ਸ਼ਬਦਾਂ ਅਤੇ ਅਨੁਵਾਦ ਵਿੱਚ ਵਰਤੇ ਗਏ ਸ਼ਬਦਾਂ ਵਿਚਕਾਰ ਬਹੁਤ ਫਰਕ ਹੈ।

ਤਿਲਕ ਨੇ ਆਖਿਆ ਕਿ ਇਕ ਸਮਾਜ-ਸੇਵੀ ਅਤੇ ਪੱਤਰਕਾਰ ਦੇ ਤੌਰ 'ਤੇ ਇਹ ਉਸਦਾ ਫਰਜ਼ ਹੈ ਕਿ ਉਹ ਸ਼ਾਸਨ ਦੀ ਸਹਿਤਮੰਦ ਆਲੋਚਨਾ ਕਰੇ। ਹਰ ਭਾਰਤੀ ਦਾ ਇਹੋ ਫਰਜ਼ ਹੈ। ਛੇ ਦਿਨਾਂ 'ਤੇ ਫੈਲਿਆ 22 ਘੰਟਿਆਂ ਦਾ ਇਹ ਪ੍ਰਤੀਵਾਦ ਤਿਲਕ ਵਲੋਂ ਪੇਸ਼ ਕੀਤਾ ਕਮਾਲ ਦਾ ਪ੍ਰਤੀਵਾਦ ਸੀ। ਉਸਨੇ ਸ਼ਪਸ਼ਟ ਕੀਤਾ ਕਿ 'ਕੇਸਰੀ' ਵਿਚ ਛਪੇ ਲੇਖਾਂ ਦਾ ਉਦੇਸ਼ ਸਰਕਾਰ ਨੂੰ ਇਹ ਚਿਤਾਵਨੀ ਦੇਣਾ ਹੈ ਕਿ ਦਮਨ ਦੀ ਨੀਤੀ ਸਹੀ ਨਹੀਂ ਹੈ। ਲੋਕਾਂ ਦੀਆਂ ਉਭਰ ਰਹੀਆਂ ਇਛਾਵਾਂ ਪੂਰੀਆਂ ਕਰਨ ਲਈ ਰਾਜਨੀਤਿਕ ਸੁਤੰਤਰਤਾ ਦੀਆਂ ਛੋਟਾਂ ਜ਼ਰੂਰੀ ਹਨ ਅਤੇ ਜਾਇਜ਼ ਤੌਰ 'ਤੇ ਲੋਕਾਂ ਨੂੰ ਇਹ ਅਧਿਕਾਰ ਪ੍ਰਾਪਤ ਹੈ ਕਿ ਉਹ ਆਪਣੀਆਂ ਸ਼ਿਕਾਇਤਾਂ ਦਾ ਪ੍ਰਗਟਾਅ ਕਰ ਸਕਣ।

ਧਾਰਾ 153-ਏ ਅਧੀਨ ਲੱਗੇ ਰਾਜਧ੍ਰੋਹ ਦੇ ਇਲਜ਼ਾਮ ਦਾ ਜੋ ਪ੍ਰਤੀਵਾਦ ਤਿਲਕ ਨੇ ਪੇਸ਼ ਕੀਤਾ, ਉਹ ਨਵੀਨ ਵੀ ਸੀ ਤੇ ਅਨੋਖਾ ਵੀ। ਉਸਨੇ ਆਖਿਆ ਕਿ ਮੁਦੱਈ ਨੇ ਵਰਗਾਂ ਦੀ ਨਹੀਂ, ਜਮਾਤਾਂ ਦੀ ਗੱਲ ਕੀਤੀ ਹੈ। ਵਿਰੋਧੀ ਜਮਾਤਾਂ ਤਾਂ ਦੋ ਹੀ ਹਨ — ਅਫਸਰਸ਼ਾਹੀ ਪੱਖੀ ਅਤੇ ਅਫ਼ਸਰਸ਼ਾਹੀ ਵਿਰੋਧੀ ਜਮਾਤ। ਰਾਜਧ੍ਰੋਹ ਦੇ ਮੁੱਖ ਇਲਜ਼ਾਮ ਬਾਰੇ ਉਸਨੇ ਟਿੱਪਣੀ ਕੀਤੀ ਕਿ ਇਸ ਸੰਬੰਧ ਵਿਚ ਤਿੰਨ ਨੁਕਤੇ ਵਿਚਾਰ ਯੋਗ ਹਨ — ਲੇਖ ਦੇ ਛਪਣ ਦਾ ਨੁਕਤਾ, ਜਿਸਦੀ ਪੂਰੀ ਜ਼ਿੰਮੇਦਾਰੀ ਉਸਨੇ ਆਪ ਆਪਣੇ 'ਤੇ ਲਈ; ਕੋਝੇ ਅੰਗਰੇਜ਼ੀ ਅਨੁਵਾਦ ਵਿਚੋਂ ਲੱਭੇ ਗੁੱਝੇ ਅਰਥਾਂ ਅਤੇ ਵਕ੍ਰੋਕਤੀਆਂ ਦਾ ਨੁਕਤਾ, ਜਿਹਨਾਂ ਦੇ ਆਧਾਰ 'ਤੇ ਮੁਕੱਦਮਾ ਹੀ ਨਹੀਂ ਬਣਦਾ; ਅਤੇ ਲੇਖਕ ਦੀ ਨੀਅਤ ਦਾ ਨੁਕਤਾ, ਜਿਸਦਾ ਇਕੋ-ਇੱਕ ਸਬੂਤ ਬਿਨਾਂ ਤਾਰੀਖ, ਬਿਨਾਂ ਮੋਹਰ ਅਤੇ ਬਿਨਾਂ ਹਸਤਾਖਰਾਂ

ਦਾ ਇਹ ਪੋਸਟ ਕਾਰਡ ਹੈ।

ਉਸਨੇ ਕਿਹਾ ਕਿ, "ਮੈਂ ਲੋਕਾਂ ਅਤੇ ਮਹਾਨ ਅਫ਼ਸਰਸ਼ਾਹੀ ਵਿਚਕਾਰ ਚੱਲ ਰਹੇ ਸੰਘਰਸ਼ ਨੂੰ ਸਪਸ਼ਟ ਕਰ ਸਕਦਾ ਹਾਂ। ਮੇਰੀ ਬੇਨਤੀ ਹੈ ਕਿ ਇਸਦੇ ਲਈ ਤੁਸੀਂ ਸਿਰਫ਼ ਮੇਰੀ ਹੀ ਨਹੀਂ, ਸਾਰੇ ਭਾਰਤ ਦੀ ਮਦਦ ਕਰੋ। ਮੈਂ ਹੁਣ ਜੀਵਨ ਦੇ ਅੰਤਮ ਪੜਾਅ 'ਤੇ ਹਾਂ ਅਤੇ ਮੇਰੇ ਕੋਲ ਕੁੱਝ ਵਰ੍ਹੇ ਹੀ ਹੋਰ ਹਨ ਪਰ ਆਉਣ ਵਾਲੀਆਂ ਨਸਲਾਂ ਤੁਹਾਡੇ ਫੈਸਲੇ ਨੂੰ ਵੇਖਣਗੀਆਂ ਅਤੇ ਉਸਦੇ ਸਹੀ ਜਾਂ ਗਲਤ ਹੋਣ ਦਾ ਨਿਰਣਾ ਕਰਨਗੀਆਂ। ਭਾਰਤੀ ਅਖ਼ਬਾਰਾਂ ਦੀ ਆਜ਼ਾਦੀ ਦੇ ਇਤਿਹਾਸ ਵਿੱਚ ਤੁਹਾਡਾ ਫੈਸਲਾ ਨਾ ਭੁੱਲਣ ਯੋਗ ਹੋਵੇਗਾ। ਤੁਹਾਡੇ ਵਿਚੋਂ ਕੋਈ ਇੱਕ ਬੰਦਾ ਵੀ ਜੇਕਰ ਇਹ ਆਖਣ ਲਈ ਅੱਗੇ ਆਉਂਦਾ ਹੈ ਕਿ ਮੈਂ ਜੋ ਕੁਝ ਕੀਤਾ ਹੈ, ਉਹ ਠੀਕ ਹੈ ਤਾਂ ਇਹ ਮੇਰੇ ਲਈ ਬੜੇ ਸੰਤੋਖ ਦੀ ਗੱਲ ਹੋਵੇਗੀ, ਕਿਉਂਕਿ ਮੈਂ ਜਾਣਦਾ ਹਾਂ ਕਿ ਇੰਗਲੈਂਡ ਵਿਚ ਨਿਆਂ-ਪ੍ਰੀਸ਼ਦ ਦੇ ਇਕਮੱਤ ਨਾ ਹੋਣ 'ਤੇ ਇਕ ਹੋਰ ਮੁਕੱਦਮਾ ਚਲਾਇਆ ਜਾਂਦਾ ਹੈ। ਇਥੇ ਇਹ ਰਿਵਾਜ ਨਹੀਂ ਹੈ ਪਰ ਅਜਿਹਾ ਹੋਣ ਤੇ ਮੈਨੂੰ ਬੜਾ ਨੈਤਿਕ ਬਲ ਮਿਲੇਗਾ ਅਤੇ ਮੈਂ ਬੜੇ ਹੀ ਸੰਤੋਖ ਨਾਲ ਉਸਨੂੰ ਅਪਣਾਵਾਂਗਾ।"

ਨਿਆਂ-ਪ੍ਰੀਸ਼ਦ ਨੂੰ ਸੰਬੋਧਨ ਕਰਦਿਆਂ ਉਸਨੇ ਆਪਣਾ ਭਾਸ਼ਨ ਇਹਨਾਂ ਸ਼ਬਦਾਂ ਨਾਲ ਸਮਾਪਤ ਕੀਤਾ : "ਮੈਂ ਇੱਥੇ ਤੁਹਾੜੇ ਪਾਸੋਂ ਰਹਿਮ ਦੀ ਭੀਖ ਮੰਗਣ ਨਹੀਂ ਆਇਆ ਹਾਂ। ਮੈਂ ਜੋ ਕੀਤਾ ਹੈ ਉਸਦਾ ਨਤੀਜਾ ਭੁਗਤਣ ਲਈ ਤਿਆਰ ਹਾਂ। ਤੁਸੀਂ ਮੇਰੇ ਵਿਚਾਰਾਂ ਨਾਲ ਅਸਹਿਮਤ ਹੋ ਸਕਦੇ ਹੋ। ਅਸਹਿਮਤ ਹੁੰਦੇ ਹੋਇਆਂ ਵੀ ਤੁਹਾਨੂੰ ਆਪਣੀ ਟਿੱਪਣੀ ਵਿਚ ਇਹ ਕਹਿਣ ਦਾ ਅਧਿਕਾਰ ਹੈ ਕਿ ਇਹ ਮਾਮਲਾ ਧਾਰਾ 124-ਏ ਦਾ ਮਾਮਲਾ ਨਹੀਂ ਹੈ। ਇਸ ਸਮੇਂ ਮਸਲਾ ਇਹ ਨਹੀਂ ਹੈ ਕਿ ਤੁਸੀਂ ਮੇਰੇ ਨਾਲ ਸਹਿਮਤ ਹੋ ਜਾਂ ਨਹੀਂ, ਕਿ ਤੁਸੀਂ ਮੇਰੇ ਵਿਚਾਰਾਂ ਨੂੰ ਸਵੀਕਾਰ ਕਰਦੇ ਹੋ ਜਾਂ ਨਹੀਂ, ਮਸਲਾ ਇਹ ਹੈ ਕਿ ਮੈਂ ਜੋ ਕੁਝ ਕੀਤਾ ਹੈ, ਉਹ ਦਾ ਮੈਨੂੰ ਹੱਕ ਹੈ ਜਾਂ ਨਹੀਂ, ਕਿ ਕੀ ਭਾਰਤ ਵਿਚ ਮਹਾਂ-ਗਰਿਮਾਮਯ ਦੀ ਪਰਜਾ ਨੂੰ ਉਹ ਆਜ਼ਾਦੀ ਹਾਸਿਲ ਹੈ ਜਾਂ ਨਹੀਂ, ਜੋ ਉਸਦੇ ਦੇਸ਼ ਵਿਚ ਉਸਦੀ ਅੰਗਰੇਜ਼ ਪਰਜਾ ਨੂੰ ਤੇ ਇਥੇ ਦੇ ਐਂਗਲੋ-ਇੰਡੀਅਨਾਂ ਨੂੰ ਪ੍ਰਾਪਤ ਹੈ। ਅਸਲ ਮਸਲਾ ਇਹੋ ਹੈ। ਇਹ ਵਿਚਾਰਾਂ ਦੇ ਸਹੀ ਜਾਂ ਗਲਤ ਹੋਣ ਦਾ ਮਸਲਾ ਨਹੀਂ ਹੈ। ਕੌਣ ਕਹਿ ਸਕਦਾ ਹੈ ਕਿ ਕਲ੍ਹ ਨੂੰ ਮੇਰੇ ਵਿਚਾਰ ਹੀ ਬਦਲ ਜਾਣ। ਸੱਜਣੋ ! ਆਪਣਾ ਵਿਚਾਰ ਕਾਇਮ ਕਰੋ। ਅਜੇ ਤੁਸੀਂ ਐਡਵੋਕੇਟ ਜਨਰਲ ਦੀ ਗੱਲ ਸੁਣਨੀ ਹੈ ਤੇ ਫਿਰ ਨਿਆਂ-ਮੂਰਤੀ ਤੁਹਾਨੂੰ ਸੰਬੋਧਿਤ ਹੋਵੇਗਾ। ਜ਼ਿੰਮੇਦਾਰੀ ਤੁਹਾਡੀ ਹੈ। 'ਦੋਸ਼ੀ' ਜਾਂ 'ਨਿਰਦੋਸ਼' ਦਾ ਫੈਸਲਾ ਤੁਸੀਂ ਪਰਤਾਉਣਾ ਹੈ। ਤੁਸੀਂ ਜਨਤਾ ਵਿਚੋਂ ਆਏ ਹੋ ਤੇ ਤੁਹਾਨੂੰ ਜਨਤਾ ਦੇ ਵਿਚਾਰਾਂ ਅਤੇ ਭਾਵਨਾਵਾਂ ਬਾਰੇ ਗਿਆਤ ਹੈ, ਇਸ ਲਈ ਤੁਹਾਨੂੰ ਇਹ ਦੱਸਣਾ ਪਵੇਗਾ ਕਿ ਫੈਸਲੇ ਦਾ ਅਸਰ ਕੀ ਹੋਵੇਗਾ। ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਇਸ ਅਦਾਲਤ ਤੋਂ ਬਾਹਰ ਦੇ ਸਮੂਹ ਹਾਲਾਤ ਨੂੰ ਭੁਲਾ ਦਿਓ। ਤੁਸੀਂ ਅਖ਼ਬਾਰਾਂ ਜ਼ਰੂਰ ਪੜ੍ਹਦੇ ਹੋਵੋਗੇ ਅਤੇ ਕੁਝ ਅਖ਼ਬਾਰਾਂ ਵਿਚ ਤੁਸੀਂ ਇਹ ਪੜ੍ਹਿਆ ਹੋਵੇਗਾ ਕਿ ਸ਼ਹਿਰ ਵਿਚ ਜੋ ਕੁਝ ਵਾਪਰ ਰਿਹਾ ਹੈ, ਮੇਰਾ ਨਾਂ ਉਸਦੇ ਨਾਲ ਜੋੜਣ ਦੀ ਕੋਸ਼ਿਸ਼ ਕੀਤੀ ਗਈ ਹੈ। ਇਹ ਇੱਕ ਤੱਥ ਹੈ। ਮੈਂ ਇਹ ਮਾਮਲਾ ਨਿਆਂ-ਮੂਰਤੀ ਦੇ ਧਿਆਨ ਵਿਚ ਲਿਆਉਣ ਦੀ ਸੋਚੀ ਸੀ ਪਰ ਫਿਰ

ਮੈਂ ਸੋਚਿਆ ਇਹ ਬਹੁਤ ਛੋਟਾ ਮਸਲਾ ਹੈ। ਨਿਆਂ-ਪ੍ਰਿਸ਼ਦ ਦੇ ਪਤਵੰਤਿਓ ! ਇਹ ਸਭ ਕੁੱਝ ਤੁਹਾਨੂੰ ਵਿਚਾਰ ਕਰਦੇ ਸਮੇਂ ਭੁੱਲਣਾ ਹੋਵੇਗਾ। ਮੈਂ ਜਾਣਦਾ ਹਾਂ ਕਿ ਮੇਰੇ ਬਾਰੇ ਕੁਝ ਗ਼ਲਤ ਫ਼ਹਿਮੀਆਂ ਕੰਮ ਕਰ ਰਹੀਆਂ ਹਨ। ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਗ਼ਲਤ ਫ਼ਹਿਮੀਆਂ ਨੂੰ ਲਾਂਭੇ ਰੱਖਣਾ। ਮੇਰਾ ਫ਼ੈਸਲਾ ਤੱਥਾਂ ਦੇ ਆਧਾਰ ਤੇ ਕਰਿਓ। ਆਪਣਾ ਪ੍ਰਤੀਪੱਖ ਆਮ ਪੇਸ਼ ਕਰਨ ਦੇ ਮੇਰੇ ਫੈਸਲੇ ਦਾ ਇਕ ਕਾਰਣ ਇਹ ਸੀ ਕਿ ਤੁਸੀਂ ਮੈਨੂੰ ਜਾਣਦੇ ਹੋ। ਮੈਂ ਜੋ ਕੁਝ ਕੀਤਾ ਹੈ, ਉਸ ਬਾਰੇ, ਸ਼ਾਇਦ ਕਠੋਰਤਾ ਨਾਲ, ਤੁਹਾਨੂੰ ਦੱਸ ਦਿੱਤਾ ਹੈ। ਮੈਂ ਤੁਹਾਡੇ ਕੋਲੋਂ ਕੁੱਝ ਨਹੀਂ ਲੁਕਾਇਆ। ਮੈਂ ਦੱਸ ਦਿੱਤਾ ਹੈ ਕਿ ਮੇਰਾ ਉਦੇਸ਼ ਕੀ ਹੈ। ਜੇ ਤੁਸੀਂ ਇਸ ਉਦੇਸ਼ ਨੂੰ ਗ਼ਲਤ ਸਮਝਦੇ ਹੋ ਤਾਂ ਮੇਰੇ ਵਿਰੁੱਧ ਫ਼ੈਸਲੇ ਨੂੰ ਉਵੇਂ ਹੀ ਪਰਤਾ ਦੇਣਾ। ਪਰ ਮੈਨੂੰ ਪੂਰਾ ਵਿਸ਼ਵਾਸ ਅਤੇ ਭਰੋਸਾ ਹੈ ਕਿ ਇਸ ਵਿੱਚੋਂ ਤੁਹਾਨੂੰ ਮੇਰੇ ਵਿਰੁੱਧ ਕੁੱਝ ਨਹੀਂ ਲੱਭਣਾ। ਸਾਰੇ ਹਾਲਾਤ ਨੂੰ ਅੱਖਾਂ ਦੇ ਸਾਮ੍ਹਣੇ ਰੱਖ ਕੇ ਤੁਸੀਂ ਮੇਰੇ ਨਿਰਦੋਸ਼ ਹੋਣ ਦਾ ਫ਼ੈਸਲਾ ਪਰਤਾਓਗੇ, ਇਸ ਬਾਰੇ ਮੈਨੂੰ ਪੂਰਨ ਨਿਸ਼ਚਾ ਹੈ। ਮੈਂ ਜੋ ਬੇਨਤੀ ਤੁਹਾਨੂੰ ਕਰ ਰਿਹਾ ਹਾਂ, ਉਹ ਆਪਣੇ ਲਈ ਨਹੀਂ, ਸਗੋਂ ਉਸ ਉਦੇਸ਼ ਲਈ ਕਰ ਰਿਹਾ ਹਾਂ ਜਿਸਦੀ ਪ੍ਰਤੀਨਿਧਤਾ ਕਰਨ ਦਾ ਗੌਰਵ ਮੈਨੂੰ ਪ੍ਰਾਪਤ ਹੈ। ਇਹ ਇਕ ਪਵਿੱਤਰ ਉਦੇਸ਼ ਹੈ ਅਤੇ ਪਤਵੰਤਿਓ ! ਮੈਨੂੰ ਇਸ ਵਿਚ ਰਤਾ ਵੀ ਸੰਦੇਹ ਨਹੀਂ ਕਿ ਉਹ ਪਰਮਪਿਤਾ, ਜਿਸਦੇ ਸਾਮ੍ਹਣੇ ਅਸੀਂ ਸਾਰਿਆਂ ਨੇ ਇੱਕ ਨਾ ਇੱਕ ਦਿਨ ਪੇਸ਼ ਹੋਣਾ ਹੈ ਅਤੇ ਜਿਸਨੇ ਸਾਡੇ ਕਰਮਾਂ ਦਾ ਲੇਖਾ ਵੇਖਣਾ ਹੈ, ਤੁਹਾਨੂੰ ਪ੍ਰੇਰਣਾ ਦੇਵੇਗਾ ਕਿ ਤੁਸੀਂ ਆਪਣੀ ਅੰਤਰ-ਆਤਮਾ ਦੇ ਵਿਸ਼ਵਾਸ਼ ਪੂਰਨ ਹੌਸਲੇ ਨਾਲ ਮੁਕੱਦਮੇ ਵਿਚਲੇ ਮਾਮਲੇ ਬਾਰੇ ਸਹੀ ਫ਼ੈਸਲੇ 'ਤੇ ਪੁੱਜਣ ਵਿਚ ਸਹਾਇਤਾ ਕਰੋਗੇ।"

ਇਸ ਤੋਂ ਮਗਰੋਂ ਐਡਵੋਕੇਟ ਜਨਰਲ ਨੇ ਬਿਨੈ ਕੀਤੀ : "ਮੇਰੀ ਬੇਨਤੀ ਇਹ ਹੈ ਕਿ ਮੁਲਜ਼ਿਮ ਦੇ ਮੁਕੱਦਮੇ ਦਾ ਸਪਸ਼ਟੀਕਰਨ ਕਰਨ ਵਿਚ ਲਿੱਤੇ ਲੰਮੇ ਸਮੇਂ ਅਤੇ ਉਸਦੇ ਸਲਾਹਕਾਰਾਂ ਅਤੇ ਪ੍ਰਸੰਸਕਾਂ ਦੇ ਕਾਬਿਲੇ-ਤਾਰੀਫ਼ ਸਮਝਣ ਦੇ ਬਾਵਜੂਦ ਇਹ ਅਸਲੋਂ ਹੀ ਕੋਈ ਅਜਿਹਾ ਪ੍ਰਤੀਵਾਦ ਨਹੀਂ ਹੈ, ਜਿਸ 'ਤੇ ਗੰਭੀਰਤਾ ਨਾਲ ਵਿਚਾਰ ਕੀਤੀ ਜਾਣੀ ਚਾਹੀਦੀ ਹੈ।" ਉਸਨੇ ਨਿਆਂ-ਪ੍ਰਿਸ਼ਦ ਸਾਮ੍ਹਣੇ ਅਰਾਜਕਤਾ ਦੀ ਤਸਵੀਰ ਪੇਸ਼ ਕਰਨ ਦੇ ਉਦੇਸ਼ ਨਾਲ ਅਗੋਂ ਆਖਿਆ : "ਜੇ ਇਹ ਰਾਜਧ੍ਰੋਹ ਨਹੀਂ ਹੈ ਤਾਂ ਇਸ ਤਰ੍ਹਾਂ ਦੀ ਪ੍ਰਤੀਬੱਧਤਾ ਵਾਲੇ ਬੰਦਿਆਂ ਤਕ ਪੁੱਜਣ ਲਈ ਜਿੰਨੀ ਛੇਤੀ ਕ਼ਾਨੂੰਨ ਵਿਚ ਪ੍ਰੀਵਰਤਨ ਕਰ ਦਿੱਤਾ ਜਾਵੇ ਓਨਾ ਹੀ ਸਾਰੀਆਂ ਸੰਬੰਧਿਤ ਧਿਰਾਂ ਲਈ ਚੰਗਾ ਹੋਵੇਗਾ ਕਿਉਂਕਿ ਜਿੰਨਾ ਚਿਰ ਅਰਾਜਕਤਾ ਨੂੰ ਮੁਲਤਵੀ ਰੱਖਿਆ ਜਾਵੇਗਾ, ਓਨੀ ਹੀ ਇਹ ਅਸਾਡੇ ਉੱਪਰ ਆ ਡਿਗੇ ਗੀ। ਜੇਕਰ ਸ੍ਰੀ ਤਿਲਕ ਅਤੇ ਉਹਨਾਂ ਦੀ ਪਾਰਟੀ ਦਾ ਵਿਵਹਾਰ ਕਿਸੇ ਵੀ ਨਿਆਂਕਾਰ ਅਦਾਲਤ ਨਜ਼ਦੀਕ ਸਹੀ ਹੈ ਤਾਂ ਅਰਾਜਕਤਾ ਦੇ ਦਰਵਾਜ਼ਿਆਂ ਦਾ ਖੁਲ੍ਹਣਾ ਨਿਸ਼ਚਿਤ ਹੈ। ਇਸ ਅਰਾਜਕਤਾ ਦੇ ਨਾਲ ਤਬਾਹੀ ਦਾ ਆਉਣਾ ਵੀ ਉਸੇ ਤਰ੍ਹਾਂ ਨਿਸ਼ਚਿਤ ਹੈ, ਜਿਵੇਂ ਦਿਨ ਮਗਰੋਂ ਰਾਤ ਦਾ ਆਉਣਾ।"

1908 ਵਿੱਚ, ਕਿਸੇ ਅੰਗਰੇਜ਼ ਐਡਵੋਕੇਟ ਦਾ, ਮੁੱਖ ਤੌਰ 'ਤੇ ਅੰਗਰੇਜ਼ ਮੈਂਬਰਾਂ ਵਾਲੀ ਵਿਸ਼ੇਸ਼ ਨਿਆਂ-ਪ੍ਰਿਸ਼ਦ ਸਾਮ੍ਹਣੇ ਇਸ ਪ੍ਰਕਾਰ ਦਾ ਭੜਕਾਊ ਅਤੇ ਦੁਰਭਾਵ ਪੂਰਨ ਭਾਸ਼ਨ ਕੀ ਅਸਰ ਪਾ ਸਕਦਾ ਸੀ, ਇਸਦਾ ਅਨੁਮਾਨ ਲਾਇਆ ਜਾ ਸਕਦਾ ਹੈ। ਰਾਤ ਦੇ ਲਗਭਗ

ਅੱਠ ਵੱਜ ਰਹੇ ਸਨ ਜਦੋਂ ਜੱਜ ਨੇ ਸਾਰ-ਅੰਸ਼ ਨਬੇੜਦਿਆਂ ਕਿਹਾ : "ਮੈਂ ਤੁਹਾਨੂੰ ਮੁੜ ਬੇਨਤੀ ਕਰਦਾ ਹਾਂ ਕਿ ਜੋ ਕੁਝ ਤੁਹਾਡੇ ਸਾਮ੍ਹਣੇ ਹੈ, ਜੋ ਕੁਝ ਤੁਸੀਂ ਇਸ ਕਮਰੇ ਅੰਦਰ ਸੁਣਿਆ ਹੈ ਅਤੇ ਜੋ ਕੁਝ ਉਸ ਦੀਆਂ ਲਿਖਤਾਂ ਵਿੱਚ ਪੜ੍ਹਿਆ ਹੈ, ਉਸਦੇ ਆਧਾਰ 'ਤੇ ਹੀ ਮੁਲਜ਼ਿਮ ਬਾਰੇ ਆਪਣੀ ਰਾਏ ਕਾਇਮ ਕਰੋ। ਨਿਆਂ-ਪ੍ਰਿਸ਼ਦ ਦੇ ਮੈਂਬਰ ਬਣਨ ਤੋਂ ਪਹਿਲਾਂ ਤੁਸੀਂ ਜੋ ਕੁਝ ਸੁਣਿਆ ਸੀ ਜਾਂ ਅਦਾਲਤ ਤੋਂ ਬਾਹਰ ਜੋ ਕੁਝ ਪੜ੍ਹਿਆ-ਸੁਣਿਆ ਹੈ, ਉਸਨੂੰ ਦਿਮਾਗ ਵਿਚੋਂ ਕੱਢ ਦਿਓ। ਆਪਣਾ ਧਿਆਨ ਸਿਰਫ਼ ਉਹਨਾਂ ਧਾਰਾਵਾਂ 'ਤੇ ਕੇਂਦ੍ਰਿਤ ਕਰੋ, ਜਿਹੜੀਆਂ ਤੁਹਾਡੇ ਸਾਮ੍ਹਣੇ ਹਨ ਅਤੇ ਮੈਨੂੰ ਦੱਸੋ ਕਿ ਇਹਨਾਂ ਇਲਜ਼ਾਮਾਂ ਬਾਰੇ ਪਤਵੰਤਿਆਂ ਦਾ ਨਿਰਣਾ ਕੀ ਹੈ। ਤਿੰਨ ਇਲਜ਼ਾਮ ਹਨ। ਤੁਹਾਨੂੰ ਖੁਲ੍ਹ ਪ੍ਰਾਪਤ ਹੈ ਕਿ ਤੁਸੀਂ ਮੁਲਜ਼ਿਮ ਨੂੰ ਤਿੰਨਾਂ ਵਿੱਚ ਸਜ਼ਾ ਦਿਓ ਜਾਂ ਬਰੀ ਕਰੋ। ਤੁਸੀਂ ਤਿੰਨਾਂ ਵਿੱਚੋਂ ਦੋ ਇਲਜ਼ਾਮਾਂ ਬਾਰੇ ਵੀ ਸਜ਼ਾ ਦੇਣ ਜਾਂ ਬਰੀ ਕਰਨ ਲਈ ਆਜ਼ਾਦ ਹੋ। ਦੋ ਇਲਜ਼ਾਮ ਧਾਰਾ 124-ਏ ਅਧੀਨ ਹਨ ਅਤੇ ਇੱਕ ਧਾਰਾ 153-ਏ ਅਧੀਨ। ਹਰ ਇਲਜ਼ਾਮ ਬਾਰੇ ਵੱਖਰੇ ਤੌਰ 'ਤੇ ਵਿਚਾਰ ਕਰੋ ਅਤੇ ਹਰ ਇਲਜ਼ਾਮ ਬਾਰੇ ਵੱਖਰਾ ਫ਼ੈਸਲਾ ਮੇਰੇ ਵੱਲ ਭੇਜੋ। ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਸੰਭਵ ਹੋਵੇ ਤਾਂ ਸਰਬ-ਸੰਮਤੀ ਵਾਲਾ ਫ਼ੈਸਲਾ ਭੇਜਣਾ। ਮੈਂ ਤੁਹਾਡੇ ਫੈਸਲੇ ਦੇ ਅਨੁਰੂਪ ਹੀ ਕਾਨੂੰਨੀ ਕਾਰਵਾਈ ਕਰਨੀ ਹੈ। ਮੁਲਜ਼ਿਮ ਲਈ ਇਹ ਬੜਾ ਮਹੱਤਵਪੂਰਨ ਮੁਕੱਦਮਾ ਹੈ। ਉਸਦੇ ਵਿਰੁੱਧ ਲੱਗੇ ਇਲਜ਼ਾਮ ਬਹੁਤ ਗੰਭੀਰ ਹਨ। ਜੇਕਰ ਤੁਸੀਂ ਮਹਿਸੂਸ ਕਰਦੇ ਹੋ ਕਿ ਉਹ ਦੋਸ਼ੀ ਹੈ, ਤਾਂ ਇਹ ਗੱਲ ਜ਼ਰੂਰ ਆਖੋ ਪਰ ਜੇਕਰ ਤੁਹਾਨੂੰ ਉਸਦੇ ਦੋਸ਼ੀ ਹੋਣ ਬਾਰੇ ਕੋਈ ਸੰਦੇਹ ਹੈ ਤਾਂ ਉਸਨੂੰ ਉਸੇ ਹਾਲਤ ਵਿੱਚ ਕੋਈ ਛੋਟ ਦੇਣਾ ਜਦੋਂ ਤੁਹਾਡੀ ਸਮਝ ਅਨੁਸਾਰ ਇਸਦੇ ਲਈ ਕਿਸੇ ਠੋਸ ਅਤੇ ਉਚਿਤ ਸੰਦੇਹ ਦੀ ਗੁੰਜਾਇਸ਼ ਹੋਵੇ।"

ਸਾਢੇ ਅੱਠ ਵਜੇ ਨਿਆਂ-ਪ੍ਰਿਸ਼ਦ ਉਠ ਗਈ। ਸਾਢੇ ਨੌਂ ਵਜੇ ਨਿਆਂ-ਪ੍ਰਿਸ਼ਦ ਮੁੜ ਬੈਠੀ। ਅਦਾਲਤ ਦੇ ਕਮਰੇ ਵਿਚ ਹਰ ਪਾਸੇ ਉਦਾਸੀ ਪੱਸਰੀ ਹੋਈ ਸੀ। ਤਿਲਕ ਨੇ ਇਸ ਚੁੱਪ ਨੂੰ ਤੋੜਦਿਆਂ ਆਖਿਆ : "ਆਓ, ਆਖਰੀ ਵਾਰ ਇਕੱਠੇ ਚਾਹ ਪੀ ਲਈਏ।"

ਨੌਂ ਵਿਚੋਂ ਸੱਤ ਮੈਂਬਰਾਂ ਨੇ ਤਿਲਕ ਨੂੰ ਤਿੰਨਾਂ ਇਲਜ਼ਾਮਾਂ ਵਿੱਚ ਦੋਸ਼ੀ ਕਰਾਰ ਦਿੱਤਾ, ਜਦੋਂ ਕਿ ਬਾਕੀ ਦੋਵਾਂ ਨੇ ਉਸਨੂੰ ਤਿੰਨਾਂ ਵਿੱਚ ਬੇਕਸੂਰ ਆਖਿਆ।

ਜੱਜ ਨੇ ਤਿਲਕ ਨੂੰ ਪੁੱਛਿਆ : "ਮੇਰੇ ਸਜ਼ਾ ਸੁਣਾਉਣ ਤੋਂ ਪਹਿਲਾਂ ਤੁਸੀਂ ਕੁੱਝ ਹੋਰ ਕਹਿਣਾ ਚਾਹੁੰਦੇ ਹੋ ?" ਇਹੋ ਉਹ ਘੜੀ ਸੀ ਜਦੋਂ ਤਿਲਕ ਨੇ ਆਪਣੀ ਅੰਤਰ ਆਤਮਾ ਦੇ ਬਲ ਨਾਲ ਉਹ ਅਮਰ ਪੈਗੰਬਰਾਨਾ ਸ਼ਬਦ ਉਚਾਰੇ ਸਨ, ਜੋ ਅੱਜ ਬੰਬਈ ਹਾਈ ਕੋਰਟ ਦੇ ਸੈਂਟ੍ਰਲ ਹਾਲ ਦੇ ਦਰਵਾਜ਼ੇ ਦੇ ਮੱਥੇ 'ਤੇ ਲਿਖੇ ਹੋਏ ਹਨ। ਇਸ ਮਹਾਨ ਆਤਮਾ ਦੇ ਜਵਾਬ ਨੇ ਪ੍ਰਤੱਖ ਤੌਰ 'ਤੇ ਨਿਆਂ-ਮੂਰਤੀ ਡਾਵਰ ਨੂੰ ਹਲੂਣ ਸੁੱਟਿਆ ਅਤੇ ਉਸਨੇ ਔਖੜ ਢੰਗ ਨਾਲ ਆਖਿਆ ਕਿ ਮੈਂ ਜੋ ਛੇ ਸਾਲ ਲਈ ਦੇਸ਼-ਨਿਕਾਲਾ ਅਤੇ ਇਕ ਹਜ਼ਾਰ ਰੁਪਏ ਜੁਰਮਾਨੇ ਦਾ ਫ਼ੈਸਲਾ ਕੀਤਾ ਹੈ, ਇਸਨੂੰ ਮੇਰੀ ਅਨੁਚਿਤ ਨਰਮਦਿਲੀ ਸਮਝਿਆ ਜਾਵੇਗਾ। ਉਹ ਏਨਾ ਹਿੱਲ ਗਿਆ ਸੀ ਕਿ ਉਸਨੂੰ ਅਦਾਲਤ ਦੀ ਸ਼ਿਸ਼ਟਤਾ ਵੀ ਭੁੱਲ ਗਈ। ਨਿਆਂ-ਮੂਰਤੀ ਡਾਵਰ ਨੇ ਉਸੇ ਤਣਾਅ ਵਿਚ ਕਿਹਾ : "ਜੋ ਕੋਈ ਵੀ

ਤੁਹਾਡੇ ਲਿਖੇ ਲੇਖਾਂ ਨੂੰ ਰਾਜਨੀਤਿਕ ਸੰਘਰਸ਼ ਲਈ ਯੋਗ ਹਥਿਆਰ ਆਖਦਾ ਹੈ, ਮੈਨੂੰ ਉਹ ਬਿਮਾਰ-ਵਿਕ੍ਰਿਤ ਦਿਮਾਗ ਵਾਲਾ ਜਾਪਦਾ ਹੈ। ਇਹਨਾਂ ਲੇਖਾਂ ਵਿਚੋਂ ਰਾਜਧ੍ਰੋਹ ਡੁਲ੍ਹ-ਡੁਲ੍ਹ ਪੈਂਦਾ ਹੈ। ਇਹ ਲੇਖ ਹਿੰਸਾ ਦਾ ਪ੍ਰਚਾਰ ਕਰਦੇ ਹਨ। ਇਹਨਾਂ ਲੇਖਾਂ ਵਿਚ ਕਤਲਾਂ ਨੂੰ ਪ੍ਰਵਾਨਗੀ ਦਿੱਤੀ ਗਈ ਹੈ। ਇਹਨਾਂ ਲੇਖਾਂ ਵਿਚ ਬੰਬਾਂ ਰਾਹੀਂ ਕਾਇਰਤਾ ਪੂਰਬਕ ਅਤੇ ਜ਼ਾਲਿਮਾਨਾ ਢੰਗ ਨਾਲ ਕਤਲਾਂ ਦੀ ਪ੍ਰੋੜ੍ਹਤਾ ਹੀ ਨਹੀਂ ਕੀਤੀ ਗਈ, ਸਗੋਂ ਤੁਸੀਂ ਭਾਰਤ ਵਿੱਚ ਬੰਬਾਂ ਦੇ ਉਦੈ ਨੂੰ ਇਸ ਪ੍ਰਕਾਰ ਵੇਖਦੇ ਹੋ ਜਿਵੇਂ ਭਾਰਤ ਨੂੰ ਆਪਣੇ ਭਲੇ ਲਈ ਕੁੱਝ ਲੱਭ ਪਿਆ ਹੋਵੇ। ਮੈਂ ਹੁਣੇ ਆਖਿਆ ਹੈ ਕਿ ਬੰਬਾਂ ਨੂੰ ਰਾਜਨੀਤਿਕ ਅੰਦੋਲਨਾਂ ਦਾ ਜਾਇਜ਼ ਹਥਿਆਰ ਸਮਝਣ ਵਾਲਾ ਬੰਦਾ ਬਿਮਾਰ ਅਤੇ ਵਿਕ੍ਰਿਤ ਦਿਮਾਗ ਦਾ ਹੀ ਹੋ ਸਕਦਾ ਹੈ। ਮੈਂ ਵੀ ਬਿਮਾਰ ਦਿਮਾਗ ਵਾਲਾ ਹੁੰਦਾ, ਜੇਕਰ ਮੈਂ ਕਦੀ ਇਹ ਵੀ ਸੋਚ ਲੈਂਦਾ ਕਿ ਤੁਹਾਡਾ ਇਹੋ ਜਿਹੇ ਲੇਖ ਲਿਖਣਾ ਜਾਇਜ਼ ਹੋ ਸਕਦਾ ਹੈ। ਇਹਨਾਂ ਦਸਾਂ ਵਰ੍ਹਿਆਂ ਵਿੱਚ ਵੀ, ਤੁਹਾਡੇ ਮਨ ਅੰਦਰ ਹਾਕਿਮ ਜਮਾਤ ਪ੍ਰਤੀ ਜੋ ਨਫ਼ਰਤ ਹੈ, ਉਹ ਸਮਾਪਤ ਨਹੀਂ ਹੋਈ ਹੈ। ਤੁਸੀਂ ਇਹ ਲੇਖ ਇਰਾਦੀ ਤੌਰ ਤੇ ਹਫ਼ਤਾ-ਦਰ-ਹਫ਼ਤਾ ਲਿਖੇ ਹਨ। ਤੁਸੀਂ ਗ਼ਲਤ ਕਹਿੰਦੇ ਹੋ ਕਿ ਇਹ ਤੁਹਾਡਾ ਫੌਰੀ ਪ੍ਰਤੀਕਰਮ ਸੀ ਕਿਉਂਕਿ ਇਹ ਲੇਖ ਦੋ ਮਾਸੂਮ ਅੰਗਰੇਜ਼ ਔਰਤਾਂ ਦੇ ਕਾਇਰਤਾ ਪੂਰਨ ਜ਼ਾਲਿਮਾਨਾ ਕਤਲ ਤੋਂ ਦੋ ਹਫ਼ਤੇ ਮਗਰੋਂ ਲਿਖੇ ਗਏ ਹਨ। ਤੁਸੀਂ ਬੰਬ-ਬਾਜ਼ੀ ਦੀ ਇਸ ਤਰ੍ਹਾਂ ਹਿਮਾਇਤ ਕੀਤੀ ਹੈ ਜਿਵੇਂ ਇਹ ਰਾਜਨੀਤਿਕ ਸੰਘਰਸ਼ ਦਾ ਕੋਈ ਜਾਇਜ਼ ਹਥਿਆਰ ਹੁੰਦੀ ਹੈ। ਇਹੋ ਜਿਹੀ ਪੱਤਰਕਾਰਿਤਾ ਦੇਸ਼ ਲਈ ਸਰਾਪ ਹੈ। ਮੈਨੂੰ ਅਫ਼ਸੋਸ ਹੈ ਮੈਂ ਤੁਹਾਨੂੰ ਸਜ਼ਾ ਸੁਣਾ ਰਿਹਾ ਹਾਂ। ਮੈਂ ਬੜੀ ਉਤਸੁਕਤਾ ਨਾਲ ਇਸਤੇ ਵਿਚਾਰ ਕੀਤੀ ਹੈ ਕਿ ਨਿਆਂ-ਪ੍ਰਿਸ਼ਦ ਵਲੋਂ ਦੋਸ਼ੀ ਕਰਾਰ ਦਿੱਤੇ ਗਏ ਤੁਹਾਡੇ ਜਿਹੇ ਮੁਜਰਿਮ ਨੂੰ ਕੀ ਸਜ਼ਾ ਸੁਣਾਵਾਂ। ਮੈਂ ਤੁਹਾਨੂੰ ਜੋ ਸਜ਼ਾ ਸੁਣਾਉਣ ਦਾ ਫੈਸਲਾ ਕੀਤਾ ਹੈ, ਉਸਨੂੰ ਅਯੋਗ ਨਰਮਦਿਲੀ ਆਖਿਆ ਜਾਵੇਗਾ। ਮੈਂ ਨਹੀਂ ਸਮਝਦਾ ਕਿ ਆਪਣਾ ਫ਼ਰਜ਼ ਨਿਭਾਉਣ ਲਈ ਅਤੇ ਤੁਹਾਡੇ ਵਿਰੁਧ ਸਾਬਤ ਅਪਰਾਧ ਦੇ ਦੋਸ਼ ਲਈ ਜੋ ਸਜ਼ਾ ਮੈਂ ਸੁਣਾਉਣ ਲੱਗਾ ਹਾਂ, ਉਸ ਤੋਂ ਨਰਮ ਕੋਈ ਹੋਰ ਸਜ਼ਾ ਹੋ ਸਕਦੀ ਹੋਵੇ। ਮੈਂ ਸਮਝਦਾ ਹਾਂ ਕਿ ਤੁਹਾਡੇ ਜਿਹੇ ਰੁਤਬੇ ਅਤੇ ਹਾਲਾਤ ਵਾਲੇ ਵਿਅਕਤੀ ਨੂੰ ਜੋ ਸਜ਼ਾ ਮੈਂ ਦੇ ਰਿਹਾ ਹਾਂ, ਉਸਦੇ ਨਾਲ ਇਨਸਾਫ਼ ਦੇ ਤਕਾਜ਼ੇ ਵੀ ਪੂਰੇ ਹੋਣਗੇ ਅਤੇ ਕਾਨੂੰਨ ਦੀ ਸ੍ਰੇਸ਼ਠਤਾ ਵੀ ਬਹਾਲ ਹੋਵੇਗੀ। ਪਹਿਲੇ ਦੋ ਇਲਜ਼ਾਮਾਂ ਅਧੀਨ ਤੁਹਾਨੂੰ ਸਾਰੀ ਉਮਰ ਲਈ ਦੇਸ਼-ਨਿਕਾਲਾ ਦਿੱਤਾ ਜਾ ਸਕਦਾ ਹੈ। ਮੈਂ ਇਸ 'ਤੇ ਵਿਚਾਰ ਕੀਤੀ ਹੈ ਕਿ ਤੁਹਾਨੂੰ ਦੇਸ਼-ਨਿਕਾਲਾ ਦਿੱਤਾ ਜਾਵੇ ਜਾਂ ਕੈਦ ਦੀ ਸਜ਼ਾ ਸੁਣਾਈ ਜਾਵੇ। ਤੁਹਾਡੀ ਉਮਰ ਅਤੇ ਹੋਰਨਾਂ ਹਾਲਾਤਾਂ ਦਾ ਧਿਆਨ ਰੱਖਦੇ ਹੋਇਆਂ ਮੈਂ ਇਸਨੂੰ ਬਹੁਤ ਮੁਨਾਸਿਬ ਸਮਝਦਾ ਹਾਂ ਕਿ ਅਮਨ ਅਤੇ ਕਾਨੂੰਨ ਦੇ ਹਿਤ ਵਿੱਚ ਅਤੇ ਉਸ ਦੇਸ਼ ਦੇ ਹਿਤ ਵਿੱਚ ਜਿਸਨੂੰ ਪਿਆਰ ਕਰਨ ਦਾ ਦਾਅਵਾ ਤੁਸੀਂ ਕਰਦੇ ਹੋ, ਤੁਸੀਂ ਕੁੱਝ ਸਮਾਂ ਉਸ ਦੇਸ਼ ਤੋਂ ਬਾਹਰ ਰਹੋ। ਧਾਰਾ 124-ਏ ਅਧੀਨ ਮੈਨੂੰ ਇਹ ਅਧਿਕਾਰ ਪ੍ਰਾਪਤ ਹੈ ਕਿ ਮੈਂ ਕਿਸੇ ਨੂੰ ਉਮਰ ਭਰ ਲਈ ਜਾਂ ਥੋੜ੍ਹੇ ਸਮੇਂ ਲਈ ਦੇਸ਼-ਨਿਕਾਲੇ ਦੀ ਸਜ਼ਾ ਸੁਣਾਵਾਂ ਪਰ ਮੈਂ ਪਹਿਲੇ ਦੋ ਇਲਜ਼ਾਮਾਂ ਵਿਚ ਤੁਹਾਨੂੰ ਤਿੰਨ-ਤਿੰਨ ਵਰ੍ਹੇ ਦੇ ਦੇਸ਼-ਨਿਕਾਲੇ ਦੀ ਸਜ਼ਾ ਸੁਣਾਉਂਦਾ ਹਾਂ। ਇਹ ਦੋਵੇਂ ਸਜ਼ਾਵਾਂ ਨਾਲੋ-ਨਾਲ ਚੱਲਣਗੀਆਂ। ਇਸ ਪ੍ਰਕਾਰ

ਤੁਹਾਡਾ ਦੇਸ਼-ਨਿਕਾਲਾ ਛੇ ਵਰ੍ਹਿਆਂ ਲਈ ਹੋਵੇਗਾ। ਤੀਜਾ ਇਲਜ਼ਾਮ ਕਿਉਂਕਿ ਦੇਸ਼-ਨਿਕਾਲੇ ਨਾਲ ਨਹੀਂ ਸਗੋਂ ਜੁਰਮਾਨੇ ਜਾਂ ਕੈਦ ਰਾਹੀਂ ਦੰਡ ਯੋਗ ਹੈ, ਇਸ ਲਈ ਮੈਂ ਤੁਹਾਨੂੰ ਹੋਰ ਸਮੇਂ ਦੀ ਕੈਦ ਦੀ ਸਜ਼ਾ ਨਾਲ ਦੁਖੀ ਨਹੀਂ ਕਰਨਾ ਚਾਹੁੰਦਾ ਸਗੋਂ ਇਕ ਹਜ਼ਾਰ ਰੁਪਏ ਜੁਰਮਾਨਾ ਭਰਨ ਦੀ ਸਜ਼ਾ ਸੁਣਾਉਂਦਾ ਹਾਂ।"

ਇਸ 'ਤੇ ਐਡਵੋਕੇਟ ਜਨਰਲ ਨੇ ਇਕ ਅਰਜ਼ੀ ਪੇਸ਼ ਕਰਕੇ ਮੁਲਜ਼ਿਮ ਵਿਰੁੱਧ ਲੱਗਾ ਚੌਥਾ ਇਲਜ਼ਾਮ ਵਾਪਸ ਲੈ ਲਿਆ। ਇਹ ਇਲਜ਼ਾਮ ਧਾਰਾ 333 ਅਧੀਨ ਸੀ।

ਘੱਟੋ ਘੱਟ ਦਸਾਂ ਦਿਨਾਂ ਤਕ ਸਾਰੇ ਦੇਸ਼ ਦੀ ਨਜ਼ਰ ਤਿਲਕ ਦੀ ਸੁਣਵਾਈ 'ਤੇ ਲੱਗੀ ਰਹੀ। ਕੁੱਝ ਸਮੇਂ ਲਈ ਤਿਲਕ ਬਾਰੇ ਸਾਰਾ ਖ਼ਤਰਾ ਉਸ ਗੌਰਵ ਹੇਠਾਂ ਲੁਕਿਆ ਰਿਹਾ, ਜਿਸਨੂੰ ਅਦਾਲਤ ਦੇ ਕਟਿਹਰੇ ਵਿਚ ਖਲੋਤੇ ਪ੍ਰਸਿਧ ਕੈਦੀ ਦੇ ਕਮਾਲ ਦੇ ਪ੍ਰਤਿਵਾਦ ਸਦਕਾ ਕੌਮ ਨੇ ਆਪਣਾ ਗੌਰਵ ਸਮਝਿਆ।

ਅਖ਼ਬਾਰਾਂ ਨੇ ਟਿੱਪਣੀ ਕੀਤੀ :

"ਦੇਸ਼ ਵਿਚ ਦੂਰ-ਨੇੜੇ ਕਿਧਰੇ ਵੀ ਸਰਕਰ ਵਲੋਂ ਆਪ ਚਲਾਏ ਗਏ ਮੁਕੱਦਮੇ ਤੇ ਦਿੱਤਾ ਸੱਤ ਅੰਗਰੇਜ਼ਾਂ ਦਾ ਫ਼ੈਸਲਾ ਕਿਸੇ ਪ੍ਰਕਾਰ ਦੇ ਅਦਾਲਤੀ ਫ਼ੈਸਲੇ ਵਜੋਂ ਸਵੀਕਾਰਿਆ ਜਾਵੇਗਾ, ਮੈਨੂੰ ਇਸ 'ਤੇ ਸੰਦੇਹ ਹੈ। ਦੇਸ਼ ਇਸਨੂੰ ਮੁਦੱਈ ਦਾ ਆਪਣੇ ਹੱਕ ਵਿਚ ਆਪ ਦਿੱਤਾ ਫ਼ੈਸਲਾ ਸਮਝੇਗਾ। ਜਿਥੋਂ ਤਕ ਸਜ਼ਾ ਦਾ ਸੰਬੰਧ ਹੈ, ਅਸੀਂ ਚਾਹੁੰਦੇ ਹਾਂ ਕਿ ਨਿਆਂ-ਮੂਰਤੀ ਡਾਵਰ ਨੇ ਮੁਲਜ਼ਿਮ ਨੂੰ ਉਹ ਪੀੜ ਨਾ ਪੁਚਾਈ ਹੁੰਦੀ, ਜੋ ਉਸਨੇ ਮੁਲਜ਼ਿਮ ਦੀ ਕਾਬਲੀਅਤ ਬਾਰੇ ਸੁਆਦਲੀ ਟਿੱਪਣੀ ਕਰਦਿਆਂ ਉਸਦੀ ਸਜ਼ਾ ਦੇ ਘੱਟ ਹੋਣ ਦੀ ਗੱਲ ਕਰਕੇ ਉਸਨੂੰ ਪੁਚਾਈ ਹੈ, ਤਾਂ ਚੰਗਾ ਸੀ। ਤਿਲਕ ਨੂੰ ਉਸਦੇ ਕਿਸੇ ਪ੍ਰਮਾਣ-ਪੱਤਰ ਦੀ ਲੋੜ ਨਹੀਂ। ਉਸਦੀ ਕਾਬਲੀਅਤ ਅਤੇ ਪ੍ਰਭਾਵਸ਼ੀਲਤਾ ਦੇ ਤਾਂ ਉਸਦੇ ਕੱਟੜ ਦੁਸ਼ਮਨ ਵੀ ਕਾਇਲ ਹਨ। ਇਥੋਂ ਤਕ ਕਿ ਅੰਗਰੇਜ਼ੀ ਅਖ਼ਬਾਰਾਂ ਨੇ ਵੀ ਉਸਦੀ ਗ੍ਰਿਫ਼ਤਾਰੀ ਅਤੇ ਸਰਕਾਰ ਦੀ ਕਾਰਗੁਜ਼ਾਰੀ 'ਤੇ ਟਿੱਪਣੀ ਕਰਦਿਆਂ ਇਸ ਨੂੰ ਸਵੀਕਾਰਿਆ ਹੈ।"

ਬਾਹਰ ਠੰਡ੍ਹ ਅਤੇ ਹਨੇਰੇ ਵਿਚ ਉਸਦੀ ਉਡੀਕ ਕਰਦੀ ਬੇਚੈਨ ਭੀੜ ਨੂੰ ਵੇਖਦਿਆਂ, ਤਿਲਕ ਨੂੰ ਚੁਪ-ਚਪੀਤੇ ਪਿਛਲੇ ਦਰਵਾਜ਼ੇ ਤੋਂ ਦੀ ਕੱਢ ਕੇ ਬੰਬਈ ਦੇ ਰੇਲਵੇ ਸਟੇਸ਼ਨ ਲਿਜਾਂਦਾ ਗਿਆ, ਜਿਥੇ ਇਕ ਵਿਸ਼ੇਸ਼ ਗੱਡੀ ਅਖੀਰ ਉਸਨੂੰ ਦੇਸ਼-ਨਿਕਾਲੇ ਵਜੋਂ ਬਰਮਾ ਲਿਜਾਣ ਲਈ ਤਿਆਰ ਖਲੋਤੀ ਸੀ।

ਤਿਲਕ ਨੂੰ ਹੋਈ ਸਜ਼ਾ ਨੇ ਹਰ ਥਾਂ 'ਤੇ ਸੁਤੰਤਰਤਾ ਸੰਗ੍ਰਾਮੀਆਂ ਨੂੰ ਸਦਮਾ ਪੁਚਾਇਆ। ਇਹਨਾਂ ਵਿਚ ਲੈਨਿਨ ਵੀ ਸ਼ਾਮਿਲ ਸੀ, ਜਿਸਨੇ ਇਸ ਸਜ਼ਾ ਨੂੰ 'ਭਾਰਤੀ ਪਰਜਾਤੰਤਰਵਾਦੀ ਤਿਲਕ ਵਿਰੁੱਧ ਘਿਰਣਿਤ ਸਜ਼ਾ' ਕਰਾਰ ਦਿੱਤਾ ਸੀ। ਇਸਦੇ ਸਿੱਟੇ ਵੱਜੋਂ ਗਲੀ-ਗਲੀ ਮੁਜ਼ਾਹਰੇ ਹੋਏ ਅਤੇ ਬੰਬਈ ਵਿਚ ਕਾਮਗਾਰਾਂ ਨੇ ਹੜਤਾਲ ਕੀਤੀ। ਵਿਦੇਸ਼ੀ ਅਖ਼ਬਾਰਾਂ ਨੇ ਲਿਖਿਆ ਕਿ ਹੁਣ ਯੋਰਪ ਦੇ ਕਾਮਿਆਂ ਕੋਲ ਏਸ਼ਿਆਈ ਸਾਥੀ ਵੀ ਹਨ, ਜਿਹਨਾਂ ਦੀ ਗਿਣਤੀ ਦੂਣੀ-ਚੌਣੀ ਹੁੰਦੀ ਜਾਵੇਗੀ।

# ਸ੍ਰੀ ਅਰਵਿੰਦੋ

(1872-1950)

ਸ੍ਰੀ ਅਰਵਿੰਦੋ (ਅਰਵਿੰਦੋ ਘੋਸ਼) ਦਾ ਜਨਮ 15 ਅਗਸਤ, 1872 ਨੂੰ ਕਲਕੱਤਾ ਵਿਖੇ ਹੋਇਆ। ਉਸਦਾ ਪਿਤਾ ਕ੍ਰਿਸ਼ਨਾਧਨ ਘੋਸ਼ (1845-1893) ਪੱਛਮੀ ਬੰਗਾਲ ਵਿਚ ਕੋਨਾਗਰ ਦੇ ਪ੍ਰਸਿੱਧ ਘੋਸ਼ ਖ਼ਾਨਦਾਨ ਤੋਂ ਸੀ।

ਅਰਵਿੰਦੋ ਅਜੇ ਸੱਤਾਂ ਵਰ੍ਹਿਆਂ ਦਾ ਹੀ ਸੀ ਕਿ ਉਸਦਾ ਪਿਤਾ ਉਸਨੂੰ, ਉਸਦੇ ਦੋ ਵੱਡੇ ਭਰਾਵਾਂ — ਬਿਨੈ ਭੂਸ਼ਨ ਅਤੇ ਮਨਮੋਹਨ — ਸਹਿਤ ਇੰਗਲੈਂਡ ਲੈ ਗਿਆ।

ਉਸਨੇ ਮੁੱਢਲੀ ਸਿਖਿਆ ਇੱਕ ਅੰਗਰੇਜ਼ ਪਰਿਵਾਰ ਤੋਂ ਪ੍ਰਾਪਤ ਕੀਤੀ। ਜਦੋਂ ਇੱਕ ਵਜ਼ੀਫ਼ੇਦਾਰ ਵਿਦਿਆਰਥੀ ਦੇ ਤੌਰ 'ਤੇ ਉਸਨੇ ਲੰਦਨ ਦੇ ਸੇਂਟ ਪਾਲ ਸਕੂਲ ਵਿਚ ਦਾਖ਼ਲਾ ਲਿਆ ਤਾਂ ਉਹ ਪਹਿਲਾਂ ਹੀ ਲੈਟਿਨ ਭਾਸ਼ਾ ਸਿੱਖ ਚੁੱਕਾ ਸੀ ਅਤੇ ਆਪਣੇ ਤੌਰ ਤੇ ਹੀ ਸ਼ੇਕਸਪੀਯਰ ਅਤੇ ਹੋਰਨਾਂ ਰੁਮਾਂਸਵਾਦੀ ਕਵੀਆਂ ਨੂੰ ਪੜ੍ਹ ਚੁੱਕਾ ਸੀ। ਉਸਨੇ ਗ੍ਰੀਕ ਅਤੇ ਲੈਟਿਨ ਵਿਚ ਪ੍ਰਾਪਤ ਨੰਬਰਾਂ ਨਾਲ ਨਵਾਂ ਰਿਕਾਰਡ ਕਾਇਮ ਕਰਕੇ ਇੰਡੀਅਨ ਸਿਵਿਲ ਸਰਵਿਸ ਅਤੇ ਨਾਲ ਹੀ ਉੱਚੀ ਪ੍ਰਥਮ ਸ਼੍ਰੇਣੀ ਵਿਚ ਕੈਂਬਰਿਜ ਯੂਨੀਵਰਸਿਟੀ ਦੀ ਕਲਾਸਿਕਲ ਟ੍ਰਾਇਪੋਸ (ਭਾਗ-1) ਦੀਆਂ ਪ੍ਰੀਖਿਆਵਾਂ ਪਾਸ ਕੀਤੀਆਂ। ਗੇਇੰਟੇ, ਦਾਂਤੇ ਅਤੇ ਕਾਲਡਰਨ ਨੂੰ, ਉਹਨਾਂ ਦੀਆਂ ਮੂਲ ਭਾਸ਼ਾਵਾਂ ਵਿਚ ਪੜ੍ਹਨ ਲਈ ਉਸਨੇ ਫ਼੍ਰਾਂਸੀਸੀ, ਜਰਮਨ, ਇਤਾਲਵੀ ਅਤੇ ਸਪੇਨਿਸ਼ ਭਾਸ਼ਾਵਾਂ ਵੀ ਸਿੱਖੀਆਂ। ਉਹ ਅਜੇ ਗਿਆਰਾਂ ਵਰ੍ਹਿਆਂ ਦਾ ਹੀ ਸੀ, ਜਦੋਂ ਉਸਨੇ ਗ੍ਰੀਕ, ਲੈਟਿਨ ਅਤੇ ਅੰਗਰੇਜ਼ੀ ਵਿਚ ਕਵਿਤਾ ਲਿਖਣੀ ਅਰੰਭ ਕਰ ਦਿੱਤੀ ਸੀ। ਮਗਰੋਂ ਉਸਨੇ ਬੰਗਾਲੀ ਵਿਚ ਵੀ ਸਾਹਿਤ ਰਚਨਾ ਕੀਤੀ।

ਆਪਣੀ ਉਮਰ ਦੇ ਗਿਆਰਵੇਂ ਅਤੇ ਚੌਦਵੇਂ ਵਰ੍ਹੇ ਵਿਚ ਉਸਨੂੰ ਭਵਿੱਖ ਦੇ ਕੌਮਾਂਤਰੀ ਅੰਦੋਲਨਾਂ ਅਤੇ ਮਹਾਨ ਘਟਨਾਵਾਂ ਵਿਚ ਆਪਣੀ ਨਿਜੀ ਭੂਮਿਕਾ ਬਾਰੇ ਰਹੱਸਾਤਮਕ ਇਲਹਾਮ ਹੋਇਆ ਸੀ। ਕੈਂਬਰਿਜ ਯੂਨੀਵਰਸਿਟੀ ਦੀ ਇੰਡੀਅਨ ਮਜਲਿਸ ਦੇ ਸਕੱਤਰ ਦੇ ਤੌਰ 'ਤੇ ਉਸਨੇ ਭਾਰਤ ਦੀ ਆਜ਼ਾਦੀ ਲਈ ਹਥਿਆਰਬੰਦ ਗ਼ਦਰ ਵੱਲ ਸੰਕੇਤ ਕਰਦਿਆਂ ਕ੍ਰਾਂਤੀਕਾਰੀ ਭਾਸ਼ਨ ਦਿੱਤੇ। ਇੰਡੀਅਨ ਸਿਵਿਲ ਸਰਵਿਸ ਦੀ ਪ੍ਰੀਖਿਆ ਪਾਸ ਕਰਨ ਦੇ ਬਾਵਜੂਦ ਉਹ ਆਈ. ਸੀ. ਐਸ. ਵਿਚ ਸ਼ਾਮਲ ਨਾ ਹੋਇਆ ਅਤੇ 1893 ਵਿੱਚ ਭਾਰਤ ਪਰਤ ਕੇ ਉਸਨੇ ਬੜੌਦਾ ਰਿਆਸਤ ਦੀ ਨੌਕਰੀ ਕਬੂਲ ਕਰ ਲਈ।

ਅਰਵਿੰਦੋ ਤੇਰ੍ਹਾਂ ਵਰ੍ਹੇ ਬੜੌਦੇ ਰਿਹਾ ਅਤੇ ਸਟੇਟ ਕਾਲਜ ਦੇ ਕੰਮ-ਚਲਾਊ ਪ੍ਰਿੰਸੀਪਲ ਦੇ ਅਹੁਦੇ ਤੱਕ ਪੁੱਜਾ। ਉਸਨੇ ਸੰਸਕ੍ਰਿਤ, ਮਰਾਠੀ, ਗੁਜਰਾਤੀ ਅਤੇ ਬੋਲ-ਚਾਲ ਦੀ ਬੰਗਾਲੀ ਸਿੱਖੀ, ਪੁਰਾਤਨ ਧਰਮ ਗ੍ਰੰਥਾਂ ਅਤੇ ਉਪਨਿਸ਼ਦਾਂ ਦਾ ਅਧਿਐਨ ਕੀਤਾ। ਕਵਿਤਾ, ਨਾਟਕ ਅਤੇ ਅੰਗਰੇਜ਼ੀ ਵਿਚ ਲੇਖ ਲਿਖੇ।



ਸ੍ਰੀ ਅਰਵਿੰਦੋ

ਭਾਰਤ ਵਿਚ ਉਸਦੀਆਂ ਰਾਜਨੀਤਿਕ ਗਤੀਵਿਧੀਆਂ ਦੀ ਸ਼ੁਰੂਆਤ ਬੰਬਈ ਦੀ ਪੱਤ੍ਰਿਕਾ 'ਇੰਦੂ ਪ੍ਰਕਾਸ਼' ਵਿਚ ਛਪੇ ਉਸਦੇ ਉਹਨਾਂ ਲੇਖਾਂ ਨਾਲ ਹੋਈ, ਜਿਹਨਾਂ ਵਿੱਚ ਉਸਨੇ ਕਾਂਗਰਸ ਪਾਰਟੀ ਦੇ ਉਦੇਸ਼ਾਂ ਦੀ ਸਾਰਹੀਨਤਾ ਦਾ ਪਰਦਾ ਫ਼ਾਸ਼ ਕੀਤਾ ਸੀ। ਉਸਨੇ ਕ੍ਰਾਂਤੀਕਾਰੀ ਸੰਘਰਸ਼ ਦੀ ਇਕ ਰੂਪਰੇਖਾ ਤਿਆਰ ਕੀਤੀ ਅਤੇ ਬੰਬਈ ਪ੍ਰੈਜ਼ੀਡੈਂਸੀ ਤੇ ਬੰਗਾਲ ਵਿਚ ਇਸ ਦੀਆਂ ਜੱਥੇਬੰਦੀਆਂ ਵਿਚ ਸ਼ਮੂਲੀਅਤ ਕੀਤੀ।

1901 ਵਿੱਚ ਅਰਵਿੰਦੋ ਨੇ ਮ੍ਰਿਨਾਲਿਨੀ ਦੇਵੀ (1888-1918) ਨਾਲ ਵਿਆਹ ਕੀਤਾ।

1905 ਦੀ ਬੰਗਾਲ-ਵੰਡ ਅਰਵਿੰਦੋ ਨੂੰ ਇਕ ਨੇਤਾ ਦੇ ਰੂਪ ਵਿਚ ਬਾਹਰ ਕੱਢ ਲਿਆਈ। ਨਵੇਂ ਬਣੇ ਨੈਸ਼ਨਲ ਕਾਲਜ ਦਾ ਪ੍ਰਿੰਸੀਪਲ ਬਣ ਕੇ ਉਹ ਕਲੱਕਤੇ ਚਲਿਆ ਗਿਆ। ਹੁਣ ਇਹੋ ਕਾਲਜ ਜਾਦਵਪੁਰ ਯੂਨੀਵਰਸਿਟੀ ਬਣਿਆ ਹੋਇਆ ਹੈ।

ਅਰਵਿੰਦੋ ਨੇ ਕ੍ਰਾਂਤੀਕਾਰੀਆਂ ਨੂੰ ਨਿਰਦੇਸ਼ ਦਿੱਤਾ ਕਿ ਆਪਣੀਆਂ ਗਤੀਵਿਧੀਆਂ ਦਾ ਘੇਰਾ ਮੋਕਲਾ ਕਰਨ ਲਈ ਬੰਗਾਲ-ਵੰਡ ਤੋਂ ਲਾਭ ਉਠਾਉਣ। ਉਸਨੇ ਰਾਸ਼ਟਰਵਾਦੀਆਂ ਦੀ ਨੀਤੀ ਦੇ ਨਿਰਧਾਰਨ ਅਤੇ ਉਹਨਾਂ ਦੇ ਕੰਮ ਦੀ ਯੋਜਨਾਬੰਦੀ ਵਿਚ ਮਾਰਗ-ਦਰਸ਼ਨ ਦਿੱਤਾ, ਪ੍ਰਸਿੱਧ ਬੰਗਾਲੀ ਰੋਜ਼ਾਨਾ ਅਖ਼ਬਾਰ 'ਯੁਗਾਂਤਰ' ਸ਼ੁਰੂ ਕੀਤਾ ਅਤੇ ਬਿਪਿਨ ਚੰਦਰ ਪਾਲ ਦੇ ਅੰਗਰੇਜ਼ੀ ਅਖ਼ਬਾਰ 'ਬੰਦੇ ਮਾਤਰਮ' ਵਿਚ ਕੰਮ ਕੀਤਾ। ਉਸਨੇ 'ਬੰਦੇ ਮਾਤਰਮ' ਵਿਚ 'ਨਿਸ਼ਕ੍ਰਿਆ ਵਿਰੋਧ ਦੇ ਸਿਧਾਂਤ' ਬਾਰੇ ਇਕ ਲੇਖ-ਲੜੀ ਵਿੱਚ 'ਸਵਦੇਸ਼ੀ' ਅਤੇ 'ਕੌਮੀ ਬਾਈਕਾਟ' ਜਿਹੇ ਰਾਸ਼ਟਰਵਾਦੀ ਪ੍ਰੋਗਰਾਮਾਂ ਨੂੰ ਸਿਰੇ ਚੜ੍ਹਾਉਣ ਦੇ ਤਰੀਕੇ ਬਿਆਨ ਕੀਤੇ। 1906 ਵਿਚ ਹੋਏ ਕਾਂਗਰਸ ਦੇ ਕਲਕੱਤਾ ਇਜਲਾਸ ਦੇ ਸਮੇਂ ਉਸਨੇ 'ਅੰਗਰੇਜ਼ਾਂ ਦੇ ਕਬਜ਼ੇ ਤੋਂ ਆਜ਼ਾਦ ਪੂਰਨ ਪ੍ਰਭੂਸੱਤਾ' ਨੂੰ ਖੁੱਲ੍ਹਮ-ਖੁੱਲਾ ਤੌਰ 'ਤੇ ਦੇਸ਼ ਦਾ ਨਿਸ਼ਾਨਾ ਐਲਾਨਿਆ ਅਤੇ ਬਾਲ ਗੰਗਾਧਰ ਤਿਲਕ ਦੀ ਰਾਹਨੁਮਾਈ ਹੇਠ 'ਨੈਸ਼ਨਲਿਸਟ ਪਾਰਟੀ' ਨੂੰ ਜੱਥੇਬੰਦ ਕਰਨ ਦਾ ਫੈਸਲਾ ਕੀਤਾ।

'ਬੰਦੇ ਮਾਤਰਮ' ਵਿਚ ਪ੍ਰਕਾਸ਼ਿਤ ਕੁੱਝ ਲੇਖਾਂ ਨੂੰ ਲੈ ਕੇ ਅਗਸਤ 1907 ਵਿਚ ਅਰਵਿੰਦੋ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਕਿਉਂਕਿ ਇਹ ਸਾਬਤ ਨਹੀਂ ਕੀਤਾ ਜਾ ਸਕਿਆ ਕਿ ਉਹ ਅਖ਼ਬਾਰ ਦਾ ਸੰਪਾਦਕ ਸੀ, ਇਸ ਲਈ ਇਹ ਮੁਕੱਦਮਾ ਖ਼ਾਰਿਜ ਹੋ ਗਿਆ।

ਮਈ 1908 ਵਿੱਚ 38 ਹੋਰਨਾਂ ਕ੍ਰਾਂਤੀਕਾਰੀਆਂ ਨਾਲ ਗ੍ਰਿਫ਼ਤਾਰ ਹੋਏ ਅਰਵਿੰਦੋ ਨੇ, ਬਰੀ ਹੋਣ ਤੋਂ ਪਹਿਲਾਂ, ਇਕ ਵਰ੍ਹਾ ਬਤੌਰ ਪਰੀਖਿਆ ਅਧੀਨ ਕੈਦੀ ਜੇਲ੍ਹ ਵਿਚ ਕੱਟਿਆ।

ਇਸ ਜੇਲ੍ਹ ਵਿਚ ਹੀ ਉਸਨੂੰ ਸ੍ਰਿਸ਼ਟੀ-ਚੇਤਨਾ ਦਾ ਅਨੁਭਵ ਹੋਇਆ ਅਤੇ ਉਸਨੇ ਹਰ ਥਾਵੇਂ, ਹਰ ਚੀਜ਼ ਵਿਚ ਸ੍ਰੀ ਕ੍ਰਿਸ਼ਨ ਦੇ ਦਰਸ਼ਨ ਕੀਤੇ। ਇਸ ਤੋਂ ਇਲਾਵਾ ਇਥੇ ਹੀ ਉਸਨੂੰ ਸ੍ਰੀ ਕ੍ਰਿਸ਼ਨ ਨੇ ਭਾਰਤ ਦੀ ਆਜ਼ਾਦੀ ਦਾ ਅਤੇ ਸੰਸਾਰ ਦੇ ਹੋਰ ਵੀ ਵਡੇਰੇ ਕੰਮ ਲਈ ਉਸਦੀ ਰਿਹਾਈ ਦਾ ਭਰੋਸਾ ਦੁਆਇਆ।

1909 ਵਿਚ ਬਰੀ ਹੋਣ ਮਗਰੋਂ ਅਰਵਿੰਦੋ ਨੇ 'ਕਰਮਯੋਗੀ' ਨਾਮਕ ਅੰਗਰੇਜ਼ੀ ਅਤੇ 'ਧਰਮ' ਨਾਮਕ ਬੰਗਾਲੀ ਸਪਤਾਹਿਕਾਂ ਵਿਚ ਲਿਖਣ ਦਾ ਕੰਮ ਸ਼ੁਰੂ ਕੀਤਾ। ਇਹ ਦੋਵੇਂ ਸਪਤਾਹਿਕ ਨਵੇਂ ਸਨ, ਜਿਹਨਾਂ ਵਿਚ ਉਸਨੇ ਭਾਰਤੀ ਰਾਸ਼ਟਰਵਾਦ ਬਾਰੇ ਡੂੰਘੇ ਮਹੱਤਵ ਦੇ ਲੇਖ ਲਿਖੇ।

ਫਰਵਰੀ 1910 ਵਿੱਚ ਇੱਕ ਸ਼ਾਮ ਨੂੰ ਉਸਨੂੰ ਸੂਚਨਾ ਮਿਲੀ ਕਿ ਅਗਲੇ ਦਿਨ ਉਸਦੇ ਦਫ਼ਤਰ ਦੀ ਤਲਾਸ਼ੀ ਹੋਵੇਗੀ ਅਤੇ ਉਸਨੂੰ ਗ੍ਰਿਫ਼ਤਾਰ ਕੀਤਾ ਜਾਵੇਗਾ। ਆਪਣੀ ਅੰਤਰ ਆਤਮਾ ਦੀ ਆਵਾਜ਼

'ਤੇ ਉਹ ਚੰਦਰ ਨਗਰ ਤੇ ਉਥੋਂ ਪਾਂਡੀਚਾਰੀ ਚਲਾ ਗਿਆ, ਜਿੱਥੇ ਜਾ ਕੇ ਉਸਨੇ ਰਾਜਨੀਤਿਕ ਗਤੀਵਿਧੀਆਂ ਤੋਂ ਪੂਰੀ ਤਰ੍ਹਾਂ ਕਿਨਾਰਾ ਕਰ ਲਿਆ ਅਤੇ ਆਪਣੇ ਆਪ ਨੂੰ ਦਰਸ਼ਨ ਅਤੇ ਸਾਹਿਤ ਪ੍ਰਤੀ ਸਮਰਪਿਤ ਕਰ ਦਿੱਤਾ। ਇਸ ਕਾਰਜ ਵਿਚ ਉਸਨੂੰ ਪਹਿਲੇ ਵਿਸ਼ਵ ਯੁੱਧ ਦੌਰਾਨ ਪਾਂਡੀਚਰੀ ਆ ਵਸੇ ਫ੍ਰਾਂਸੀਸੀ ਜੋੜੇ ਪਾਲ ਰਿਚਰਡ ਅਤੇ ਉਸਦੀ ਪਤਨੀ (ਮਗਰੋਂ ਮਾਂ ਦੇ ਨਾਂ ਨਾਲ ਪ੍ਰਸਿੱਧ) ਤੋਂ ਸਹਿਯੋਗ ਪ੍ਰਾਪਤ ਹੋਇਆ।

1926 ਵਿਚ ਅਰਵਿੰਦੋ ਨੇ ਇਕਾਂਤਵਾਸ ਲੈ ਲਿਆ। 1950 ਵਿਚ, ਆਪਣੇ ਦਿਹਾਂਤ ਤਕ ਉਹ ਇਸੇ ਇਕਾਂਤਵਾਸ ਵਿਚ ਰਿਹਾ।

# ਸ੍ਰੀ ਅਰਵਿੰਦੋ ਅਤੇ ਹੋਰਨਾਂ ਵਿਰੁੱਧ ਮੁਕੱਦਮਾ

(1908-1909)

ਅਲੀਪੁਰ ਬੰਬ ਕਾਂਡ ਸੰਬੰਧੀ ਮੁਕੱਦਮਾ ਇਸ ਲਈ ਇਤਿਹਾਸਕ ਮਹੱਤਵ ਦੇ ਸਰਕਾਰੀ ਮੁਕੱਦਮਿਆਂ ਵਿੱਚ ਸ਼ਾਮਿਲ ਹੈ ਕਿ ਇਹ ਉਸ ਸਮੇ ਚਲਾਇਆ ਗਿਆ ਸੀ, ਜਦੋਂ ਬੰਗਾਲ ਵਿਚ ਅਸੰਤੋਖ ਆਪਣੀ ਸਿਖਰਾਂ ਨੂੰ ਛੋਹ ਰਿਹਾ ਸੀ। ਇਸਦਾ ਸੰਬੰਧ ਸੱਭਿਆ. ਪੜ੍ਹੇ-ਲਿਖੇ, ਬੜੇ ਹੀ ਵਿਦਵਾਨ, ਸ਼ਰੀਫ਼ ਆਦਮੀਆਂ ਨਾਲ ਸੀ, ਜੋ ਸਮਾਜ ਦੀ ਸ੍ਰੇਸ਼ਠ ਸ਼੍ਰੇਣੀ ਵਿਚੋਂ ਸਨ। ਬੰਬਾਂ ਅਤੇ ਗੋਲੀਆਂ ਦੁਆਰਾ ਅੰਗਰੇਜ਼ੀ ਸ਼ਾਸਨ ਦੇ ਮਹੱਤਵਪੂਰਨ ਬੰਦਿਆਂ ਦੀ ਹੱਤਿਆ ਦੀ ਨਵੀਂ ਰੀਤ ਨੇ ਇਸ ਮੁਕੱਦਮੇ ਨੂੰ ਹੋਰ ਵੀ ਦਿਲਚਸਪ ਬਣਾ ਦਿੱਤਾ ਸੀ। 'ਸੰਧਿਆ' ਅਤੇ 'ਯੁਗਾਂਤਰ' ਜਿਹੇ ਅਖ਼ਬਾਰਾਂ ਵਿਚ, ਵਿਦੇਸ਼ੀਆਂ ਲਈ ਅੰਤਾਂ ਦੀ ਘਿਰਣਾ ਅਤੇ .ਗੁਲਾਮੀ ਤੋਂ ਆਜ਼ਾਦੀ ਲਈ ਅੰਤਾਂ ਦਾ ਪਿਆਰ ਪੈਦਾ ਕਰਨ ਵਾਲੇ. ਸ਼ਕਤੀਸ਼ਾਲੀ ਅਤੇ ਰੱਜਵੀਂ ਭਾਸ਼ਾ ਵਿਚ ਛਪੇ ਲੇਖਾਂ ਨੇ ਇਸ ਦਿਲਚਸਪੀ ਨੂੰ ਹੋਰ ਵੀ ਵਧਾ ਦਿੱਤਾ ਸੀ। ਇਹ ਲੇਖ ਇਹ ਸਾਬਤ ਕਰਨ ਲਈ ਅਦਾਲਤ ਵਿਚ ਪੜ੍ਹ ਕੇ ਸੁਣਾਏ ਗਏ ਸਨ ਕਿ ਇਹਨਾਂ ਦਾ ਛਪਣਾ ਇੰਗਲੈਂਡ ਦੇ ਰਾਜਾ ਵਿਰੁੱਧ ਜੰਗ ਛੇੜਣ ਦੀ ਸਾਜ਼ਿਸ਼ ਸੀ।

1905 ਵਿੱਚ, ਦੇਸ਼ ਦੇ ਬੁੱਧੀਜੀਵੀ ਵਰਗ ਅੰਦਰ ਫੈਲੀ ਬੇਜ਼ਾਰੀ ਕਾਰਣ ਸਿਆਸਤ ਦੇ ਅਸਮਾਨ 'ਤੇ ਨਹਿਸ਼ਤ ਦੇ ਬੱਦਲ ਛਾਏ ਹੋਏ ਹਨ। ਅਸੰਤੋਖ ਦੀ ਇਸ ਭਾਵਨਾ ਨੂੰ ਬੁੱਧੀਜੀਵੀ ਪਿੰਡਾਂ ਤਕ ਪੁਚਾ ਚੁੱਕੇ ਸਨ। ਆਮ ਤੌਰ 'ਤੇ ਭਾਰਤੀ ਭਾਸ਼ਾਵਾਂ ਦੇ ਅਖ਼ਬਾਰ ਅੰਗਰੇਜ਼ੀ ਅਫ਼ਸਰਸ਼ਾਹੀ ਵਿਰੁੱਧ ਬੜੀ ਸਖ਼ਤ ਟੀਕਾ-ਟਿੱਪਣੀ ਕਰ ਰਹੇ ਸਨ। ਬਹੁਤ ਸੱਭਿਆਵਾਨ ਲੋਕ ਨਰਮ-ਦਲੀਆਂ ਦੀ ਨੀਤੀ ਨੂੰ 'ਔਸਤ ਦਰਜੇ ਦੀ ਰਾਜਨੀਤੀ' ਆਖ ਕੇ ਉਸਦਾ ਮਜ਼ਾਕ ਉਡਾ ਰਹੇ ਸਨ। ਰਾਸ਼ਟਰਵਾਦੀ ਨਾਂ ਨਾਲ ਜਾਣੇ ਜਾਣ ਵਾਲੇ ਅੱਤਿਵਾਦੀਆਂ ਨੇ ਇੱਕ ਬਹੁਤ ਵਿਲੱਖਣ ਧੜਾ ਕਾਇਮ ਕਰ ਲਿਆ ਸੀ। 7 ਜੁਲਾਈ 1905 ਨੂੰ ਜਦੋਂ ਲਾਰਡ ਕਰਜ਼ਨ ਨੇ ਬੰਗਾਲ-ਵੰਡ ਦੀ ਯੋਜਨਾ ਦਾ ਐਲਾਨ ਕੀਤਾ ਤਾਂ ਕ੍ਰਿਸ਼ਨ ਕੁਮਾਰ ਮਿੱਤਰਾ ਨੇ 'ਸੰਜੀਵਨੀ' ਵਿੱਚ ਇੱਕ ਲੇਖ ਲਿਖਿਆ, ਜਿਸ ਵਿਚ ਬੰਗਾਲੀਆਂ ਨੂੰ, ਜਿੱਥੋਂ ਤਕ ਸੰਭਵ ਹੋਵੇ, ਵਿਦੇਸ਼ੀ ਵਸਤਾਂ ਦੇ ਇਸਤੇਮਾਲ ਤੋਂ ਗੁਰੇਜ਼ ਕਰਨ ਲਈ ਆਖਿਆ ਗਿਆ ਸੀ। ਇਹ 'ਸਵਦੇਸ਼ੀ ਅੰਦੋਲਨ' ਦਾ ਆਰੰਭ ਸੀ। ਇਸੇ ਨੂੰ ਮਗਰੋਂ 'ਬਾਈਕਾਟ ਅੰਦੋਲਨ' ਦੇ ਨਾਂ ਨਾਲ ਜਾਣਿਆ ਗਿਆ। ਭਾਰਤ ਦੇ ਹਰ ਭਾਗ ਵਿਚ ਵਿਦੇਸ਼ੀ ਵਸਤਾਂ ਅਤੇ ਕੱਪੜਿਆਂ ਦੇ ਢੇਰ ਲਾ-ਲਾ ਕੇ ਸਾੜੇ ਗਏ ਅਤੇ ਹਰ ਪਾਸੇ ਵਿਦੇਸ਼ੀ ਮਾਲ ਵੇਚਣ ਵਾਲੀਆਂ ਦੁਕਾਨਾਂ ਦੇ ਬਾਹਰ ਲੱਗੇ ਧਰਨੇ ਨਜ਼ਰ ਆਉਣ ਲੱਗੇ।

ਸਰਕਾਰ ਨੇ ਸਖ਼ਤ ਕਦਮ ਚੁੱਕਦਿਆਂ ਅਖ਼ਬਾਰ ਬੰਦ ਕੀਤੇ, ਪ੍ਰਕਾਸ਼ਕਾਂ, ਲੇਖਕਾਂ ਅਤੇ ਸੰਪਾਦਕਾਂ ਵਿਰੁੱਧ ਮੁਕੱਦਮੇ ਚਲਾਏ; ਅਤੇ ਬੰਗਾਲ ਦੇ ਕਈ ਨੌਜਵਾਨਾਂ ਨੂੰ ਗ੍ਰਿਫ਼ਤਾਰ ਕੀਤਾ।

ਕਲਕੱਤੇ ਦੇ ਚੀਫ਼ ਪ੍ਰੈਜ਼ੀਡੈਂਸੀ ਮੈਜਿਸਟ੍ਰੇਟ ਸ੍ਰੀ ਕਿੰਗਜਫੋਰਡ ਨੇ, ਆਪਣੇ ਨਾਂ ਦੇ ਅਨੁਰੂਪ ਵਿਵਹਾਰ ਕਰਦਿਆਂ, ਵਿਦਿਆਰਥੀਆਂ, ਨੇਤਾਵਾਂ ਅਤੇ ਪੱਤਰਕਾਰਾਂ ਵਿਰੁਧ ਸਖ਼ਤ ਸਜ਼ਾਵਾਂ ਸੁਣਾਈਆਂ, ਜਿਹਨਾਂ ਨੇ ਉਸਨੂੰ ਖ਼ਤਮ ਕਰ ਦੇਣ ਦਾ ਫ਼ੈਸਲਾ ਕੀਤਾ। ਜ਼ਿਲ੍ਹਾ-ਜੱਜ ਬਣਾ ਕੇ ਕਿੰਗਜਫੋਰਡ ਨੂੰ ਮੁਜ਼ੱਫ਼ਰਪੁਰ (ਹੁਣ ਬਿਹਾਰ ਵਿੱਚ) ਭੇਜ ਦਿੱਤਾ ਗਿਆ। ਕ੍ਰਾਂਤੀਕਾਰੀਆਂ ਨੇ ਉਸਨੂੰ ਖ਼ਤਮ ਕਰਨ ਲਈ ਕਲਕੱਤਿਓਂ ਆਪਣੇ ਦੋ ਆਦਮੀ — ਖ਼ੁਦੀ ਰਾਮ ਬੋਸ ਅਤੇ ਪ੍ਰਫੁੱਲ ਚਾਕੀ ਮੁਜ਼ੱਫ਼ਰਪੁਰ ਭੇਜ ਦਿੱਤੇ। ਬੋਸ ਨੇ ਕਿੰਗਜਫੋਰਡ ਦੀ ਨਕਲੋ-ਹਰਕਤ 'ਤੇ ਕੜੀ ਨਜ਼ਰ ਰੱਖਦਿਆਂ ਇਹ ਲੱਭ ਲਿਆ ਕਿ ਉਹ ਹਰ ਰੋਜ਼ ਸ਼ਾਮ ਨੂੰ ਫ਼ਿਟਨ (ਘੋੜੇ ਨਾਲ ਖਿੱਚੀ ਜਾਣ ਵਾਲੀ ਖੁਲ੍ਹੀ ਬੱਘੀ) ਵਿਚ ਆਪਣੀ ਜ਼ਨਾਨੀ ਨਾਲ ਪਲਾਂਟਰਜ਼ ਕਲੱਬ ਜਾਂਦਾ ਸੀ। ਇਕ ਸ਼ਾਮ ਨੂੰ ਉਹਨਾਂ ਕਿੰਗਜਫੋਰਡ ਦੇ ਭੁਲੇਖੇ ਵਿਚ ਫਿਟਨ 'ਤੇ ਬੰਬ ਸੁੱਟਿਆ। ਦੁਰਭਾਗਵਸ, ਫਿਟਨ ਵਿਚ ਸ੍ਰੀਮਤੀ ਕੈਨੇਡੀ ਅਤੇ ਉਸਦੀ ਧੀ ਸਨ, ਜੋ ਮਾਰੀਆਂ ਗਈਆਂ। 1 ਮਈ, 1908 ਨੂੰ ਖ਼ੁਦੀ ਰਾਮ ਬੋਸ ਨੂੰ, ਮੁਜ਼ੱਫਰਪੁਰ ਤੋਂ ਕੁੱਝ ਮੀਲ ਪਰ੍ਹਾਂ, ਵੈਣੀ ਰੇਲਵੇ ਸਟੇਸ਼ਨ ਤੋਂ ਅਤੇ ਪ੍ਰਫੁੱਲ ਚਾਕੀ ਨੂੰ ਮੁਕਾਮਾ ਰੇਲਵੇ ਸਟੇਸ਼ਨ ਤੋਂ ਗ੍ਰਿਫ਼ਤਾਰ ਕਰ ਲਿਆ ਗਿਆ। ਚਾਕੀ ਨੇ ਪਿਸਤੌਲ ਨਾਲ ਆਤਮ-ਹੱਤਿਆ ਕਰ ਲਈ। ਖ਼ੁਦੀ ਰਾਮ ਬੋਸ ਵਿਰੁੱਧ ਮੁਕੱਦਮਾ ਚੱਲਿਆ ਅਤੇ ਉਸਨੂੰ ਫਾਂਸੀ ਦੀ ਸਜ਼ਾ ਹੋਈ। ਉਸਦਾ ਨਾਂ ਸ਼ਹੀਦੀ ਦਾ ਪ੍ਰਤੀਕ ਬਣ ਗਿਆ।

ਸਾਰੇ ਭਾਰਤ ਵਿਚ ਦੁੱਖ ਅਤੇ ਗੁੱਸੇ ਦੀ ਲਹਿਰ ਦੌੜ ਗਈ। ਮਈ 1908 ਵਿਚ ਅੰਗਰੇਜ਼ ਸਰਕਾਰ ਨੇ ਵਰਿੰਦਰ ਘੋਸ਼, ਉਸਦੇ ਭਰਾ ਅਰਵਿੰਦੋ, ਉੱਲਾਸਕਰ ਦੱਤ, ਹੇਮ ਚੰਦਰ ਦਾਸ, ਉਪੇਂਦਰ ਨਾਥ ਬਨਰਜੀ ਸਮੇਤ ਸੈਂਤੀ ਬੰਦਿਆਂ ਨੂੰ ਗ੍ਰਿਫ਼ਤਾਰ ਕਰਕੇ ਉਹਨਾਂ ਵਿਰੁਧ ਮੁਕੱਦਮਾ ਚਲਾਇਆ।

ਪਹਿਲੇ ਪੜਾਅ 'ਤੇ ਇੰਸਪੈਕਟਰ ਪੀ. ਸੀ. ਵਿਸਵਾਸ ਨੇ ਜ਼ਿਲ੍ਹਾ-ਜੱਜ ਐਲ. ਬਿਰਲੇ ਦੀ ਅਦਾਲਤ ਵਿਚ 19 ਮਈ, 1908 ਨੂੰ ਮੁੱਢਲੀਆਂ ਸੂਚਨਾ ਰਿਪੋਰਟਾਂ ਪੇਸ਼ ਕੀਤੀਆਂ, ਜਿਹਨਾਂ ਅੰਦਰ ਹੋਰਨਾਂ ਗੱਲਾਂ ਤੋਂ ਇਲਾਵਾ ਇਹ ਲਿਖਿਆ ਹੋਇਆ ਸੀ :

"1. "ਮਾਨਕੁੰਡੂ ਅਤੇ ਚੰਦਰਨਗਰ ਰੇਲਵੇ ਸਟੇਸ਼ਨਾਂ ਵਿਚਕਾਰ, ਪਿਛਲੀ ਦਿਵਾਲੀ ਨੂੰ ਜਾਂ ਉਸਦੇ ਨੇੜੇ-ਤੇੜੇ ਮਹਾਂਮਹਿਮ ਦੀ ਵਿਸ਼ੇਸ਼ ਰੇਲਗੱਡੀ ਨੂੰ ਉਡਾਉਣ ਦਾ ਯਤਨ ਕਰਨ ਵਾਲੇ ਮੁਲਜ਼ਿਮ ਉੱਲਾਸਕਰ ਦੱਤ, ਹਰਿਸ਼ਿਕੇਸ਼ ਕਾਂਜੀ ਲਾਲ ਅਤੇ ਨਰਿੰਦਰ ਗੋਸਾਈਂ ਗ੍ਰਿਫ਼ਤਾਰ ਕਰ ਲਏ ਗਏ ਹਨ। ਉਹਨਾਂ ਸਭ ਨੇ ਇਕਬਾਲ ਕੀਤਾ ਹੈ ਕਿ ਉਹ ਇਸ ਵਿੱਚ ਸ਼ਾਮਿਲ ਸਨ।

"2. ਮਾਨਕੁੰਡੂ ਅਤੇ ਚੰਦਰਨਗਰ ਰੇਲਵੇ ਸਟੇਸ਼ਨਾਂ ਵਿਚਕਾਰ ਮਹਾਂਮਹਿਮ ਦੀ ਵਿਸ਼ੇਸ਼ ਰੇਲਗੱਡੀ ਉਡਾਉਣ ਦੀ ਜੋ ਯੋਜਨਾ ਪਿਛਲੇ ਸਿਆਲਾਂ ਵਿਚ ਬਣਾਈ ਗਈ ਸੀ, ਉਸ ਨਾਲ ਸੰਬੰਧਿਤ ਗ੍ਰਿਫ਼ਤਾਰ ਦੋਸ਼ੀਆਂ ਵਰਿੰਦਰ ਕੁਮਾਰ ਘੋਸ਼, ਵਿਭੂਤੀ ਭੂਸ਼ਨ ਸਰਕਾਰ ਅਤੇ ਉੱਲਾਸਕਰ ਦੱਤ ਨੇ ਆਪਣੇ ਜੁਰਮ ਦਾ ਇਕਬਾਲ ਕੀਤਾ ਹੈ।

"3. 6 ਦਸੰਬਰ, 1907 ਨੂੰ ਮਿਦਨਾਪੁਰ ਨੇੜੇ ਨਾਰਾਇਣਗੜ੍ਹ ਰੇਲਵੇ ਸਟੇਸ਼ਨ ਤੇ ਮਹਾਂਮਹਿਮ ਦੀ ਵਿਸ਼ੇਸ਼ ਰੇਲਗੱਡੀ ਨੂੰ ਉਡਾਉਣ ਦੇ ਯਤਨ ਦੇ ਦੋਸ਼ੀ

ਵਰਿੰਦਰ ਕੁਮਾਰ ਘੋਸ਼, ਵਿਭੂਤੀ ਭੂਸ਼ਨ ਸਰਕਾਰ ਅਤੇ ਪ੍ਰਫੁੱਲ ਚਾਕੀ, ਜਿਨ੍ਹਾਂ ਅਸਲ ਵਿਚ ਸੁਰੰਗ ਵਿਛਾਈ ਸੀ, ਅਤੇ ਉੱਲਾਸਕਰ ਦੱਤ, ਜਿਸਨੇ ਸੁਰੰਗ ਵਿਛਾਉਣ ਲਈ ਅਸਲਾ ਬਣਾਇਆ ਸੀ, ਗ੍ਰਿਫ਼ਤਾਰ ਕਰ ਲਏ ਗਏ ਹਨ। ਮੁਜ਼ੱਫ਼ਰਪੁਰ ਕਤਲ ਕਾਂਡ ਨਾਲ ਸੰਬੰਧਿਤ ਦੋਸ਼ੀ ਗ੍ਰਿਫ਼ਤਾਰ ਨਹੀਂ ਹੈ ਕਿਉਂਕਿ ਉਸਨੇ ਆਤਮ-ਹੱਤਿਆ ਕਰ ਲਈ ਸੀ।

*4. ਫ੍ਰੈਂਚ ਚੰਦਰਨਗਰ ਬੰਬ ਧਮਾਕਾ ਕਾਂਡ ਬਾਰੇ ਮੁਕੱਦਮਾ 11 ਅਪਰੈਲ, 1908 ਨੂੰ ਪੇਸ਼ ਕੀਤਾ ਗਿਆ। ਵਰਿੰਦਰ ਕੁਮਾਰ ਘੋਸ਼, ਨਰਿੰਦਰ ਗੋਸਾਈਂ ਅਤੇ ਹਿੰਦੂ ਭੂਸ਼ਨ ਰਾਏ ਇਸ ਵਿਚ ਸ਼ਾਮਿਲ ਸਨ। ਬਿਆਨ ਕੀਤਾ ਗਿਆ ਕਿ ਇਹਨਾਂ ਸਭ ਨੇ ਇਕਬਾਲੇ-ਜੁਰਮ ਕਰ ਲਿਆ ਹੈ। ਇਸ ਕਾਂਡ ਵਿਚ ਵਰਤਿਆ ਗਿਆ ਬੰਬ ਹੇਮ ਚੰਦਰ ਦਾਸ ਅਤੇ ਉੱਲਾਸਕਰ ਦੱਤ ਨੇ ਬਣਾਇਆ ਸੀ, ਜਿਸਦਾ ਇਕਬਾਲ ਦੱਤ ਨੇ ਕਰ ਲਿਆ ਹੈ। ਇਸ ਕਾਂਡ ਵਿਚ ਫ੍ਰੈਂਚ ਚੰਦਰਨਗਰ ਦੇ ਨੌਂ ਹੋਰ ਬੰਦੇ ਵੀ ਸ਼ਾਮਿਲ ਸਨ।

*5. ਮੁਜ਼ੱਫ਼ਰਪੁਰ ਕਤਲ ਕਾਂਡ ਦਾ ਮੁਕੱਦਮਾ 30 ਅਪਰੈਲ, 1908 ਨੂੰ ਪੇਸ਼ ਕੀਤਾ ਗਿਆ। ਇਲਜ਼ਾਮ ਲਾਇਆ ਗਿਆ ਕਿ ਇਸ ਕਾਂਡ ਵਿਚ ਵਰਤਿਆ ਗਿਆ ਬੰਬ ਹੇਮਚੰਦਰ ਦਾਸ ਅਤੇ ਉੱਲਾਸਕਰ ਦੱਤ ਨੇ ਬਣਾਇਆ ਸੀ। ਬਿਆਨ ਕੀਤਾ ਗਿਆ ਕਿ ਉੱਲਾਸਕਰ ਨੇ ਇਸ ਬਾਰੇ ਇਕਬਾਲ ਕਰ ਲਿਆ ਹੈ ਅਤੇ ਦੋਸ਼ੀ ਵਰਿੰਦਰ ਕੁਮਾਰ ਘੋਸ਼ ਨੇ ਇਸ ਅਪਰਾਧ ਦੀ ਯੋਜਨਾ ਬਣਾਉਣ ਵਿੱਚ ਉਸਦਾ ਹੱਥ ਹੋਣ ਦਾ ਇਕਬਾਲ ਕਰ ਲਿਆ ਹੈ। ਸ੍ਰੀਮਤੀ ਅਤੇ ਕੁਮਾਰੀ ਕੈਨੇਡੀ ਦੇ ਕਤਲ ਨਾਲ ਸੰਬੰਧਿਤ ਅਸਲ ਦੋ ਮੁਲਜ਼ਿਮਾਂ ਵਿਚੋਂ ਮਿਦਨਾਪੁਰ ਦੇ ਖ਼ੁਦੀਰਾਮ ਬੋਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਹੈ ਤੇ ਉਸਨੇ ਇਕਬਾਲ ਕਰ ਲਿਆ ਹੈ। ਦੂਜੇ ਮੁਲਜ਼ਿਮ, ਬੋਗਰਾ ਦੇ ਪ੍ਰਫੁਲ ਚਾਕੀ ਨੇ ਉਸ ਸਮੇਂ ਆਤਮ-ਹੱਤਿਆ ਕਰ ਲਈ ਸੀ ਜਦੋਂ ਉਸਨੂੰ ਗ੍ਰਿਫ਼ਤਾਰ ਕੀਤਾ ਜਾ ਰਿਹਾ ਸੀ।

ਪਹਿਲਾਂ ਬਿਆਨ ਕੀਤੇ ਤੱਥਾਂ 'ਤੇ ਵਿਚਾਰ-ਉਪਰੰਤ ਖ਼ੁਫ਼ੀਆ ਸੰਗਠਨ ਦੇ ਸਦੱਸ, ਸੈਂਤੀ ਦੇ ਸੈਂਤੀ ਮੁਲਜ਼ਿਮਾਂ ਵਿਰੁੱਧ ਭਾਰਤੀ ਦੰਡ ਸੰਹਿਤਾ ਦੀਆਂ ਧਾਰਾਵਾਂ 143, 145, 150, 157, 121-ਏ, 122, 123 ਅਤੇ 124 ਲਾਈਆਂ ਗਈਆਂ। ਭਾਰਤੀ ਦੰਡ ਸੰਹਿਤਾ ਦੀ ਧਾਰਾ 196 ਲਾਉਣ ਲਈ ਬਿਨੈ-ਪੱਤਰ ਵੀ ਪੇਸ਼ ਕੀਤਾ ਗਿਆ।

ਮੁਲਜ਼ਿਮਾਂ ਵਿਚੋਂ ਕਈਆਂ ਨੇ ਸਪੁਰਦਗੀ ਮੈਜਿਸਟ੍ਰੇਟ ਸਾਮ੍ਹਣੇ ਬਿਆਨ ਦਿੱਤੇ ਪਰ ਜੋ ਬਿਆਨ ਸ੍ਰੀ ਅਰਵਿੰਦੋ ਦੇ ਸਭ ਤੋਂ ਛੋਟੇ ਭਰਾ ਸ੍ਰੀ ਵਰਿੰਦਰ ਕੁਮਾਰ ਘੋਸ਼ ਨੇ ਦਿੱਤਾ, ਉਸ ਤੋਂ ਉਸ ਨੌਜਵਾਨ ਦੇ ਉਦੇਸ਼ ਅਤੇ ਹੌਸਲੇ ਦਾ ਪਤਾ ਲਗਦਾ ਹੈ। ਇਸ ਬਿਆਨ ਵਿਚੋਂ ਕੁਝ ਅੰਸ਼ ਹੇਠਾਂ ਦਰਜ ਕੀਤੇ ਜਾਂਦੇ ਹਨ :

"ਦਸਵੀਂ ਦੀ ਪ੍ਰੀਖਿਆ ਪਾਸ ਕਰਨ ਮਗਰੋਂ ਮੈਂ ਢਾਕੇ ਚਲਿਆ ਗਿਆ, ਜਿਥੇ ਮੇਰੇ ਭਰਾ ਮਨਮੋਹਨ ਘੋਸ਼ ਪ੍ਰੋਫ਼ੈਸਰ ਸਨ। ਉਥੇ ਮੈਂ ਬੀ. ਏ. ਆਰਟਸ ਦੇ ਪਹਿਲੇ ਸਾਲ ਤਕ ਪੜ੍ਹਾਈ ਕੀਤੀ। ਉਸ ਤੋਂ ਮਗਰੋਂ ਮੈਂ ਗਾਇਕਵਾੜ ਕਾਲਜ ਵਿਚ ਪੜ੍ਹਾ ਰਹੇ ਆਪਣੇ

ਭਰਾ ਅਰਵਿੰਦੋ ਘੋਸ਼ ਕੋਲ ਬੜੌਦੇ ਚਲਿਆ ਗਿਆ। ਉਥੇ ਮੈਂ ਇਤਿਹਾਸ ਅਤੇ ਰਾਜਨੀਤਿਕ ਸਾਹਿਤ ਪੜ੍ਹਣ ਵਿਚ ਰੁੱਝ ਗਿਆ। ਇੱਕ ਸਾਲ ਉੱਥੇ ਰਹਿਣ ਮਗਰੋਂ ਮੈਂ ਇਕ ਰਾਜਨੀਤਿਕ ਮਿਸ਼ਨਰੀ ਦੇ ਤੌਰ 'ਤੇ ਆਜ਼ਾਦੀ ਦੇ ਮੰਤਵ ਦਾ ਪ੍ਰਚਾਰ ਕਰਨ ਲਈ ਬੰਗਾਲ ਮੁੜ ਆਇਆ। ਮੈਂ ਜ਼ਿਲ੍ਹੇ-ਜ਼ਿਲ੍ਹੇ ਘੁੰਮ ਕੇ ਕਸਰਤ-ਘਰ ਬਣਾਏ। ਉਥੇ ਨੌਜਵਾਨਾਂ ਨੂੰ ਸਰੀਰਕ ਕਸਰਤ ਅਤੇ ਰਾਜਨੀਤੀ ਦੀ ਸਿੱਖਿਆ ਦੇਣ ਲਈ ਲਿਆਇਆ ਜਾਂਦਾ ਸੀ। ਮੈਂ ਦੋ ਵਰ੍ਹੇ ਤਕ ਆਜ਼ਾਦੀ ਦਾ ਪ੍ਰਚਾਰ ਕਰਦਾ ਰਿਹਾ। ਇਸ ਸਮੇਂ ਦੌਰਾਨ ਮੈਂ ਲਗਭਗ ਸਾਰਾ ਬੰਗਾਲ ਘੁੰਮ ਲਿਆ। ਫਿਰ ਮੇਰਾ ਮਨ ਇਸ ਤੋਂ ਭਰ ਗਿਆ ਅਤੇ ਮੈਂ ਮੁੜ ਬੜੌਦੇ ਜਾ ਕੇ ਇੱਕ ਸਾਲ ਪੜ੍ਹਾਈ ਕੀਤੀ। ਫਿਰ ਮੈਂ ਇਸ ਨਤੀਜੇ 'ਤੇ ਪੁੱਜ ਕੇ ਬੰਗਾਲ ਮੁੜ ਆਇਆ ਕਿ ਦੇਸ਼ ਦੇ ਲਈ ਸਿਰਫ਼ ਰਾਜਨੀਤਿਕ ਪ੍ਰਚਾਰ ਨਾਲ ਹੀ ਕੰਮ ਨਹੀਂ ਬਣਨਾ ਸਗੋਂ ਲੋਕਾਂ ਨੂੰ ਖ਼ਤਰਿਆਂ ਦਾ ਮੁਕਾਬਲਾ ਕਰਨ ਲਈ ਅਧਿਆਤਮਕ ਤੌਰ 'ਤੇ ਤਿਆਰ ਕਰਨਾ ਪਵੇਗਾ। ਮੇਰਾ ਵਿਚਾਰ ਇੱਕ ਧਾਰਮਿਕ ਸੰਸਥਾ ਅਰੰਭ ਕਰਨ ਦਾ ਸੀ। ਉਦੋਂ ਤਕ 'ਸਵਦੇਸ਼ੀ' ਅਤੇ 'ਬਾਈਕਾਟ' ਅੰਦੋਲਨ ਸ਼ੁਰੂ ਹੋ ਚੁੱਕੇ ਸਨ। ਮੈਂ ਲੋਕਾਂ ਨੂੰ ਆਪਣੇ ਸਿੱਧੇ ਨਿਰਦੇਸ਼ਨ ਹੇਠ ਸਿਖਲਾਈ ਦੇਣ ਦਾ ਮਨ ਬਣਾਇਆ 'ਤੇ ਇਸ ਤਰ੍ਹਾਂ ਦੇ ਬੰਦੇ ਇਕੱਠੇ ਕਰਨੇ ਸ਼ੁਰੂ ਕੀਤੇ, ਜਿਸ ਤਰ੍ਹਾਂ ਦੇ ਤੁਸੀਂ ਗ੍ਰਿਫ਼ਤਾਰ ਕੀਤੇ ਹਨ। ਮੈਂ ਆਪਣੇ ਦੋਸਤਾਂ ਅਵਿਨਾਸ਼ ਭੱਟਾਚਾਰੀਆ (ਹੁਣ ਗ੍ਰਿਫ਼ਤਾਰ) ਅਤੇ ਭੁਪਿੰਦਰ ਨਾਥ ਦੱਤ (ਹੁਣ ਜੇਲ੍ਹ ਵਿਚ) ਨੂੰ ਨਾਲ ਲੈ ਕੇ 'ਯੁਗਾਂਤਰ' ਅਖ਼ਬਾਰ ਕੱਢਿਆ। ਅਸੀਂ ਇਸਨੂੰ ਡੇਢ ਸਾਲ ਤਕ ਚਲਾਇਆ ਅਤੇ ਫਿਰ ਇਸਨੂੰ ਇਸਦੇ ਵਰਤਮਾਨ ਮਾਲਿਕਾਂ ਨੂੰ ਸੌਂਪ ਦਿਤਾ। ਅਖ਼ਬਾਰ ਦਾ ਕੰਮ ਛੱਡ ਕੇ ਮੈਂ ਮੁੜ ਭਰਤੀ ਸ਼ੁਰੂ ਕੀਤੀ। 1907 ਦੇ ਆਰੰਭ ਤੋਂ ਹੁਣ ਤਕ ਮੈਂ ਕੋਈ ਚੌਦਾਂ-ਪੰਦਰਾਂ ਨੌਜਵਾਨ ਇਕੱਠੇ ਕਰ ਚੁੱਕਾ ਹਾਂ। ਮੈਂ ਇਹਨਾਂ ਨੌਜਵਾਨਾਂ ਨੂੰ ਧਾਰਮਿਕ ਪੁਸਤਕਾਂ ਅਤੇ ਰਾਜਨੀਤੀ ਪੜ੍ਹਾਈ ਹੈ। ਅਸੀਂ ਹਮੇਸ਼ਾਂ ਦੂਰ ਭਵਿੱਖ ਦੀ ਕ੍ਰਾਂਤੀ ਬਾਰੇ ਸੋਚਦੇ ਰਹੇ ਹਾਂ ਅਤੇ ਇਸਦੇ ਲਈ ਆਪਣੇ ਆਪ ਨੂੰ ਤਿਆਰ ਕਰਨਾ ਲੋਚਦੇ ਹਾਂ। ਇਸੇ ਲਈ ਅਸੀਂ ਥੋੜ੍ਹੀ ਗਿਣਤੀ ਵਿਚ ਹਥਿਆਰ ਇਕੱਠੇ ਕਰਦੇ ਰਹੇ ਹਾਂ। ਕੁੱਲ ਮਿਲਾ ਕੇ ਮੈਂ ਗਿਆਰਾਂ ਪਿਸਤੌਲਾਂ, ਚਾਰ ਬੰਦੂਕਾਂ ਅਤੇ ਇਕ ਤੋਪ ਇਕੱਠੀ ਕਰ ਚੁੱਕਾ ਹਾਂ। ਸਾਡੀ ਟੋਲੀ ਵਿੱਚ ਸ਼ਾਮਿਲ ਹੋਣ ਲਈ ਆਉਣ ਵਾਲੇ ਨੌਜਵਾਨਾਂ ਵਿਚ ਉੱਲਾਸਕਰ ਦੱਤ ਵੀ ਸੀ। ਮੈਨੂੰ ਪੱਕੀ ਤਰ੍ਹਾਂ ਤਾਂ ਯਾਦ ਨਹੀਂ ਪਰ ਉਹ ਸ਼ਾਇਦ ਇਸ ਵਰ੍ਹੇ ਦੇ ਅਰੰਭ ਵਿੱਚ ਸਾਡੇ ਵਿੱਚ ਰਲਿਆ ਸੀ। ਉਸਨੇ ਆਖਿਆ ਕਿ ਉਹ ਸਾਡੇ ਨਾਲ ਤੁਰਨਾ ਚਾਹੁੰਦਾ ਸੀ ਤੇ ਸਾਡੇ ਲਈ ਲਾਭਕਾਰੀ ਸੀ ਕਿਉਂਕਿ ਉਸਨੇ ਬੰਬ ਬਣਾਉਣ ਦੀ ਸਿਖਲਾਈ ਪ੍ਰਾਪਤ ਕੀਤੀ ਹੋਈ ਸੀ। ਉਸਨੇ ਆਪਣੇ ਪਿਤਾ ਤੋਂ ਓਹਲੇ, ਆਪਣੇ ਘਰ ਅੰਦਰ ਇਕ ਛੋਟੀ ਜਿਹੀ ਪ੍ਰਯੋਗਸ਼ਾਲਾ ਬਣਾਈ ਹੋਈ ਸੀ, ਜਿਥੇ ਉਹ ਤਜਰਬੇ ਕਰਦਾ ਰਹਿੰਦਾ ਸੀ। ਮੈਂ ਇਹ ਪ੍ਰਯੋਗਸ਼ਾਲਾ ਨਹੀਂ ਵੇਖੀ, ਇਸਦੇ ਬਾਰੇ ਉਸਨੇ ਆਪ ਹੀ ਮੈਨੂੰ ਦੱਸਿਆ ਹੈ। ਉਸਦੀ ਮਦਦ ਨਾਲ ਅਸੀਂ 32, ਮੁਰਾਰੀਪੁਕੁਰ ਰੋਡ ਦੇ ਗਾਰਡਨ ਹਾਊਸ ਵਿੱਚ ਥੋੜ੍ਹੀ ਮਾਤਰਾ ਵਿੱਚ ਬੰਬ ਬਣਾਉਣੇ ਸ਼ੁਰੂ ਕੀਤੇ। ਇਸੇ ਦੌਰਾਨ, ਸਾਡਾ ਇਕ ਹੋਰ ਮਿੱਤਰ, ਮਿਦਨਾਪੁਰ ਜ਼ਿਲ੍ਹੇ ਦੇ ਕੁੰਦਰੂਈ ਦਾ ਹੇਮ ਚੰਦਰ ਦਾਸ, ਮੇਰੀ ਜਾਚੇ ਆਪਣੀ ਜਾਇਦਾਦ ਦਾ ਕੁੱਝ ਹਿੱਸਾ ਵੇਚ ਕੇ, ਮਸ਼ੀਨ-ਸ਼ਾਸਤਰ ਅਤੇ ਸੰਭਵ ਹੋ ਸਕੇ ਤਾਂ ਬੰਬ ਸਾਜ਼ੀ ਸਿੱਖਣ ਲਈ ਪੈਰਿਸ ਚਲਿਆ ਗਿਆ।"

ਉਸਨੇ ਬੇਧੜਕ ਹੋ ਕੇ ਸਾਰੇ ਤੱਥ ਬਿਆਨ ਕੀਤੇ ਤੇ ਅੱਗੋਂ ਆਖਿਆ : "ਇਹਨਾਂ ਤੱਥਾਂ ਨੂੰ ਬਿਆਨ ਕਰਨ ਪਿਛੇ ਜੋ ਮੇਰਾ ਉਦੇਸ਼ ਹੈ, ਉਸਨੂੰ ਵੀ ਦਰਜ ਕਰ ਲਵੋ। ਸਾਡੀ ਪਾਰਟੀ ਅੰਦਰ ਇਹਨਾਂ ਤੱਥਾਂ ਨੂੰ ਬਿਆਨ ਕਰਨ ਬਾਰੇ ਮੱਤਭੇਦ ਸੀ। ਕੁੱਝ ਮੈਂਬਰਾਂ ਦਾ ਵਿਚਾਰ ਸੀ ਕਿ ਉਹ ਸਭ ਕੁੱਝ ਮੁੱਕਰ ਜਾਣਗੇ ਅਤੇ ਜੋ ਵੀ ਨਤੀਜਾ ਨਿਕਲੇਗਾ ਉਸਨੂੰ ਭੁਗਤ ਲੈਣਗੇ ਪਰ ਮੈਂ ਉਹਨਾਂ ਸਾਰਿਆਂ ਨੂੰ ਪ੍ਰੇਰਿਤ ਕੀਤਾ ਕਿ ਉਹ ਇੰਸਪੈਕਟਰ ਰਾਮਸਾਡੇ ਮੁਖਰਜੀ ਨੂੰ ਲਿਖਤੀ ਅਤੇ ਜ਼ਬਾਨੀ ਬਿਆਨ ਦੇਣ ਕਿਉਂਕਿ ਮੈਨੂੰ ਵਿਸ਼ਵਾਸ ਸੀ ਕਿ ਜਦੋਂ ਸਾਡੀ ਟੋਲੀ ਨੂੰ ਲੱਭ ਲਿਆ ਗਿਆ ਤਾਂ ਸਾਡੇ ਲਈ ਇਹੋ ਉੱਤਮ ਹੋਵੇਗਾ ਕਿ ਅਸੀਂ ਦੇਸ਼ ਅੰਦਰ ਹੋਰ ਕੋਈ ਕੰਮ ਨਾ ਕਰੀਏ ਤੇ ਨਾਲੇ ਅਸੀਂ ਨਿਰਦੋਸ਼ਿਆਂ ਨੂੰ ਬਚਾਉਣਾ ਵੀ ਜ਼ਰੂਰੀ ਸਮਝਦੇ ਸੀ . . . . "

23 ਜੂਨ, 1905 ਨੂੰ ਨਰਿੰਦਰ ਗੋਸਾਈਂ ਨੂੰ ਮੁਆਫ਼ੀ ਮਿਲ ਗਈ ਅਤੇ ਉਸਨੂੰ ਬਰੀ ਕਰ ਦਿੱਤਾ ਗਿਆ।

ਉਸ ਤੋਂ ਮਗਰੋਂ ਮੈਜਿਸਟ੍ਰੇਟ ਨੇ ਮੁਲਜ਼ਿਮਾਂ ਦੇ ਦੋ ਧੜੇ ਬਣਾ ਕੇ ਮੁਕੱਦਮਾ ਚਲਾਇਆ। ਪਹਿਲੇ ਧੜੇ ਵਿਚ ਉਸਨੇ ਵਰਿੰਦਰ ਘੋਸ਼ ਵਿਰੁੱਧ ਭਾਰਤੀ ਦੰਡ ਸੰਹਿਤਾ ਦੀਆਂ ਧਾਰਾਵਾਂ 121, 121-ਏ ਅਤੇ 123 ਅਧੀਨ ਦੋਸ਼ ਲਾ ਕੇ ਉਸਨੇ ਸੈਸ਼ਨ ਸਪੁਰਦ ਕਰ ਦਿੱਤਾ।

ਅਰਵਿੰਦੋ ਦੇ ਨਾਲ ਜਿਹਨਾਂ ਮੁਲਜ਼ਿਮਾਂ ਦੀ ਸੁਣਵਾਈ ਹੋਈ, ਉਹ 24 ਪਰਗਨੇ ਦੇ ਜ਼ਿਲ੍ਹਾ ਮੈਜਿਸਟ੍ਰੇਟ ਐਲ. ਬਿਰਲੇ ਦੀ ਅਦਾਲਤ ਵਿਚ ਪੇਸ਼ ਕੀਤੇ ਗਏ। 19 ਅਗਸਤ, 1908 ਨੂੰ ਜੋ ਫਰਦ-ਜੁਰਮ ਪੜ੍ਹ ਕੇ ਸੁਣਾਈ ਗਈ, ਉਹ ਇਹ ਸੀ :

"ਪਹਿਲਾ ਇਹ ਕਿ ਤੁਸੀਂ 15 ਮਈ, 1908 ਤੋਂ ਲਗਭਗ 12 ਮਹੀਨੇ ਪਹਿਲਾਂ ਤਕ 32 ਮੁਰਾਰੀਪੁਕਰ ਰੋਡ, ਮਾਨਿਕਟੋਲਾ (ਜੋ ਮੇਰੀ ਅਮਲਦਾਰੀ 'ਚ ਹੈ) ਸਮੇਤ ਬੰਗਾਲ ਦੀਆਂ ਵਿਭਿੰਨ ਥਾਵਾਂ 'ਤੇ ਸਰਕਾਰ ਵਿਰੁੱਧ ਜੰਗ ਛੇੜੀ ਜਾਂ ਛੇੜਣ ਦਾ ਯਤਨ ਕੀਤਾ ਅਤੇ ਸਰਕਾਰ ਵਿਰੁੱਧ ਜੰਗ ਨੂੰ ਹਵਾ ਦਿੰਦੇ ਰਹੇ ਹੋ। ਇਸ ਦੁਆਰਾ ਤੁਸੀਂ ਦੰਡ ਸੰਹਿਤਾ ਦੀ ਧਾਰਾ 121 ਅਧੀਨ ਅਤੇ ਇਸ ਸੈਸ਼ਨ ਅਦਾਲਤ ਦੇ ਅਧਿਕਾਰ ਹੇਠ ਦੰਡ ਯੋਗ ਅਪਰਾਧ ਕੀਤਾ ਹੈ।

ਦੂਜੇ ਇਹ ਕਿ ਤੁਸੀਂ 15 ਮਈ, 1908 ਤੋਂ ਲਗਭਗ 12 ਮਹੀਨੇ ਪਹਿਲਾਂ ਤਕ 32 ਮੁਰਾਰੀਪੁਕੁਰ ਰੋਡ, ਮਾਨਿਕਟੋਲਾ ਸਮੇਤ ਬੰਗਾਲ ਦੀਆਂ ਵਿਭਿੰਨ ਥਾਵਾਂ 'ਤੇ ਇੰਗਲੈਂਡ ਦੇ ਬਾਦਸ਼ਾਹ ਵਿਰੁੱਧ ਜੰਗ ਛੇੜਣ ਦੀ ਅਤੇ ਉਸਦੇ ਹੱਥੋਂ ਬਰਤਾਨਵੀ ਭਾਰਤ ਦੀ ਪ੍ਰਭੁੱਸਤਾ ਖੋਹਣ ਦੀ ਸਾਜ਼ਿਸ਼ ਕੀਤੀ ਅਤੇ ਤਾਕਤ ਦੁਆਰਾ ਬੰਗਾਲ ਦੀ ਸਥਾਨਕ ਸਰਕਾਰ ਅਤੇ ਭਾਰਤ ਸਰਕਾਰ ਨੂੰ ਡਰਾਉਣ ਦਾ ਯਤਨ ਕਰਦੇ ਰਹੇ ਹੋ। ਇਸਦੇ ਦੁਆਰਾ ਤੁਸੀਂ ਭਾਰਤੀ ਦੰਡ ਸੰਹਿਤਾ ਦੀ ਧਾਰਾ 121-ਏ ਦੇ ਅਧੀਨ ਅਤੇ ਇਸ ਸੈਸ਼ਨ ਕੋਰਟ ਦੇ ਅਧਿਕਾਰ ਹੇਠ ਦੰਡ ਯੋਗ ਅਪਰਾਧ ਕੀਤਾ ਹੈ।

ਤੀਜੇ ਇਹ ਕਿ ਤੁਸੀਂ 15 ਮਈ, 1908 ਤੋਂ ਲਗਭਗ 12 ਮਹੀਨੇ ਪਹਿਲਾਂ ਤਕ 32 ਮੁਰਾਰੀਪੁਕੁਰ ਰੋਡ, ਮਾਨਿਕਟੋਲਾ ਸਮੇਤ ਬੰਗਾਲ ਦੀਆਂ ਵਿਭਿੰਨ ਥਾਵਾਂ 'ਤੇ ਕਾਨੂੰਨ ਦੀ ਖ਼ਿਲਾਫ਼ ਵਰਜ਼ੀ ਕਰਕੇ ਇੰਗਲੈਂਡ ਦੇ ਬਾਦਸ਼ਾਹ ਵਿਰੁੱਧ ਜੰਗ ਛੇੜਣ ਦੀ ਯੋਜਨਾ ਨੂੰ ਲੁਕਾਈ ਰੱਖਿਆ ਹੈ ਕਿਉਂਕਿ ਤੁਹਾਨੂੰ ਗਿਆਤ ਸੀ ਕਿ ਇਸ ਯੋਜਨਾ ਨੂੰ ਗੁਪਤ

ਰੱਖਣ ਨਾਲ ਤੁਸੀਂ ਆਸਾਨੀ ਨਾਲ ਇਸ ਜੰਗ ਨੂੰ ਸ਼ੁਰੂ ਕਰ ਸਕੋਗੇ। ਇਸਦੇ ਦੁਆਰਾ ਤੁਸੀਂ ਭਾਰਤੀ ਦੰਡ ਸੰਹਿਤਾ ਦੀ ਧਾਰਾ 123 ਅਤੇ ਇਸ ਸੈਸ਼ਨ ਕੋਰਟ ਦੇ ਅਧਿਕਾਰ ਹੇਠ ਦੰਡ ਯੋਗ ਅਪਰਾਧ ਕੀਤਾ ਹੈ।

ਅਤੇ ਮੈਂ ਇਸ ਦੇ ਦੁਆਰਾ ਆਦੇਸ਼ ਦਿੰਦਾ ਹਾਂ ਤੁਹਾਡੇ ਵਿਰੁਧ ਉਕਤ ਇਲਜ਼ਾਮਾਂ ਲਈ ਉਕਤ ਅਦਾਲਤ ਵਿਚ ਮੁਕੱਦਮਾ ਚਲਾਇਆ ਜਾਵੇ।

ਮੁਲਜ਼ਿਮਾਂ ਨੇ ਆਪਣੇ ਨਿਰਦੋਸ਼ ਹੋਣ ਦੀ ਵਕਾਲਤ ਕੀਤੀ ਪਰ ਉਹਨਾਂ ਨੂੰ ਸੈਸ਼ਨ ਸਪੁਰਦ ਕਰ ਦਿੱਤਾ ਗਿਆ।

19 ਅਕਤੂਬਰ, 1908 ਨੂੰ ਐਡੀਸ਼ਨਲ ਸੈਸ਼ਨ ਜੱਜ ਦੀ ਅਦਾਲਤ ਵਿਚ ਮੁਕੱਦਮਾ ਅਰੰਭ ਹੋਇਆ। ਜੱਜ ਨੇ ਮੁਲਜ਼ਿਮਾਂ ਵਿਰੁਧ ਹੇਠਾਂ ਲਿਖੀ ਫ਼ਰਦ-ਜੁਰਮ ਸੁਣਾਈ :

"ਮੈਂ ਇਸਦੇ ਦੁਆਰਾ ਤੁਹਾਡੇ ਵਿਰੁਧ ਇਲਜ਼ਾਮ ਲਾਉਂਦਾ ਹਾਂ :

"ਪਹਿਲਾ: ਇਹ ਕਿ ਤੁਸੀਂ 15 ਮਈ, 1908 ਤੋਂ ਲਗਭਗ 12 ਮਹੀਨੇ ਪਹਿਲਾਂ ਤਕ 32 ਮੁਰਾਰੀਪੁਕੁਰ ਰੋਡ, ਮਾਣਿਕਟੋਲਾ ਸਮੇਤ ਬੰਗਾਲ ਦੀਆਂ ਵਿਭਿੰਨ ਥਾਵਾਂ 'ਤੇ ਭਾਰਤ ਦੇ ਬਾਦਸ਼ਾਹ ਸਲਾਮਤ ਵਿਰੁੱਧ ਜੰਗ ਛੇੜੀ, ਜਿਸਦੇ ਦੁਆਰਾ ਤੁਸੀਂ ਭਾਰਤੀ ਦੰਡ ਸੰਹਿਤਾ ਦੀ ਧਾਰਾ 121 ਅਤੇ ਸੈਸ਼ਨ ਅਦਾਲਤ ਦੇ ਅਧਿਕਾਰ ਅਧੀਨ ਦੰਡ ਯੋਗ ਅਪਰਾਧ ਕੀਤਾ ਹੈ।

"ਦੂਜਾ: ਇਹ ਕਿ ਤੁਸੀਂ 15 ਮਈ, 1908 ਤੋਂ ਲਗਭਗ 12 ਮਹੀਨੇ ਪਹਿਲਾਂ ਤਕ 32 ਮੁਰਾਰੀਪੁਕੁਰ ਰੋਡ, ਮਾਣਿਕਟੋਲਾ ਸਮੇਤ ਬੰਗਾਲ ਦੀਆਂ ਵਿਭਿੰਨ ਥਾਵਾਂ 'ਤੇ ਭਾਰਤ ਦੇ ਬਾਦਸ਼ਾਹ ਸਲਾਮਤ ਵਿਰੁੱਧ ਜੰਗ ਛੇੜਣ ਦਾ ਯਤਨ ਕਰਦੇ ਰਹੇ ਹੋ। ਇਸਦੇ ਦੁਆਰਾ ਤੁਸੀਂ ਭਾਰਤੀ ਦੰਡ ਸੰਹਿਤਾ ਦੀ ਧਾਰਾ 121 ਅਤੇ ਸੈਸ਼ਨ ਅਦਾਲਤ ਦੇ ਅਧਿਕਾਰ ਅਧੀਨ ਦੰਡ ਯੋਗ ਅਪਰਾਧ ਕੀਤਾ ਹੈ।

"ਤੀਜਾ: ਇਹ ਕਿ ਤੁਸੀਂ 15 ਮਈ, 1908 ਤੋਂ ਲਗਭਗ 12 ਮਹੀਨੇ ਪਹਿਲਾਂ ਤਕ 32 ਮੁਰਾਰੀਪੁਕੁਰ ਰੋਡ, ਮਾਣਿਕਟੋਲਾ ਸਮੇਤ ਬੰਗਾਲ ਦੀਆਂ ਵਿਭਿੰਨ ਥਾਵਾਂ 'ਤੇ ਭਾਰਤ ਦੇ ਬਾਦਸ਼ਾਹ ਸਲਾਮਤ ਵਿਰੁੱਧ ਜੰਗ ਛੇੜਣ ਲਈ ਇੱਕ ਦੂਜੇ ਨੂੰ ਅਤੇ ਹੋਰਨਾਂ ਲੋਕਾਂ ਨੂੰ ਉਕਸਾਉਂਦੇ ਰਹੇ ਹੋ। ਇਸਦੇ ਦੁਆਰਾ ਤੁਸੀਂ ਭਾਰਤੀ ਦੰਡ ਸੰਹਿਤਾ ਦੀ ਧਾਰਾ 121 ਅਤੇ ਸੈਸ਼ਨ ਅਦਾਲਤ ਦੇ ਅਧਿਕਾਰ ਅਧੀਨ ਦੰਡ ਯੋਗ ਅਪਰਾਧ ਕੀਤਾ ਹੈ।

"ਚੌਥਾ: ਇਹ ਕਿ ਤੁਸੀਂ 15 ਮਈ, 1908 ਤੋਂ ਲਗਭਗ 12 ਮਹੀਨੇ ਪਹਿਲਾਂ ਤਕ 32 ਮੁਰਾਰੀਪੁਕੁਰ ਰੋਡ. ਮਾਣਿਕਟੋਲਾ ਸਮੇਤ ਬੰਗਾਲ ਦੀਆਂ ਵਿਭਿੰਨ ਥਾਵਾਂ 'ਤੇ ਉਕਤ ਤਿੰਨਾਂ ਮੱਦਾਂ ਵਿਚ ਦੱਸੇ, ਭਾਰਤੀ ਦੰਡ ਸੰਹਿਤਾ ਦੀ ਧਾਰਾ 121 ਅਧੀਨ ਦੰਡ ਯੋਗ, ਸਾਰੇ ਦੇ ਸਾਰੇ ਜਾਂ ਇਹਨਾਂ ਵਿਚੋਂ ਕਿਸੇ ਅਪਰਾਧ ਨੂੰ ਸਰਜ਼ਦ ਕਰਨ ਹਿਤ ਆਪੋ-ਵਿਚੀਂ ਅਤੇ ਹੋਰਨਾਂ ਲੋਕਾਂ ਨਾਲ ਸਾਜ਼ਿਸ਼ਾਂ ਕਰਦੇ ਰਹੇ ਹੋ। ਇਸਦੇ ਦੁਆਰਾ ਤੁਸੀਂ ਭਾਰਤੀ ਦੰਡ ਸੰਹਿਤਾ ਦੀ ਧਾਰਾ

121-ਏ ਅਤੇ ਸੈਸ਼ਨ ਅਦਾਲਤ ਦੇ ਅਧਿਕਾਰ ਅਧੀਨ ਦੰਡ ਯੋਗ ਅਪਰਾਧ ਕੀਤਾ ਹੈ।

"ਪੰਜਵਾਂ: ਇਹ ਕਿ ਤੁਸੀਂ 15 ਮਈ, 1908 ਤੋਂ ਲਗਭਗ 12 ਮਹੀਨੇ ਪਹਿਲਾਂ ਤਕ 32 ਮੁਰਾਰੀਪੁਕੁਰ ਰੋਡ, ਮਾਣਿਕਟੋਲਾ ਸਮੇਤ ਬੰਗਾਲ ਦੀਆਂ ਵਿਭਿੰਨ ਥਾਵਾਂ 'ਤੇ ਭਾਰਤ ਦੇ ਬਾਦਸ਼ਾਹ ਸਲਾਮਤ ਨੂੰ ਬਰਤਾਨਵੀ ਭਾਰਤ ਜਾਂ ਉਸਦੇ ਕਿਸੇ ਹਿੱਸੇ ਵਿਚ ਪ੍ਰਭੁਸੱਤਾ ਤੋਂ ਵਾਂਝਿਆਂ ਕਰਨ ਲਈ ਆਪੋ-ਵਿੱਚੀਂ ਤੇ ਹੋਰਨਾਂ ਲੋਕਾਂ ਨਾਲ ਸਾਜ਼ਿਸ਼ਾਂ ਕਰਦੇ ਰਹੇ ਹੋ। ਇਸਦੇ ਦੁਆਰਾ ਤੁਸੀਂ ਭਾਰਤੀ ਦੰਡ ਸੰਹਿਤਾ ਦੀ ਧਾਰਾ 121-ਏ ਅਤੇ ਸੈਸ਼ਨ ਅਦਾਲਤ ਦੇ ਅਧਿਕਾਰ ਅਧੀਨ ਦੰਡ ਯੋਗ ਅਪਰਾਧ ਕੀਤਾ ਹੈ।

"ਛੇਵਾਂ: ਇਹ ਕਿ ਤੁਸੀਂ 15 ਮਈ, 1908 ਤੋਂ ਲਗਭਗ 12 ਮਹੀਨੇ ਪਹਿਲਾਂ ਤਕ 32 ਮੁਰਾਰੀਪੁਕੁਰ ਰੋਡ, ਮਾਣਿਕਟੋਲਾ ਸਮੇਤ ਬੰਗਾਲ ਦੀਆਂ ਵਿਭਿੰਨ ਥਾਵਾਂ 'ਤੇ ਮੁਜਰਿਮਾਨਾ ਤਾਕਤ ਨਾਲ ਭਾਰਤ ਸਰਕਾਰ ਜਾਂ ਬੰਗਾਲ ਦੀ ਸਥਾਨਕ ਸਰਕਾਰ ਨੂੰ ਭੈਭੀਤ ਕਰਨ ਦੀਆਂ ਸਾਜ਼ਿਸ਼ਾਂ ਕਰਦੇ ਰਹੇ ਹੋ। ਇਸਦੇ ਦੁਆਰਾ ਤੁਸੀਂ ਭਾਰਤੀ ਦੰਡ ਸੰਹਿਤਾ ਦੀ ਧਾਰਾ 121-ਏ ਅਤੇ ਸੈਸ਼ਨ ਅਦਾਲਤ ਦੇ ਅਧਿਕਾਰ ਅਧੀਨ ਦੰਡ ਯੋਗ ਅਪਰਾਧ ਕੀਤਾ ਹੈ।

"ਸੱਤਵਾਂ: ਇਹ ਕਿ ਤੁਸੀਂ 15 ਮਈ, 1908 ਤੋਂ ਲਗਭਗ 12 ਮਹੀਨੇ ਪਹਿਲਾਂ ਤਕ 32 ਮੁਰਾਰੀਪੁਕੁਰ ਰੋਡ, ਮਾਣਿਕਟੋਲਾ ਸਮੇਤ ਬੰਗਾਲ ਦੀਆਂ ਵਿਭਿੰਨ ਥਾਵਾਂ 'ਤੇ ਭਾਰਤ ਦੇ ਬਾਦਸ਼ਾਹ ਸਲਾਮਤ ਵਿਰੁੱਧ ਜੰਗ ਕਰਨ ਜਾਂ ਜੰਗ ਦੀ ਤਿਆਰੀ ਕਰਨ ਲਈ ਆਦਮੀ, ਹਥਿਆਰ, ਗੋਲਾ-ਬਾਰੂਦ ਜਾਂ ਹੋਰ ਸਾਧਨ ਇਕੱਠੇ ਕਰਦੇ ਰਹੇ ਹੋ। ਇਸਦੇ ਦੁਆਰਾ ਤੁਸੀਂ ਭਾਰਤੀ ਦੰਡ ਸੰਹਿਤਾ ਦੀ ਧਾਰਾ 122 ਅਤੇ ਸੈਸ਼ਨ ਅਦਾਲਤ ਦੇ ਅਧਿਕਾਰ ਅਧੀਨ ਦੰਡ ਯੋਗ ਅਪਰਾਧ ਕੀਤਾ ਹੈ।

"ਅੱਠਵਾਂ: ਇਹ ਕਿ ਤੁਸੀਂ 15 ਮਈ, 1908 ਤੋਂ ਲਗਭਗ 12 ਮਹੀਨੇ ਪਹਿਲਾਂ ਤਕ 32 ਮੁਰਾਰੀਪੁਕੁਰ ਰੋਡ, ਮਾਣਿਕਟੋਲਾ ਸਮੇਤ ਬੰਗਾਲ ਦੀਆਂ ਵਿਭਿੰਨ ਥਾਵਾਂ 'ਤੇ .ਗੈਰ-ਕਾਨੂੰਨੀ ਢੰਗ ਨਾਲ ਭਾਰਤ ਦੇ ਬਾਦਸ਼ਾਹ ਸਲਾਮਤ ਵਿਰੁੱਧ ਜੰਗ ਛੇੜਣ ਦੀ ਯੋਜਨਾ ਨੂੰ ਗੁਪਤ ਰੱਖਦੇ ਰਹੇ ਹੋ ਤਾਂ ਜੋ ਇਸਨੂੰ ਗੁਪਤ ਰੱਖਣ ਨਾਲ ਜੰਗ ਛੇੜਣ ਦੀ ਰਾਹ ਸੁਖਾਲੀ ਹੋ ਸਕੇ, ਜਾਂ ਤੁਹਾਨੂੰ ਇਹ ਗਿਆਤ ਸੀ, ਇਸ ਤਰ੍ਹਾਂ ਗੁਪਤ ਰੱਖਣ ਨਾਲ ਜੰਗ ਛੇੜਣ ਵਿਚ ਸੌਖ ਹੋ ਸਕਦੀ ਹੈ। ਇਸਦੇ ਦੁਆਰਾ ਤੁਸੀਂ ਭਾਰਤੀ ਦੰਡ ਸੰਹਿਤਾ ਦੀ ਧਾਰਾ 123 ਅਤੇ ਸੈਸ਼ਨ ਅਦਾਲਤ ਦੇ ਅਧਿਕਾਰ ਅਧੀਨ ਦੰਡ ਯੋਗ ਅਪਰਾਧ ਕੀਤਾ ਹੈ।

ਪ੍ਰਤੀਪੱਖ ਵਲੋਂ ਅਧਿਕਾਰ-ਖੇਤਰ, ਇਲਜ਼ਾਮਾਤ, ਸ਼ਹਾਦਤਾਂ ਅਤੇ ਗਵਾਹੀਆਂ, ਤਲਾਸ਼ੀਆਂ ਦੇ ਤੌਰ-ਤਰੀਕੇ ਆਦਿ ਨੂੰ ਲੈ ਕੇ ਗਿਆਰਾਂ ਠੋਸ ਕਾਨੂੰਨੀ ਇਤਰਾਜ਼ ਉਠਾਏ ਗਏ। ਇਹ ਸਾਰੇ ਇਤਰਾਜ਼ ਖ਼ਾਰਿਜ ਕਰ ਦਿੱਤੇ ਗਏ ਅਤੇ ਬਾਦਸ਼ਾਹ ਸਲਾਮਤ ਵਲੋਂ

ਸ੍ਰੀ ਈ. ਨੌਰਟਨ ਨੇ ਮੁਕੱਦਮਾ ਸ਼ੁਰੂ ਕੀਤਾ, ਜਿਸਦੇ ਬਿਆਨ ਵਿਚ ਉਸਨੂੰ ਛੇ ਦਿਨ ਲੱਗੇ। ਇਸ ਤੋਂ ਮਗਰੋਂ ਉਸਨੇ ਆਪਣੇ ਗਵਾਹ ਹਾਜ਼ਰ ਕੀਤੇ। ਕੁੱਲ ਮਿਲਾ ਕੇ ਬਾਦਸ਼ਾਹ ਸਲਾਮਤ ਵਲੋਂ 206 ਗਵਾਹਾਂ ਦੇ ਬਿਆਨ ਲਿੱਤੇ ਗਏ ਅਤੇ ਬਹੁਤ ਵੱਡੀ ਗਿਣਤੀ ਵਿਚ ਦਸਤਾਵੇਜ਼ ਪੇਸ਼ ਕੀਤੇ ਗਏ। ਇਹ ਬੜੇ ਲੰਮੇ-ਚੌੜੇ ਦਸਤਾਵੇਜ਼ ਸਨ।

4 ਮਾਰਚ, 1909 ਨੂੰ ਸਰਕਾਰੀ ਵਕੀਲ ਨੇ ਗਵਾਹੀਆਂ ਮੁਕਾਈਆਂ। ਉਸਤੋਂ ਮਗਰੋਂ ਜੱਜ ਨੇ ਹਰ ਮੁਜਰਿਮ ਨੂੰ ਉਸਦੇ ਵਿਰੁੱਧ ਹੋਈ ਗਵਾਈ ਬਾਰੇ ਸਫ਼ਾਈ ਪੇਸ਼ ਕਰਨ ਲਈ ਆਖਿਆ ਅਤੇ ਸੁਆਲ-ਜੁਆਬ ਕੀਤੇ।

ਲਗਭਗ ਹਰ ਮੁਲਜ਼ਿਮ ਨੇ ਉਸਨੂੰ ਪੁਛੇ ਗਏ ਸਵਾਲਾਂ ਦਾ ਜਵਾਬ ਦੇਣੋਂ ਨਾਂਹ ਕੀਤੀ ਅਤੇ ਸਿਰਫ ਏਨਾ ਕਿਹਾ ਕਿ ਉਹਨਾਂ ਦੇ ਵਕੀਲਾਂ ਨੂੰ ਪੂਰੀਆਂ ਹਦਾਇਤਾਂ ਹਨ ਕਿ ਉਹ ਗਵਾਹੀਆਂ 'ਤੇ ਬਹਿਸ ਅਤੇ ਸਫ਼ਾਈ ਪੇਸ਼ ਕਰਨ।

ਫਿਰ ਸ੍ਰੀ ਨੌਰਟਨ ਨੇ ਬਹਿਸ ਆਰੰਭ ਕੀਤੀ, ਜਿਸਨੂੰ ਉਸਨੇ 20 ਮਾਰਚ ਨੂੰ ਮੁਕਾਇਆ। ਇਸ ਤੋਂ ਮਗਰੋਂ ਪ੍ਰਤੀਪੱਖ ਦੇ ਵਕੀਲਾਂ ਨੇ ਬਹਿਸ ਸ਼ੁਰੂ ਕੀਤੀ। ਸ੍ਰੀ ਸੀ. ਆਰ. ਦਾਸ ਅੱਠ ਦਿਨ ਅਰਵਿੰਦੋ ਵਲੋਂ ਬਹਿਸ ਕਰਦੇ ਰਹੇ। 13 ਅਪਰੈਲ, 1909 ਤਕ ਪ੍ਰਤੀਪੱਖ ਦੇ ਵਕੀਲਾਂ ਦੀ ਬਹਿਸ ਚਲਦੀ ਰਹੀ। ਸ੍ਰੀ ਦਾਸ ਇਕ ਮਹਾਤਮਾ ਵੱਲੋਂ ਪ੍ਰਤੀਪੱਖ ਪੇਸ਼ ਕਰਨ ਦਾ ਮੌਕਾ ਮਿਲਣ 'ਤੇ ਆਪਣੀ ਵਿਸ਼ੇਸ਼ ਭੂਮਿਕਾ ਕਾਰਣ ਬਹੁਤੇ ਉਤੇਜਿਤ ਸਨ। ਅਰਵਿੰਦੋ ਦੇ ਵਿਰੁੱਧ ਜੋ ਗਵਾਹੀਆਂ ਭੁਗਤੀਆਂ ਸਨ, ਉਹਨਾਂ ਦਾ ਆਧਾਰ ਮੁਖ ਤੌਰ 'ਤੇ ਉਹਨਾਂ ਵੱਲੋਂ ਆਪਣੀ ਪਤਨੀ ਨੂੰ ਲਿਖੀਆਂ ਚਿੱਠੀਆਂ, ਭਾਸ਼ਨ ਅਤੇ ਲੇਖ ਸਨ। ਸ੍ਰੀ ਦਾਸ ਨੇ ਇਹ ਸਿੱਧ ਕਰਨ ਦਾ ਯਤਨ ਕੀਤਾ ਕਿ ਸ੍ਰੀ ਅਰਵਿੰਦੋ ਇਕ ਡੂੰਘੇ ਧਾਰਮਿਕ ਵਿਅਕਤੀ ਅਤੇ ਇਲਹਾਮੀ ਵੇਦਾਂਤੀ ਸਨ। ਉਹਨਾਂ ਦਾ ਰਾਸ਼ਟਰਵਾਦ ਅਤੇ ਦੇਸ਼-ਵਾਸੀਆਂ ਲਈ ਪਿਆਰ ਹੀ ਉਹਨਾਂ ਦੀ ਰਾਜਨੀਤੀ ਦਾ ਆਧਾਰ ਸੀ। ਉਸ 'ਮਧੁਰ ਚਿੱਠੀ' ਬਾਰੇ ਟਿੱਪਣੀ ਕਰਦਿਆਂ, ਜਿਸ 'ਤੇ ਸਾਰੇ ਭਾਰਤ ਵਿਚ ਬੰਬ ਦੀ ਰਾਜਨੀਤੀ ਨੂੰ ਫੈਲਾਉਣ ਦਾ ਮੁਕੱਦਮਾ ਅਧਾਰਿਤ ਸੀ, ਵਕੀਲ ਨੇ ਕਿਹਾ :

"ਇਸ ਚਿੱਠੀ ਵਿੱਚ ਉਹਨਾਂ ਨੇ ਪਹਿਲਾਂ ਮਹਾਨ ਆਦਰਸ਼ ਇਹ ਪੇਸ਼ ਕੀਤਾ ਹੈ ਕਿ ਉਹਨਾਂ ਕੋਲ ਜੋ ਧਨ-ਦੌਲਤ ਹੈ, ਉਹ ਆਪਣੇ ਆਪ ਨੂੰ ਉਸਦਾ ਅਮਾਨਤਦਾਰ ਸਮਝਦੇ ਹਨ। ਇਹ ਉਹਨਾਂ ਦਾ ਫਰਜ਼ ਹੈ ਕਿ ਉਹ ਆਪਣੇ ਆਪ 'ਤੇ ਓਨਾ ਹੀ ਧਨ ਖ਼ਰਚ ਕਰਨ, ਜਿੰਨਾ ਉਹਨਾਂ ਦੇ ਜ਼ਿੰਦਾ ਰਹਿਣ ਲਈ ਜ਼ਰੂਰੀ ਹੈ। ਬਾਕੀ ਦਾ ਸਾਰਾ ਧਨ ਪਰਮਾਤਮਾ ਨੂੰ ਅਰਪਿਤ ਕਰਨਾ ਹੈ। ਉਹ ਕਿਵੇਂ ? ਪਰਮਾਤਮਾ ਦਾ ਕੰਮ ਕਰਕੇ ਅਰਥਾਤ ਭੁਖਿਆਂ ਨੂੰ ਰੋਟੀ ਖੁਆ ਕੇ, ਲੋੜਵੰਦਾਂ ਦੀ ਸਹਾਇਤਾ ਕਰਕੇ। ਇਹੋ ਇਕੋ ਇੱਕ ਤਰੀਕਾ ਹੈ, ਜਿਸਦੇ ਰਾਹੀਂ ਪਰਮਾਤਮਾ ਦੀ ਆਪਣੇ ਵੱਲ ਨਿੱਕਲਦੀ ਦੌਲਤ ਉਸਨੂੰ ਮੋੜੀ ਜਾ ਸਕਦੀ ਹੈ। ਜੋ ਮਨੁੱਖ ਏਦਾਂ ਨਹੀਂ ਕਰਦਾ, ਉਹ ਚੋਰ ਹੈ। ਇਹ ਧਨ ਆਪਣੇ ਨਿਸ਼ਚੇ ਅਨੁਸਾਰ ਸੁਆਰਥ ਪੂਰਨ ਢੰਗ ਨਾਲ ਜ਼ਿੰਦਗੀ ਜੀਣ ਲਈ ਨਹੀਂ ਹੈ। ਆਪਣੇ ਲਈ ਓਨਾ ਧਨ ਰੱਖਣਾ ਹੀ ਜ਼ਰੂਰੀ ਹੈ, ਜਿੰਨਾ ਜਿਉਂਦੇ ਰਹਿਣ ਲਈ ਲੋੜੀਂਦਾ ਹੈ। ਬਾਕੀ ਦਾ ਧਨ ਰੱਬ ਨੂੰ ਵਾਪਸ ਦੇਣਾ ਹੁੰਦਾ ਹੈ। ਮੋੜਣ ਦਾ ਢੰਗ ਹੈ ਦਾਨ, ਭੁੱਖਿਆਂ ਨੂੰ ਭੋਜਨ ਅਤੇ ਲੋੜਵੰਦਾਂ ਨੂੰ ਮਦਦ ਦੇਣਾ।

ਦੂਜਾ ਮਹਾਨ ਆਦਰਸ਼, ਜਿਸ ਵੱਲ ਉਹਨਾਂ ਸੰਕੇਤ ਕੀਤਾ ਹੈ, ਉਹ ਇਹ ਹੈ ਕਿ ਉਹਨਾਂ ਦੇ ਮਨ ਨੂੰ ਵਿਸ਼ਵਾਸ ਹੋ ਗਿਆ ਹੈ ਕਿ ਪਰਮਾਤਮਾ ਦਾ ਦਰਸ਼ਨ ਪਾਉਣਾ ਸੰਭਵ ਹੈ। ਸਥੂਲ ਰੂਪ ਵਿੱਚ ਨਹੀਂ ਸਗੋਂ ਹਿੰਦੂ ਧਰਮ ਦੀ ਮਾਨਤਾ ਅਨੁਸਾਰ ਆਪਣੀ ਆਤਮਾ ਅੰਦਰ ਪਰਮਾਤਮਾ ਦਾ ਦਰਸ਼ਨ ਸੰਭਵ ਹੈ। ਕੋਈ ਵੀ ਬੰਦਾ ਆਪਣੇ ਅੰਦਰ ਲੁਕੇ ਦਿੱਬ ਤੱਤਵ ਨੂੰ ਤਲਾਸ਼ ਕਰ ਸਕਦਾ ਹੈ। ਇਸ 'ਤੇ ਹੱਸ ਛੱਡਣਾ ਆਸਾਨ ਹੈ ਪਰ ਸਾਡੇ ਵਿਚਕਾਰ ਇੱਕ ਅਜਿਹਾ ਇਨਸਾਨ ਵੀ ਹੈ ਜੋ ਆਪਣੇ ਅੰਦਰਲੇ ਦਿੱਬ-ਤੱਤਵ ਦੀ ਪਛਾਣ ਲਈ ਈਮਾਨਦਾਰੀ ਨਾਲ ਇੱਛੁਕ ਹੈ। ਇਹ ਉਹਨਾਂ ਦਾ ਦੂਜਾ ਮਹਾਨ ਆਦਰਸ਼ ਹੈ। ਇਕ ਗੱਲ ਹੋਰ ਵੀ ਹੈ ਤੇ ਉਹ ਇਹ ਕਿ ਇਸ ਚਿੱਠੀ ਅੰਦਰ ਇਕ ਗੁੱਝਾ ਸੰਕੇਤ ਗੁਰੂ ਬਾਰੇ ਵੀ ਹੈ।

ਪਤਵੰਤਿਓ ! ਤੁਸੀਂ ਜਾਣਦੇ ਹੋ ਕਿ ਜਦ ਕੋਈ ਹਿੰਦੂ ਕਿਸੇ ਗੁਰੂ ਪਾਸੋਂ ਨਾਮ ਲੈ ਲੈਂਦਾ ਹੈ ਤਾਂ ਉਹ ਕਦੀ ਉਸਦਾ ਨਾਂ ਨਹੀਂ ਦੱਸਦਾ। ਇਸੇ ਤਰ੍ਹਾਂ ਉਹਨਾਂ ਨੇ ਵੀ ਗੁਰੂ ਦਾ ਨਾਂ ਲੁਕਾਇਆ ਹੈ। ਇਹ ਧਰਮ ਦਾ ਹਿੱਸਾ ਹੈ। ਜਦੋਂ ਤਕ ਗੁਰੂ ਦੀ ਆਗਿਆ ਨਾ ਹੋਵੇ ਤੁਸੀਂ ਆਪਣੀ ਪਤਨੀ ਤਕ ਨੂੰ ਉਸਦਾ ਨਾਂ ਨਹੀਂ ਦੱਸ ਸਕਦੇ। ਜੀਬਾਰ ਨਿਯਮ ਦੇਖਯਾਚੇ ਦੇਖਯਾਚੇ — ਭਾਵ ਜਦੋਂ ਕੋਈ ਗੁਰੂ ਤੁਹਾਨੂੰ ਉਹ ਨਿਯਮ ਤੇ ਬੰਧ ਦੱਸ ਦਿੰਦਾ ਹੈ, ਜਿਹਨਾਂ ਦੁਆਰਾ ਤੁਸੀਂ ਆਪਣੇ ਅੰਦਰਲੇ ਰੱਬ ਨੂੰ ਭਾਲਣ ਦੀ ਰਾਹ ਤੇ ਤੁਰਦੇ ਹੋ ਤਾਂ ਹੀ ਤੁਸੀਂ ਉਹਨਾਂ ਨਿਯਮਾਂ ਅਨੁਸਾਰ ਆਪਣੇ ਜੀਵਨ ਦੀ ਦਿਸ਼ਾ ਬਦਲਣੀ ਆਰੰਭ ਕਰਦੇ ਹੋ।

ਇਸ ਤੋਂ ਅੱਗੋਂ ਉਹ ਤੀਜੇ ਆਦਰਸ਼ ਵੱਲ ਆਉਂਦੇ ਹਨ। ਇੱਥੇ ਉਹ ਆਪਣੀ ਦੇਸ਼ ਭਗਤੀ ਦਾ ਆਧਾਰ ਸਪਸ਼ਟ ਕਰਦੇ ਹਨ। ਇਹ ਵਿਚਾਰ ਵੀ ਉਹਨਾਂ ਵੇਦਾਂਤ ਤੋਂ ਹੀ ਲਿਆ ਹੈ। ਤੁਹਾਨੂੰ ਪਤਾ ਹੈ ਕਿ ਵੇਦਾਂਤ ਦਾ ਸਿਧਾਂਤ ਸਾਰੀ ਦੁਨੀਆ ਨੂੰ ਰੱਬ ਦੀ ਅਭਿਵਿਅੰਜਨਾ ਮੰਨਦਾ ਹੈ। ਜਦੋਂ ਤੱਕ ਤੁਸੀਂ ਆਪ ਅਨੁਭਵ ਨਹੀਂ ਕਰਦੇ ਕਿ ਇਹ ਦੁਨੀਆ ਪਰਮਾਤਮਾ ਦੀ ਅਭਿਵਿਅੰਜਨਾ ਹੈ, ਜਦੋਂ ਤਕ ਤੁਸੀਂ ਆਪ ਆਪਣੇ ਅੰਦਰੋਂ ਇਹ ਅਨੁਭਵ ਨਹੀਂ ਕਰਦੇ ਕਿ ਜੋ ਦੁਨੀਆਂ ਤੁਹਾਨੂੰ ਆਲੇ-ਦੁਆਲੇ ਦਿਸ ਰਹੀ ਹੈ, ਉਹ ਇਲਾਹੀ ਅਭਿਵਿਅੰਜਨਾ ਹੈ, ਉਦੋਂ ਤਕ ਇਹ ਸਭ ਕੁਝ ਸੱਚ ਤੋਂ ਪਰ੍ਹਾਂ ਦਾ ਹੁੰਦਾ ਹੈ। ਇਹ ਚੀਜ਼ਾਂ ਉਦੋਂ ਤਕ ਕੂੜ ਹਨ, ਜਦੋਂ ਤਕ ਤੁਸੀਂ ਇਹਨਾਂ ਚੀਜ਼ਾਂ ਦੇ ਉਸ ਪਰਮ ਤੱਤਵ ਨਾਲ ਸੰਬੰਧ ਨੂੰ ਅਨੁਭਵ ਨਹੀਂ ਕਰਦੇ। ਪਰ ਜਦੋਂ ਤੁਸੀਂ ਇਹ ਜਾਣ ਲੈਂਦੇ ਹੋ ਕਿ ਇਹ ਸਭ ਕੁੱਝ ਉਸੇ 'ਇੱਕ' ਦਾ ਪਸਾਰਾ ਹੈ, ਉਸੇ ਦਿੱਵਤਾ ਦਾ ਅੰਸ਼ ਹੈ, ਉਹੋ ਇਲਾਹੀ ਅਭਿਵਿਅੰਜਨਾ ਹੈ ਤਾਂ ਕੁੱਝ ਨਹੀਂ ਰਹਿੰਦਾ, ਸੱਭ ਕੁੱਝ ਸੱਚ ਬਣ ਜਾਂਦਾ ਹੈ।"

ਸ੍ਰੀ ਦਾਸ ਨੇ ਕਈ ਗਵਾਹਾਂ ਦੇ ਬਿਆਨਾਂ ਦੇ ਹਵਾਲੇ ਦੇ ਕੇ ਉਹਨਾਂ ਬਾਰੇ ਆਪਣੇ ਵਿਚਾਰ ਪੇਸ਼ ਕੀਤੇ ਅਤੇ ਆਪਣੀ ਗੱਲ ਮੁਕਾਉਂਦਿਆਂ ਆਖਿਆ, "ਮੈਂ ਜਨਾਬ ਦਾ ਅਤੇ ਨਿਆਂਕਾਰ ਪਤਵੰਤਿਆਂ ਦਾ ਧੰਨਵਾਦੀ ਹਾਂ ਕਿ ਤੁਸੀਂ ਸਾਰੇ ਮੁਕੱਦਮੇ ਦੌਰਾਨ ਮੇਰੀ ਗੱਲ ਬੜੇ ਧੀਰਜ ਨਾਲ ਸੁਣੀ ਹੈ। ਮੈਂ ਚਾਹੁੰਦਾ ਹਾਂ ਕਿ ਇਸ ਮੁਕੱਦਮੇ ਦੀ ਪੈਰਵੀ ਕੋਈ ਹੋਰ ਕਰਦਾ ਪਰ ਜਦੋਂ ਇਹ ਕੰਮ ਮੇਰੇ ਹਿੱਸੇ ਹੀ ਆਇਆ ਹੈ ਤਾਂ ਮੈਂ ਹਰ ਸੰਭਵ ਯਤਨ ਕੀਤਾ ਹੈ ਕਿ ਅਦਾਲਤ ਦੇ ਸਾਮ੍ਹਣੇ ਇਸ ਮੁਕੱਦਮੇ ਦੇ ਸਬੂਤ ਲੜੀਵਾਰ ਪੇਸ਼ ਕਰ ਸਕਾਂ।

ਇਸ ਮੁਕੱਦਮੇ ਦੀ ਪੈਰਵੀ ਸ਼ੁਰੂ ਕਰਦਿਆਂ ਸਾਰ ਮੇਰੇ ਦਿਮਾਗ ਵਿਚ ਇੱਕ ਗੱਲ ਆਈ ਸੀ ਪਰ ਮੈਂ ਉਹ ਗੱਲ ਆਖੀ ਨਹੀਂ, ਕਿਉਂਕਿ ਮੈਂ ਸੋਚਿਆ ਕਿ ਪਹਿਲਾਂ ਮੈਂ ਜ਼ਬਾਨੀ ਅਤੇ ਲਿਖਤੀ ਤੌਰ ਤੇ ਰਿਕਾਰਡ ਤੇ ਆਈਆਂ ਗਵਾਹੀਆਂ ਨੂੰ ਨਜਿੱਠ ਲਵਾਂ ਤਾਂ ਹੀ ਉਹ ਗੱਲ ਆਖਾਂਗਾ, ਜਿਸ ਬਾਰੇ ਬੜੀ ਸੌਖ ਨਾਲ ਯੋਗ ਵਿਚਾਰ ਕੀਤੀ ਜਾ ਸਕਦੀ ਹੈ। ਜਨਾਬ ! ਤੁਸੀਂ ਵੇਖੋਗੇ ਕਿ ਮੇਰੇ ਫ਼ਾਜ਼ਿਲ ਦੋਸਤ ਦਾ ਮੁਕੱਦਮਾ ਇਹ ਹੈ ਕਿ ਸ੍ਰੀ ਅਰਵਿੰਦੋ ਇਸ ਸਾਜ਼ਿਸ਼ ਦੇ ਮੋਢੀ ਹਨ। ਮੇਰੇ ਫ਼ਾਜ਼ਿਲ ਦੋਸਤ ਨੇ ਸ੍ਰੀ ਅਰਵਿੰਦੋ ਦੀਆਂ ਵਿਸਤ੍ਰਿਤ ਬੌਧਿਕ ਪ੍ਰਾਪਤੀਆਂ ਅਤੇ ਜੱਥੇਬੰਦ ਕਰਨ ਦੀਆਂ ਵਿਸ਼ਾਲ ਸ਼ਕਤੀਆਂ ਦੀ ਗੱਲ ਕੀਤੀ ਹੈ ਅਤੇ ਉਸਦਾ ਮੁਕੱਦਮਾ ਇਹ ਹੈ ਕਿ ਪਰਦੇ ਪਿੱਛੋਂ ਦੀ ਸ੍ਰੀ ਅਰਵਿੰਦੋ ਇਸ ਸਾਜ਼ਿਸ਼ ਦਾ ਨਿਰਦੇਸ਼ਨ ਅਤੇ ਇਸਦੇ ਲਈ ਕੰਮ ਕਰ ਰਹੇ ਸਨ। ਇਹੋ ਉਹ ਸੰਦਰਭ ਹੈ ਜਿਸਦੇ ਬਾਰੇ ਮੈਂ ਜਨਾਬ ਸਾਮ੍ਹਣੇ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਜ਼ਿਸ਼ ਦੀ ਜੋ ਸੂਰਤ ਗਵਾਹੀਆਂ ਰਾਹੀਂ ਸਾਬਤ ਕੀਤੀ ਗਈ, ਜੇ ਕਿਧਰੇ ਇਹ ਸਾਬਤ ਹੋ ਗਈ ਤਾਂ ਇਹ ਅਸੰਭਵ ਹੈ ਕਿ ਅਰਵਿੰਦੋ ਹੁਰਾਂ ਨੂੰ ਇਸ ਸਾਜ਼ਿਸ਼ ਦੇ ਅਸਫਲ ਹੋਣ ਦਾ ਪਹਿਲਾਂ ਤੋਂ ਹੀ ਪਤਾ ਨਾ ਹੁੰਦਾ।"

ਸਾਰੀਆਂ ਗਵਾਹੀਆਂ ਦੀ ਪੁਣ-ਛਾਣ ਕਰਨ ਮਗਰੋਂ ਸ੍ਰੀ ਦਾਸ ਨੇ ਆਪਣੀ ਗੱਲ ਮੁਕਾਉਂਦਿਆਂ ਆਖਿਆ : "ਇਸ ਲਈ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹੋ ਜਿਹਾ ਇਨਸਾਨ, ਜਿਸਦੇ ਸਿਰ ਇਲਜ਼ਾਮ ਮੜ੍ਹੇ ਗਏ ਹਨ, ਸਿਰਫ਼ ਇਸ ਅਦਾਲਤ ਸਾਮ੍ਹਣੇ ਹੀ ਨਹੀਂ, ਸਗੋਂ ਇਤਿਹਾਸ ਦੀ ਉੱਚ ਅਦਾਲਤ ਸਾਮ੍ਹਣੇ ਵੀ ਖਲੋਤਾ ਹੈ ਅਤੇ ਤੁਹਾਡੇ ਸਾਮ੍ਹਣੇ ਮੇਰੀ ਬੇਨਤੀ ਏਨੀ ਹੀ ਹੈ ਕਿ ਇਸ ਵਿਵਾਦ ਦੇ ਖ਼ਾਮੋਸ਼ੀ ਵਿਚ ਗਰਕ ਹੋ ਜਾਣ ਤੋਂ ਚਿਰਾਂ ਮਗਰੋਂ, ਇਸ ਅੰਦੋਲਨ, ਇਸ ਅਫ਼ਰਾਤਫ਼ਰੀ ਦੇ ਮੁਕਣ ਤੋਂ ਚਿਰਾਂ ਮਗਰੋਂ, ਉਸਦੇ ਆਪਣਾ ਸਰੀਰ ਤਿਆਗਣ ਤੋਂ ਚਿਰਾਂ ਮਗਰੋਂ, ਉਸ ਨੂੰ ਦੇਸ਼ ਭਗਤੀ ਦੇ ਕਵੀ, ਰਾਸ਼ਟਰਵਾਦੀ ਪੈਗੰਬਰ ਅਤੇ ਇਨਸਾਨੀਅਤ ਦੇ ਧੁਰੇ ਵਜੋਂ ਯਾਦ ਕੀਤਾ ਜਾਵੇਗਾ। ਆਪਣੀ ਮੌਤ ਤੋਂ ਮਗਰੋਂ ਚਿਰਾਂ ਤਕ ਉਸਦੇ ਸ਼ਬਦ ਭਾਰਤ ਵਿੱਚ ਹੀ ਨਹੀਂ ਸਗੋਂ ਸਮੁੰਦਰੋਂ ਪਾਰ ਦੇ ਦੇਸ਼ਾਂ ਵਿਚ ਵੀ ਮੁੜ-ਮੁੜ ਗੂੰਜਣਗੇ। ਇਸੇ ਲਈ, ਮੈਂ ਆਖ ਰਿਹਾ ਹਾਂ ਕਿ ਇਹ ਇਨਸਾਨ ਇਸ ਅਦਾਲਤ ਦੇ ਸਾਮ੍ਹਣੇ ਹੀ ਨਹੀਂ, ਸਗੋਂ ਇਤਿਹਾਸ ਦੀ ਉੱਚ ਅਦਾਲਤ ਸਾਮ੍ਹਣੇ ਵੀ ਖਲੋਤਾ ਹੈ।"

ਪ੍ਰਤੀਪੱਖ ਦੇ ਦੂਜੇ ਵਕੀਲਾਂ ਦੀ ਜਿਰਾਹ ਮਗਰੋਂ, 6 ਮਈ, 1909 ਨੂੰ ਫ਼ੈਸਲਾ ਸੁਣਾਇਆ ਗਿਆ।

ਵਿਦਵਾਨ ਸੈਸ਼ਨ ਜੱਜ ਨੇ ਸਜ਼ਾ ਸੁਣਾਈ :

'ਮੁਲਜ਼ਿਮ ਵਰਿੰਦਰ ਕੁਮਾਰ ਘੋਸ਼ ਅਤੇ ਮੁਲਜ਼ਿਮ ਉੱਲਾਸਕਰ ਦੱਤ ਨੂੰ ਭਾਰਤੀ ਦੰਡ ਸੰਹਿਤਾ ਦੀ ਧਾਰਾ 121, 121-ਏ, 122 ਅਧੀਨ ਸਜ਼ਾਏ-ਮੌਤ ਦਿੱਤੀ ਜਾਂਦੀ ਹੈ। ਇਹਨਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਜੇਕਰ ਇਹ ਅਪੀਲ ਕਰਨੀ ਚਾਹੁੰਦੇ ਹੋਣ ਤਾਂ ਇਕ ਹਫ਼ਤੇ ਦੇ ਅੰਦਰ-ਅੰਦਰ ਕਰ ਸਕਦੇ ਹਨ। ਮੁਲਜ਼ਿਮਾਨ ਹੇਮ ਚੰਦਰ ਦਾਸ, ਉਪੇਂਦਰ ਨਾਥ ਬਨਰਜੀ, ਵਿਭੂਤੀ ਭੂਸ਼ਨ ਸਰਕਾਰ ਹਰਿਸ਼ਿਕੇਸ਼ ਕਾਂਜੀ ਲਾਲ, ਵਿਰੇਂਦਰ ਚੰਦਰ ਸੇਨ, ਸੁਧੀਰ ਕੁਮਾਰ ਘੋਸ਼, ਇੰਦਰ ਨਾਥ ਨਾਂਦੀ, ਅਵਿਨਾਸ਼ ਚੰਦਰ ਭੱਟਾਚਾਰੀਆ

ਅਤੇ ਸ਼ੈਲੇਂਦਰ ਨਾਥ ਬੋਸ ਨੂੰ ਭਾਰਤੀ ਦੰਡ ਸੰਹਿਤਾ ਦੀਆਂ ਧਾਰਾਵਾਂ 121, 121-ਏ ਅਤੇ 122 ਅਧੀਨ ਸਾਰੀ ਉਮਰ ਦੇ ਦੇਸ਼-ਨਿਕਾਲੇ ਦੀ ਸਜ਼ਾ ਦਿੱਤੀ ਜਾਂਦੀ ਹੈ। ਮੁਲਜ਼ਿਮ ਇੰਦਰ ਭੂਸ਼ਨ ਰਾਏ ਨੂੰ ਭਾਰਤੀ ਦੰਡ ਸੰਹਿਤਾ ਦੀਆਂ ਧਾਰਾਵਾਂ 121-ਏ ਅਤੇ 122 ਅਧੀਨ ਦੇਸ਼-ਨਿਕਾਲੇ ਦੀ ਸਜ਼ਾ ਦਿੱਤੀ ਜਾਂਦੀ ਹੈ। ਮੁਲਜ਼ਿਮਾਨ ਪਰੇਸ਼ ਚੰਦਰ ਮੌਲਿਕ, ਸਿਸਿਰ ਕੁਮਾਰ ਘੋਸ਼ ਅਤੇ ਨਿਰਾਪਦ ਰਾਏ ਨੂੰ ਭਾਰਤੀ ਦੰਡ ਸੰਹਿਤਾ ਦੀਆਂ ਧਾਰਾਵਾਂ 121-ਏ ਅਤੇ 122 ਅਧੀਨ ਦਸ ਵਰ੍ਹਿਆਂ ਲਈ ਦੇਸ਼-ਨਿਕਾਲੇ ਦੀ ਸਜ਼ਾ ਦਿੱਤੀ ਜਾਂਦੀ ਹੈ। ਸਾਰੇ ਮੁਲਜ਼ਿਮਾਂ ਦੀ ਜਾਇਦਾਦ ਸਰਕਾਰ ਜ਼ਬਤ ਕਰੇਗੀ। ਅਸ਼ੋਕ ਚੰਦਰ ਨਾਂਦੀ, ਬਾਲ ਕ੍ਰਿਸ਼ਨ ਹਰੀ ਅਤੇ ਸੁਸ਼ੀਲ ਕੁਮਾਰ ਸੇਨ ਨੂੰ ਸੱਤ ਸਾਲਾਂ ਲਈ ਦੇਸ਼-ਨਿਕਾਲੇ ਦੀ ਸਜ਼ਾ ਦਿੱਤੀ ਜਾਂਦੀ ਹੈ। ਕ੍ਰਿਸ਼ਨ ਜਿਬੋਨ ਸਾਨਿਆਲ ਨੂੰ ਧਾਰਾ 121-ਏ ਅਧੀਨ ਇੱਕ ਸਾਲ ਕੈਦ ਬਾ-ਮਸ਼ੱਕਤ ਦੀ ਸਜ਼ਾ ਦਿੱਤੀ ਜਾਂਦੀ ਹੈ। ਬਾਕੀ ਦੇ ਮੁਲਜ਼ਿਮਾਂ ਨੂੰ ਬਰੀ ਕਰਕੇ ਰਿਹਾਅ ਕੀਤਾ ਜਾਂਦਾ ਹੈ। ਸਜਾਏ-ਮੌਤ ਦੀ ਤਸਦੀਕ ਲਈ ਰਿਕਾਰਡ ਹਾਈ ਕੋਰਟ ਨੂੰ ਭੇਜਿਆ ਜਾਵੇ।"

ਮੁਕੱਦਮੇ 'ਤੇ ਟੀਕਾ-ਟਿੱਪਣੀ ਕਰਦਿਆਂ ਮੁੱਖ ਸਰਕਾਰੀ ਵਕੀਲ ਈਅਰਡਲੇ ਨੌਰਟਨ ਨੇ ਆਖਿਆ ਸੀ : "ਵਿਦ੍ਰੋਹੀਆਂ ਦਾ ਸਰਦਾਰ ਅਸਾਧਾਰਨ ਖ਼ੂਬੀਆਂ ਵਾਲਾ ਇਕ ਨੌਜਵਾਨ ਸੀ। ਕੋਈ ਵਕੀਲ ਉਸਦੇ ਕੰਮਾਂ ਦੀ ਉਜ਼ਰਦਾਰੀ ਨਹੀਂ ਕਰ ਸਕਦਾ। ਕੋਈ ਬਿਆਨ ਉਸਦੇ ਕੰਮ ਨੂੰ ਥਾਪੀ ਦੇਣ ਯੋਗ ਨਹੀਂ ਸੀ। ਕੁੱਝ ਵੀ ਆਖੋ, ਵਰਿੰਦਰ ਕੁਮਾਰ ਘੋਸ਼ ਈਮਾਨਦਾਰ ਸੀ ਤੇ ਬੜੀ ਹਦ ਤਕ ਦਲੇਰ ਵੀ।

ਈਮਾਨਦਾਰ ਅਤੇ ਦਲੇਰ ਹੋਣ ਦੇ ਬਾਵਜੂਦ ਵਰਿੰਦਰ ਕੁਰਾਹੇ ਪੈ ਗਿਆ ਸੀ। ਉਸਦਾ ਆਪਣੇ ਹੱਥੀਂ ਲਿਖਿਆ ਇਕਬਾਲੀਆ ਬਿਆਨ ਸਾਥੀਆਂ ਨੂੰ ਦੋਸ਼-ਮੁਕਤ ਕਰਕੇ ਸਾਰੇ ਦੋਸ਼ ਆਪਣੇ ਸਿਰ ਲੈਣ ਦਾ ਉਪਰਾਲਾ ਸੀ। ਜਨਮ ਤੋਂ ਯੋਰਪੀ ਬਰਤਾਨਵੀ ਰੱਈਅਤ ਹੋਣ ਦੇ ਬਾਵਜੂਦ ਉਸਨੇ ਹਾਈਕੋਰਟ ਸਾਮ੍ਹਣੇ ਨਿਆਂ-ਪ੍ਰਿਸ਼ਦ ਵਾਲੀ ਸੁਣਵਾਈ ਲਈ ਅਰਜ਼ੀ ਦੇਣੋਂ ਨਾਂਹ ਕਰ ਦਿੱਤੀ ਸੀ। ਭਾਵੇਂ ਉਸਨੇ ਆਪ ਕੋਈ ਇਕਬਾਲ ਨਹੀਂ ਕੀਤਾ ਪਰ ਉਸਨੇ ਆਪਣੇ ਵਕੀਲ ਆਰ. ਸੀ. ਬਨਰਜੀ ਨੂੰ ਹਦਾਇਤ ਕੀਤੀ ਕਿ ਉਹ ਉਸ 'ਮਧੁਰ ਚਿੱਠੀ' ਦੀ ਲਿਖਤ ਅਤੇ ਹਸਤਾਖਰਾਂ ਨੂੰ ਪਛਾਣਨ ਤੋਂ ਇਨਕਾਰ ਨਾ ਕਰੇ, ਜਿਸਦੀ ਬਿਨਾ 'ਤੇ ਉਸਦੇ ਭਰਾ ਅਰਵਿੰਦੋ ਨੂੰ ਗਲਤੀ ਨਾਲ ਬਰੀ ਕੀਤਾ ਗਿਆ ਸੀ।"

13 ਮਈ, 1909 ਨੂੰ ਸਜ਼ਾਏ-ਮੌਤ ਪਾਉਣ ਵਾਲੇ ਮੁਲਜ਼ਿਮਾਂ ਨੇ ਹਾਈ ਕੋਰਟ ਵਿਚ ਅਪੀਲ ਦਾਖ਼ਲ ਕੀਤੀ। ਮਗਰੋਂ ਬਾਕੀ ਸਾਰਿਆਂ ਨੇ ਵੀ ਅਪੀਲਾਂ ਦਾਇਰ ਕੀਤੀਆਂ। 9 ਅਗਸਤ ਨੂੰ ਚੀਫ਼ ਜਸਟਿਸ ਨਾਈਟ ਸਰ ਐਲ. ਐਚ. ਜੈਨਕਿਨਜ਼ ਅਤੇ ਨਿਆਂਮੂਰਤੀ ਕਾਰਨਡਫ ਨੇ ਅਪੀਲ ਦੀ ਸੁਣਵਾਈ ਸ਼ੁਰੂ ਕੀਤੀ, ਜਿਸ 'ਤੇ 12 ਅਕਤੂਬਰ ਤੱਕ ਬਹਿਸ ਹੁੰਦੀ ਰਹੀ। ਸੀ. ਆਰ. ਦਾਸ ਨੇ ਮੁੜ ਪੈਰਵੀ ਕੀਤੀ। ਅੱਠ ਦਿਨ ਲਗਾਤਾਰ ਉਹ ਬੜੀ ਕੁਸ਼ਲਤਾ ਅਤੇ ਪ੍ਰੇਰਣਾਮਈ ਢੰਗ ਨਾਲ ਆਪਣੇ ਮੁਵੱਕਿਲਾਂ ਦੀ ਪੈਰਵੀ ਕਰਦਾ ਰਿਹਾ।

ਦਾਸ ਦੀ ਕਾਨੂੰਨ ਬਾਰੇ ਡੂੰਘੀ ਜਾਣਕਾਰੀ ਅਤੇ ਅਦਾਲਤੀ ਕੰਮਕਾਜ ਵਿਚ ਉਸਦੀ ਕਮਾਲ ਕਾਬਲੀਅਤ ਦੀ ਉਦਾਹਰਣ ਪੇਸ਼ ਕਰਨ ਲਈ ਉਸ ਆਧਾਰ ਬਾਰੇ ਸੰਖੇਪ ਜਾਣਕਾਰੀ ਦੇਣੀ ਬਣਦੀ ਹੈ, ਜਿਸਨੂੰ ਲੈ ਕੇ ਉਸਨੇ ਮੁਕੱਦਮੇ ਦੀ ਪੈਰਵੀ ਕੀਤੀ। ਵਿਰਿੰਦਰ ਕੁਮਾਰ

ਅਤੇ ਉੱਲਾਸਕਰ ਵਿਰੁਧ ਭਾਰਤੀ ਦੰਡ ਸੰਹਿਤਾ ਦੀਆਂ ਧਾਰਾਵਾਂ 121, 121-ਏ, 122 ਅਤੇ 123 ਲੱਗੀਆਂ ਹੋਈਆਂ ਸਨ। ਉਸਨੇ ਆਖਿਆ ਕਿ ਇਹਨਾਂ ਧਾਰਾਵਾਂ ਅਧੀਨ ਮੁਕੱਦਮਾ ਚਲਾਉਣ ਲਈ ਫੌਜਦਾਰੀ ਜ਼ਾਬਤਾ ਵਿਧੀ ਦੀ ਧਾਰਾ 196 ਅਧੀਨ ਸਰਕਾਰ ਦੀ ਮਨਜ਼ੂਰੀ ਅਤਿ ਜ਼ਰੂਰੀ ਹੈ। ਇਹਨਾਂ ਧਾਰਾਵਾਂ ਅਧੀਨ ਇਸ ਮਨਜ਼ੂਰੀ ਤੋਂ ਬਿਨਾ ਸ਼ਿਕਾਇਤ ਹੀ ਦਰਜ ਨਹੀਂ ਕੀਤੀ ਜਾ ਸਕਦੀ। ਦਾਸ ਨੇ ਆਖਿਆ ਕਿ ਮੁਦੱਈ ਪੱਖ ਨੇ ਭਾਰਤੀ ਦੰਡ ਸੰਹਿਤਾ ਦੀ ਧਾਰਾ 121-ਏ, 122 ਅਤੇ 123 ਅਧੀਨ ਮੁਕੱਦਮਾ ਦਰਜ ਕਰਾਉਣ ਦੀ ਮਨਜ਼ੂਰੀ ਤਾਂ ਲੈ ਲਈ ਸੀ, ਪਰ ਧਾਰਾ 121 ਅਧੀਨ ਮੁਕੱਦਮਾ ਚਲਾਉਣ ਦੀ ਮਨਜ਼ੂਰੀ ਨਹੀਂ ਸੀ ਲਈ। ਇਸ ਲਈ ਇਸ ਧਾਰਾ ਅਧੀਨ ਮੁਕੱਦਮਾ ਚਲਾਉਣ ਦੀ ਨਾ ਤਾਂ ਮਨਜ਼ੂਰੀ ਹੀ ਪ੍ਰਾਪਤ ਹੈ ਅਤੇ ਨਾ ਹੀ ਇਹਨਾਂ ਹਾਲਾਤ ਵਿਚ ਕੋਈ ਸ਼ਿਕਾਇਤ ਵਾਜਿਬ ਹੋ ਸਕਦੀ ਹੈ। ਉਸਨੇ ਆਖਿਆ ਕਿ ਭਾਰਤੀ ਦੰਡ ਸੰਹਿਤਾ ਦੀ ਧਾਰਾ 121 ਅਧੀਨ ਮੌਤ ਦੀ ਸਜ਼ਾ ਸਿਰੇ ਦੀ ਸਜ਼ਾ ਹੈ ਪਰ ਕਿਉਂਕਿ ਇਸਦੇ ਲਈ ਰੀਤੀ ਅਨੁਸਾਰ ਕੋਈ ਮਨਜ਼ੂਰੀ ਪ੍ਰਾਪਤ ਨਹੀਂ ਸੀ, ਇਸ ਲਈ ਇਸ ਧਾਰਾ ਅਧੀਨ ਵਿਰਿੰਦਰ ਅਤੇ ਉੱਲਾਸਕਰ ਨੂੰ ਦੋਸ਼-ਮੁਕਤ ਕੀਤਾ ਜਾਣਾ ਚਾਹੀਦਾ ਹੈ।

ਜੱਜਾਂ ਨੇ ਦਾਸ ਦੀ ਇਸ ਢੁੱਕਵੀਂ ਦਲੀਲ ਨੂੰ ਪ੍ਰਵਾਨ ਕਰਕੇ ਧਾਰਾ 121 ਅਧੀਨ ਲੱਗਾ ਇਲਜ਼ਾਮ ਖ਼ਾਰਿਜ ਕਰ ਦਿੱਤਾ। ਵਿਰਿੰਦਰ ਅਤੇ ਉੱਲਾਸਕਰ ਇਸ ਪ੍ਰਕਾਰ ਫਾਂਸੀ ਦੇ ਫੰਦੇ ਤੋਂ ਬਚਾ ਲਏ ਗਏ ਅਤੇ ਭਾਰਤੀ ਦੰਡ ਸੰਹਿਤਾ ਦੀ ਧਾਰਾ 121-ਏ ਅਧੀਨ ਹੀ ਉਹਨਾਂ ਨੂੰ ਸਜ਼ਾ ਹੋਈ। ਸਿੱਟੇ ਵਜੋਂ ਉਹਨਾਂ ਦੀ ਸਜ਼ਾ ਫਾਂਸੀ ਤੋਂ ਘਟਾ ਕੇ ਉਮਰ ਭਰ ਦੇ ਦੇਸ਼-ਨਿਕਾਲੇ ਵਿਚ ਬਦਲ ਦਿੱਤੀ ਗਈ।

ਜੱਜਾਂ ਨੇ ਵੱਖੋ-ਵੱਖਰੇ ਫੈਸਲੇ ਸੁਣਾਏ। ਬੀ. ਐਚ. ਕਾਨੇ ਨੂੰ ਬਰੀ ਕਰਨ ਬਾਰੇ ਉਹ ਸਭ ਸਹਿਮਤ ਸਨ। ਵਿਰਿੰਦਰ, ਉੱਲਾਸਕਰ, ਉਪੇਂਦਰ, ਹੇਮਦਾਸ, ਇੰਦਰ ਰਾਏ, ਸਿਸਿਰ, ਪਰੇਸ਼, ਵਿਭੂਤੀ, ਨਿਰਾਪਦ, ਅਵਿਨਾਸ਼, ਸੁਧੀਰ ਅਤੇ ਹਰਿਸ਼ਿਕੇਸ਼ ਨਾਮੀ 12 ਹੋਰਨਾਂ ਲਈ ਉਹਨਾਂ ਧਾਰਾ 121-ਏ ਅਧੀਨ ਸੁਣਾਈਆਂ ਸਜ਼ਾਵਾਂ ਤਾਂ ਕਾਇਮ ਰੱਖੀਆਂ ਪਰ ਸਜ਼ਾਵਾਂ ਦੀ ਮਿਆਦ ਘਟਾ ਦਿੱਤੀ। ਸ਼ੈਲੇਂਦ੍ਰ, ਕ੍ਰਿਸ਼ਨ ਜਾਬਾਨ, ਵੀਰੇਨ ਸੇਨ, ਸੁਸ਼ੀਲ ਸੇਨ ਅਤੇ ਇੰਦਰ ਨਾਂਦੀ ਬਾਰੇ ਚੀਫ਼ ਜਸਟਿਸ ਬਰੀ ਕਰਨ ਦੇ ਹਕ ਵਿਚ ਸੀ ਪਰ ਨਿਆਂਮੂਰਤੀ ਕਾਰਨਡਫ਼ ਧਾਰਾ 121-ਏ ਅਧੀਨ ਸੁਣਾਈ ਗਈ ਸਜ਼ਾ ਨੂੰ ਬਹਾਲ ਰੱਖਣਾ ਚਾਹੁੰਦਾ ਸੀ। ਇਸ ਕਾਰਣ ਇਹ ਮਾਮਲਾ ਨਿਆਂਮੂਰਤੀ ਸਰ ਰਿਚਰਡ ਹੈਰਿੰਗਟਨ ਦੇ ਹਵਾਲੇ ਕੀਤਾ ਗਿਆ। ਉਸਨੇ ਵੀਹ ਦਿਨ ਇਸ 'ਤੇ ਸੁਣਵਾਈ ਕੀਤੀ ਅਤੇ ਅਖੀਰ ਕ੍ਰਿਸ਼ਨ ਜੀਬਾਨ, ਸੁਸ਼ੀਲ ਅਤੇ ਇੰਦਰ ਨਾਂਦੀ ਨੂੰ ਬਰੀ ਕਰਨ ਬਾਰੇ ਤਾਂ ਚੀਫ ਜਸਟਿਸ ਨਾਲ ਸਹਿਮਤ ਹੋ ਗਿਆ, ਪਰ ਉਸਨੇ ਵਿਰੇਂਦਰ ਸੇਨ ਅਤੇ ਸ਼ੈਲੇਂਦ੍ਰ ਬੋਸ ਦੀ ਸਜ਼ਾ ਬਹਾਲ ਰੱਖੀ।

ਪਹਿਲੇ ਵਿਸ਼ਵ ਯੁਧ ਮਗਰੋਂ ਦਿੱਤੀ ਆਮ ਮੁਆਫ਼ੀ ਅਧੀਨ ਵਿਰੇਂਦਰ ਅਤੇ ਉਸਦੇ ਸਾਥੀ ਨੂੰ ਰਿਹਾਅ ਕਰ ਦਿੱਤਾ ਗਿਆ।

**ਮੁਕੱਦਮੇ ਦੀਆਂ ਕੁੱਝ ਰੌਚਕ ਝਲਕੀਆਂ**

1. ਮੈਜਿਸਟ੍ਰੇਟ ਸ੍ਰੀ ਬਿਰਲੇ ਸਾਮ੍ਹਣੇ ਸਪੁਰਦਗੀ ਦੀ ਕਾਰਵਾਈ 76 ਦਿਨ ਚੱਲੀ। ਸੈਸ਼ਨ ਕੋਰਟ ਵਿਚ ਮੁਕੱਦਮਾ 131 ਦਿਨ ਚੱਲਿਆ। ਹਾਈ ਕੋਰਟ ਨੇ ਅਪੀਲ

ਸੁਣਦਿਆਂ 47 ਦਿਨ ਲਾਏ। ਦੋਵੇਂ ਜੱਜ ਸਹਿਮਤ ਨਹੀਂ ਹੋ ਸਕੇ ਤੇ ਮਾਮਲਾ ਤੀਜੇ ਜੱਜ ਵੱਲ ਭੇਜਣਾ ਪਿਆ। ਤੀਜੇ ਜੱਜ ਨੇ ਸੁਣਵਾਈ ਵਿਚ 20 ਦਿਨ ਲਾਏ। ਦਸਤਾਵੇਜ਼ਾਂ ਦਾ ਜੋ ਢੇਰ ਪੇਸ਼ ਕੀਤਾ ਗਿਆ, ਗਿਣਤੀ ਪਖੋਂ ਉਹ ਚਾਰ ਹਜ਼ਾਰ ਪੰਨਿਆਂ 'ਤੇ ਫੈਲਿਆ ਹੋਇਆ ਸੀ ਅਤੇ ਬੰਬ, ਔਜ਼ਾਰ, ਪਿਸਤੌਲ ਆਦਿ ਪੇਸ਼ ਕੀਤੀਆਂ ਵਸਤਾਂ ਦੀ ਗਿਣਤੀ ਤਿੰਨ-ਚਾਰ ਸੈ ਸੀ।

2. ਗ੍ਰਿਫ਼ਤਾਰੀ ਤੋਂ ਤੁਰੰਤ ਪਹਿਲਾਂ ਅਤੇ ਗ੍ਰਿਫ਼ਤਾਰੀ ਮਗਰੋਂ ਕੁੱਝ ਕਮਾਲ ਦੀਆਂ ਘਟਨਾਵਾਂ ਵਾਪਰੀਆਂ। ਮੁਜ਼ੱਫਰਪੁਰ ਵਿਖੇ ਜੋ ਬੰਬ ਸ੍ਰੀ ਕਿੰਗਜ਼ ਫੋਰਡ ਆਈ. ਸੀ. ਐਸ. ਨੂੰ ਮਾਰਨ ਲਈ ਸੁੱਟਿਆ ਗਿਆ ਸੀ, ਉਸਨੇ ਸ੍ਰੀਮਤੀ ਅਤੇ ਮਿਸ ਕੈਨੇਡੀ ਦੀ ਜਾਨ ਲੈ ਲਈ। ਖ਼ੁਦੀਰਾਮ ਨੂੰ ਫਾਂਸੀ ਹੋਈ ਅਤੇ ਉਸਦੇ ਸਹਾਇਕ ਸਾਥੀ ਨੇ ਆਤਮ-ਹੱਤਿਆ ਕਰ ਲਈ। ਮੈਜਿਸਟ੍ਰੇਟ ਦੀ ਅਦਾਲਤ ਵਿਚ ਆਪਣੀ ਗਵਾਹੀ ਪੂਰੀ ਕਰਨ ਤੋਂ ਪਹਿਲਾਂ ਹੀ ਵਾਅਦਾ-ਮੁਆਫ਼ ਗਵਾਹ ਨਰਿੰਦਰ ਨਾਥ ਗੋਸਾਈਂ ਨੂੰ ਜੇਲ੍ਹ ਵਿਚ ਹੀ ਮੁਕੱਦਮਾ ਭੁਗਤ ਰਹੇ ਦੋ ਮੁਲਜ਼ਿਮਾਂ ਨੇ ਕਤਲ ਕਰ ਦਿੱਤਾ ਅਤੇ ਆਪ ਫਾਂਸੀ ਚੜ੍ਹ ਗਏ। ਸਿੱਟੇ ਵਜੋਂ ਮੁਦਈ ਧਿਰ ਸੈਸ਼ਨ ਕੋਰਟ ਵਿਚ ਗਵਾਹੀਆਂ ਭੁਗਤਾਉਣੋਂ ਹਾਰ ਗਈ। ਇਕ ਪੁਲੀਸ ਅਫ਼ਸਰ ਬਨਰਜੀ ਨੂੰ ਬਤੌਰ ਗਵਾਹ ਪੇਸ਼ ਹੋਣ ਤੋਂ ਪਹਿਲਾਂ ਹੀ ਗੋਲੀ ਮਾਰ ਦਿੱਤੀ ਗਈ ਤੇ ਉਸਦੇ ਕਾਤਿਲ ਦਾ ਕਦੀ ਪਤਾ ਨਾ ਲੱਗ ਸਕਿਆ। ਸਭ ਤੋਂ ਵੱਧ ਨਾਟਕੀ ਘਟਨਾ ਸਰਕਾਰੀ ਵਕੀਲ ਬਾਬੂ ਆਸੁਤੋਸ਼ ਵਿਸ਼ਵਾਸ਼ ਦੇ ਕਤਲ ਦੀ ਸੀ। ਉਸਨੇ ਇੱਕ ਦਿਨ ਬਾਅਦ-ਦੁਪਹਿਰ ਸ੍ਰੀ ਨੌਰਟਨ ਦੀ ਗ਼ੈਰ-ਹਾਜ਼ਰੀ ਵਿਚ ਮੁਕੱਦਮੇ ਦੀ ਪੈਰਵੀ ਕੀਤੀ ਸੀ। ਇੱਕ ਨੌਜਵਾਨ ਨੇ ਸੈਸ਼ਨ ਕੋਰਟ ਦੇ ਬਾਹਰਲੇ ਵਰਾਂਡੇ ਵਿਚ ਉਸਦੀ ਪਿੱਠ ਵਿਚ ਗੋਲੀ ਮਾਰੀ ਅਤੇ ਆਪ ਫਾਂਸੀ ਚੜ੍ਹ ਕੇ ਜਾਨ ਤੋਂ ਹੱਥ ਧੋ ਲਏ।

3. ਕਲਕੱਤਾ ਵਿਖੇ ਨਿਆਂ ਕਰਨ ਵਾਲੀ ਹਾਈ ਕੋਰਟ ਦੇ ਵਰਾਂਡੇ ਵਿੱਚ ਇੱਕ ਆਦਮੀ ਸ਼ਮਸੁਲ ਆਲਮ ਨੂੰ ਕਤਲ ਕਰਕੇ ਦੌੜ ਗਿਆ। ਉਹ ਫੜਿਆ ਗਿਆ ਅਤੇ ਅਖੀਰ ਇਸ ਜੁਰਮ ਲਈ ਫਾਂਸੀ ਲਾ ਦਿੱਤਾ ਗਿਆ। ਸਾਰੇ ਮੁਕੱਦਮੇ ਦੌਰਾਨ ਸ੍ਰੀ ਨੌਰਟਨ ਨੂੰ ਆਪਣੇ ਬ੍ਰੀਫਕੇਸ਼ ਵਿਚ ਪਿਸਤੌਲ ਰੱਖਣ ਦੀ ਆਗਿਆ ਰਹੀ।

4. ਇੰਗਲੈਂਡ ਵਿਚ ਅਰਵਿੰਦੋ ਘੋਸ਼ ਇੱਕ ਉੱਘਾ ਵਿਦਵਾਨ ਸੀ। ਉਹ ਸੇਂਟ ਪਾਲ ਸਕੂਲ ਵਿਚ ਕਪਤਾਨ ਰਿਹਾ ਸੀ ਤੇ ਉਸਨੇ ਕੈਂਬਰਿਜ ਦੇ ਕਿੰਗਜ਼ ਕਾਲਜ ਦਾ ਵਜ਼ੀਫ਼ਾ ਜਿੱਤਿਆ ਸੀ। ਉੱਥੇ ਸ੍ਰੀ ਬੀਚਕਰੌਫ਼ਟ ਆਈ ਸੀ. ਐਸ. ਉਸਦਾ ਸਮਕਾਲੀ ਸੀ, ਜਿਸਨੇ ਅਲੀਪੁਰ ਵਿਖੇ ਉਸਦੇ ਵਿਰੁੱਧ ਮੁਕੱਦਮਾ ਸੁਣਿਆ। ਉਹ ਵੀ ਰਗਬਾਈ ਖੇਡ (ਫੁੱਟਬਾਲ ਖੇਡਣ ਦੀ ਇਕ ਵਿਧੀ ਜਿਸ ਵਿਚ ਖਿਲਾੜੀ ਫੁੱਟਬਾਲ ਨੂੰ ਹੱਥ ਲਾ ਸਕਦਾ ਹੈ ਤੇ ਦੂਜੇ ਨੂੰ ਫੜ ਵੀ ਸਕਦਾ ਹੈ) ਦਾ ਕਪਤਾਨ ਸੀ ਅਤੇ ਉਸਨੇ ਵੀ ਕੈਂਬਰਿਜ ਦਾ ਵਜ਼ੀਫ਼ਾ ਜਿੱਤਿਆ ਸੀ। ਯੂਨੀਵਰਸਿਟੀ ਤੋਂ ਦੋਵਾਂ ਨੇ ਆਨਰਜ਼ ਪਾਸ ਕੀਤੀ ਅਤੇ ਦੋਵੇਂ ਆਈ. ਸੀ. ਐਸ. ਦੀ ਅੰਤਮ

ਪ੍ਰੀਖਿਆ ਵਿਚ ਪਾਸ ਹੋਏ। ਅੱਜ ਦੇ ਕੈਦੀ ਅਰਵਿੰਦੋ ਨੇ ਉਦੋਂ ਵਰਤਮਾਨ ਜੱਜ ਬੀਚਕਰੌਫ਼ਟ ਨੂੰ ਯੂਨਾਨੀ ਦੇ ਪਰਚੇ ਵਿਚ ਪਛਾੜਿਆ ਸੀ।

5. 6 ਮਈ, 1909 ਨੂੰ ਬਰੀ ਹੋਣ ਮਗਰੋਂ, ਅਰਵਿੰਦੋ ਘੋਸ਼ ਨੇ ਸਿਆਸਤ ਨੂੰ ਪੂਰੀ ਤਰ੍ਹਾਂ ਤਿਆਗ ਦਿੱਤਾ ਅਤੇ ਅਖੀਰ ਪਾਂਡੀਚਰੀ ਜਾ ਵੱਸਿਆ। ਉਦੋਂ ਪਾਂਡੀਚਰੀ ਭਾਰਤ ਵਿੱਚ ਫ੍ਰਾਂਸੀਸੀ ਇਲਾਕਾ ਸੀ। ਉੱਥੇ ਉਸਨੇ ਆਪਣੀ ਅਤੇ ਹੋਰਨਾਂ ਦੀ ਅਧਿਆਤਮਕ ਮੁਕਤੀ ਲਈ ਇਕ ਆਸ਼ਰਮ ਕਾਇਮ ਕੀਤਾ।

# ਵਿਨਾਇਕ ਦਾਮੋਦਰ ਸਾਵਰਕਰ

## (1883-1966)

ਵੀਰ ਸਾਵਰਕਰ ਦੇ ਨਾਂ ਨਾਲ ਪ੍ਰਸਿੱਧ ਵਿਨਾਇਕ ਦਾਮੋਦਰ ਸਾਵਰਕਰ ਦਾ ਜਨਮ ਨਾਸਿਕ ਨੇੜੇ ਪਿੰਡ ਭਾਗੁਰ ਦੇ ਇਕ ਮੱਧਵਰਗੀ ਚਿਤਪਵਨ ਬ੍ਰਾਹਮਣ ਪਰਿਵਾਰ ਵਿੱਚ ਸੰਨ 1883 ਵਿੱਚ ਹੋਇਆ।

ਦਸਾਂ ਵਰ੍ਹਿਆਂ ਦੀ ਉਮਰ ਵਿੱਚ ਵਿਨਾਇਕ ਨੇ ਮਰਾਠੀ ਦੀ ਚੌਥੀ ਜਮਾਤ ਪਾਸ ਕਰ ਲਈ। 1895 ਵਿੱਚ ਉਹ ਨਾਸਿਕ ਦੇ ਸ਼ਿਵਾਜੀ ਹਾਈ ਸਕੂਲ ਵਿਚ ਦਾਖ਼ਿਲ ਹੋਇਆ, ਜਿੱਥੋਂ ਉਸਨੇ 1901 ਵਿਚ ਦਸਵੀਂ ਦੀ ਪ੍ਰੀਖਿਆ ਪਾਸ ਕੀਤੀ। ਬਹੁਤ ਛੋਟੀ ਉਮਰੇ ਹੀ ਵਿਨਾਇਕ ਅਖ਼ਬਾਰਾਂ-ਰਿਸਾਲਿਆਂ ਦਾ ਸ਼ੌਕੀਨ ਪਾਠਕ ਬਣ ਗਿਆ ਸੀ। ਚੌਦਾਂ ਵਰ੍ਹਿਆਂ ਦੀ ਉਮਰ ਵਿੱਚ ਉਸਨੇ ਇੱਕ ਭਾਸ਼ਨ ਪ੍ਰਤੀਯੋਗਤਾ ਵਿਚ ਪਹਿਲਾ ਇਨਾਮ ਜਿੱਤਿਆ। ਅਠਾਰਾਂ ਵਰ੍ਹਿਆਂ ਦੀ ਉਮਰ ਵਿੱਚ ਉਸਨੇ 'ਪੇਸ਼ਵਾਵਾਂ ਵਿਚੋਂ ਉੱਤਮ ਕੌਣ ਸੀ' ਵਿਸ਼ੇ 'ਤੇ ਹੋਏ ਲੇਖ-ਮੁਕਾਬਲੇ ਵਿਚ ਪਹਿਲਾ ਸਥਾਨ ਪ੍ਰਾਪਤ ਕੀਤਾ। ਉਨ੍ਹੀਂ ਵਰ੍ਹਿਆਂ ਦੀ ਉਮਰ ਵਿਚ ਉਸਨੇ 'ਬਾਲ ਵਿਆਹ ਦੇ ਦੁਖੜਿਆਂ' ਬਾਰੇ ਕਵਿਤਾ ਲਿਖ ਕੇ ਪਹਿਲਾ ਇਨਾਮ ਪ੍ਰਾਪਤ ਕੀਤਾ।

1897 ਵਿਚ ਪਲੇਗ ਨੇ ਪੂਨੇ ਵਿਚ ਤਬਾਹੀ ਮਚਾ ਦਿੱਤੀ। ਰੋਕਥਾਮ ਦਾ ਇਚਾਰਜ ਅਫ਼ਸਰ ਰੈਂਡ, ਚਾਫੇਕਰ ਭਰਾਵਾਂ ਹੱਥੋਂ ਕਤਲ ਹੋ ਗਿਆ ਅਤੇ ਉਹ ਗੀਤਾ ਦੇ ਸਲੋਕ ਗਾਉਂਦੇ ਹੋਏ ਫਾਂਸੀ ਜਾ ਚੜ੍ਹੇ। ਉਹਨਾਂ ਤੋਂ ਡੂੰਘਾ ਪ੍ਰਭਾਵ ਗ੍ਰਹਿਣ ਕਰਕੇ ਨੌਜਵਾਨ ਸਾਵਰਕਰ ਨੇ ਸਹੁੰ ਖਾਧੀ ਕਿ ਉਹ ਵੀ ਚਾਫੇਕਰਾਂ ਵਾਂਗ ਅੰਗਰੇਜ਼ਾਂ ਨਾਲ ਟੱਕਰ ਲਵੇਗਾ।

1899 ਵਿੱਚ ਵਿਨਾਇਕ ਨੇ ਤਿੰਨ ਬੰਦਿਆਂ ਨੂੰ ਕੇਂਦਰ ਬਣਾ ਕੇ ਆਪਣੀ ਪਹਿਲੀ ਖ਼ੁਫ਼ੀਆ ਸੁਸਾਇਟੀ ਬਣਾਈ। ਅਗਲੇ ਵਰ੍ਹੇ ਇਸਨੂੰ ਫੈਲਾ ਕੇ 'ਮਿੱਤਰ ਮੇਲਾ' ਦਾ ਨਾਂ ਦੇ ਦਿੱਤਾ ਗਿਆ। 1902 ਵਿੱਚ ਵਿਨਾਇਕ ਨੇ ਪੂਨੇ ਦੇ ਫਰਗੂਸਨ ਕਾਲਜ ਵਿਚ ਦਾਖ਼ਲਾ ਲੈ ਲਿਆ ਅਤੇ ਹੋਸਟਲ ਵਿਚ ਰਹਿਣ ਲੱਗਾ। ਉਸਨੇ ਨੌਜਵਾਨ ਦੇਸ਼ ਭਗਤਾਂ ਦਾ ਇੱਕ ਗਿਰੋਹ ਤਿਆਰ ਕੀਤਾ। 1905 ਵਿਚ ਬੰਗਾਲ ਦੀ ਵੰਡ ਨੇ ਸਾਰੇ ਦੇਸ਼ ਵਿਚ ਰੋਸ ਦੀ ਲਹਿਰ ਦੌੜਾ ਦਿੱਤੀ। ਸਾਵਰਕਰ ਦੇ ਗਿਰੋਹ ਨੇ ਪੂਨੇ ਵਿਚ ਵਿਦੇਸ਼ੀ ਵਸਤਾਂ ਦੀ ਹੋਲੀ ਜਲਾਈ, ਜਿਸ ਕਾਰਣ ਉਸਨੂੰ ਕਾਲਜ ਹੋਸਟਲ ਵਿੱਚੋਂ ਬਾਹਰ ਕੱਢ ਦਿੱਤਾ ਗਿਆ। 1905 ਵਿਚ, ਬੀ. ਏ. ਪਾਸ ਕਰਨ ਮਗਰੋਂ ਉਸਨੇ ਆਪਣੀ ਮਿੱਤਰ ਮੇਲਾ ਸੁਸਾਇਟੀ ਦੇ ਹੱਕ ਵਿੱਚ ਮਦਦ ਇਕੱਠੀ ਕਰਨ ਲਈ ਵਿਆਪਕ ਦੌਰੇ ਕੀਤੇ। ਹੁਣ ਇਸ ਸੁਸਾਇਟੀ ਦਾ ਨਾਂ 'ਅਭਿਨਵ ਭਾਰਤ' ਰੱਖ ਦਿੱਤਾ ਗਿਆ ਸੀ।

1906 ਵਿਚ, ਤਿਲਕ ਦੀ ਸਿਫ਼ਾਰਸ਼ 'ਤੇ ਵਿਨਾਇਕ ਨੂੰ ਸ਼ਿਆਮ ਕ੍ਰਿਸ਼ਨ ਵਰਮਾ ਵਜ਼ੀਫ਼ਾ ਮਿਲ ਗਿਆ ਅਤੇ ਉਹ ਇੰਗਲੈਂਡ ਰਵਾਨਾ ਹੋ ਗਿਆ। ਲੰਦਨ ਵਿਚ ਸਾਵਰਕਰ ਨੇ ਬਹੁਤ ਸਾਰੇ



ਵਿਨਾਇਕ ਦਾਮੋਦਰ ਸਾਵਰਕਰ

ਭਾਰਤੀ ਵਿਦਿਆਰਥੀਆਂ ਨੂੰ ਆਪਣੇ ਦੁਆਲੇ ਇਕੱਠਾ ਕੀਤਾ। ਉਹਨਾਂ ਬੰਬ ਬਣਾਉਣ ਦੀ ਵਿਧੀ ਬਾਰੇ ਇਕ ਕਿਤਾਬ ਲੱਭ ਲਈ ਅਤੇ ਸਾਈਕਲੋਸਟਾਇਲ ਕਰਕੇ ਉਸ ਦੀਆਂ ਨਕਲਾਂ ਭਾਰਤ ਭੇਜੀਆਂ। ਇਕ ਲੰਮੀ ਭੂਮਿਕਾ ਸਮੇਤ ਸਾਵਰਕਰ ਨੇ ਮੇਜ਼ਿਨੀ ਦੇ ਲੇਖਾਂ ਦਾ ਮਰਾਠੀ ਅਨੁਵਾਦ ਵੀ ਤਿਆਰ ਕੀਤਾ। ਇਹ ਕਿਤਾਬ ਭਾਰਤ ਵਿਚ ਛਪੀ ਅਤੇ ਬਹੁਤ ਲੋਕਪ੍ਰਿਯ ਹੋਈ।

1909 ਵਿਚ ਸਾਵਰਕਰ ਦੇ ਭਰਾ ਗਣੇਸ਼ ਨੂੰ ਕ੍ਰਾਂਤੀਕਾਰੀ ਗਤੀਵਿਧੀਆਂ ਕਾਰਣ ਦੇਸ਼-ਨਿਕਾਲੇ ਦੀ ਸਜ਼ਾ ਹੋਈ। ਇਸ ਦੇ ਛੇਤੀ ਮਗਰੋਂ ਹੀ ਲੰਦਨ ਵਿਚ ਬੰਬ ਸੁੱਟ ਕੇ ਕਰਜ਼ਨ ਵਾਇਲੀ ਦੀ ਹੱਤਿਆ ਕਰਨ ਕਾਰਣ ਮਦਨ ਲਾਲ ਢੀਂਗਰਾ ਨੂੰ ਦੇਸ਼-ਨਿਕਾਲਾ ਮਿਲਿਆ। ਢੀਂਗਰਾ ਸਾਵਰਕਰ ਦੇ ਗਿਰੋਹ ਦਾ ਸੀ।

ਲੰਦਨ ਰਹਿੰਦਿਆਂ ਸਾਵਰਕਰ ਨੇ ਵਕਾਲਤ ਪਾਸ ਕੀਤੀ, ਪਰ ਨਿਆਂ-ਸੰਸਥਾਨ ਨੇ ਉਸਤੋਂ ਹਲਫ਼ਨਾਮਾ ਮੰਗਿਆ ਕਿ ਉਹ ਰਾਜਧ੍ਰੋਹੀ ਗਤੀਵਿਧੀਆਂ ਵਿਚ ਹਿੱਸਾ ਨਹੀਂ ਲਵੇਗਾ। ਸਾਵਰਕਰ ਨੇ ਹਲਫ਼ਨਾਮਾ ਦੇਣੋਂ ਇਨਕਾਰ ਕਰ ਦਿੱਤਾ। ਸਿੱਟੇ ਵਜੋਂ, ਉਸਨੂੰ ਵਕਾਲਤ ਕਰਨ ਦੀ ਆਗਿਆ ਨਹੀਂ ਦਿੱਤੀ ਗਈ।

ਇਸ ਦੌਰਾਨ ਭਾਰਤ ਵਿਚ ਕ੍ਰਾਂਤੀਕਾਰੀ ਗਤੀਵਿਧੀਆਂ ਨੇ ਬਹੁਤ ਜ਼ੋਰ ਫੜ ਲਿਆ ਸੀ। 1910 ਵਿਚ ਕਾਨ੍ਹਰੇ ਨੇ, ਆਪਣੇ ਭਰਾ ਨੂੰ ਦਿੱਤੇ ਦੇਸ਼-ਨਿਕਾਲੇ ਦਾ ਬਦਲਾ ਲੈਣ ਲਈ, ਨਾਸਿਕ ਦੇ ਕਲੈਕਟਰ ਨੂੰ ਗੋਲੀ ਮਾਰ ਦਿੱਤੀ। ਉਸ ਸਮੇਂ ਵਿਨਾਇਕ ਫਰਾਂਸ ਵਿੱਚ ਸੀ। ਨਾਸਿਕ ਕਤਲ-ਸਾਜ਼ਿਸ਼ ਕਾਂਡ ਦੀ ਸੁਣਵਾਈ ਖ਼ਤਮ ਹੋਣ ਮਗਰੋਂ ਉਹ ਇੰਗਲੈਂਡ ਮੁੜ ਆਇਆ। ਤੁਰੰਤ ਹੀ ਉਸਨੂੰ ਗ੍ਰਿਫ਼ਤਾਰ ਕਰਕੇ ਬ੍ਰਿਕਸਟਨ ਜੇਲ੍ਹ ਵਿਚ ਕੈਦ ਕਰ ਦਿੱਤਾ ਗਿਆ, ਜਿਥੇ ਉਸਨੇ ਕਵਿਤਾ ਵਿਚ ਆਪਣੀ ਵਸੀਅਤ ਲਿਖੀ। ਉਸਨੂੰ ਭਾਰਤ ਵਾਪਸ ਭੇਜ ਦਿੱਤਾ ਗਿਆ। ਉਹ ਇੱਕ ਮਘੋਰੇ ਵਿੱਚੋਂ ਦੀ ਨਿਕਲ ਕੇ ਉਸ ਸਟੀਮਰ ਵਿਚੋਂ ਫ਼ਰਾਰ ਹੋ ਗਿਆ ਜਿਸ ਵਿੱਚ ਉਸਨੂੰ ਭਾਰਤ ਲਿਆਂਦਾ ਜਾ ਰਿਹਾ ਸੀ। ਉਹ ਮਾਰਸੱਈ ਨੇੜੇ ਫਰਾਂਸ ਦੀ ਧਰਤੀ ਤੇ ਉਤਰਿਆ ਪਰ ਉਸਦੇ ਰੱਖਿਅਕਾਂ ਨੇ ਉਸਨੂੰ ਜਾ ਕਾਬੂ ਕੀਤਾ। ਭਾਰਤ ਵਾਪਸ ਲਿਆ ਕੇ ਉਸਦੇ ਵਿਰੁੱਧ ਇੱਕ ਵਿਸ਼ੇਸ਼ ਅਦਾਲਤ ਵਿਚ ਬਗਾਵਤ ਦਾ ਮੁਕੱਦਮਾ ਚਲਾਇਆ ਗਿਆ। ਉਸਨੂੰ ਦੋ ਇਕੱਠੇ ਉਮਰ ਭਰ ਲਈ ਦੇਸ਼-ਨਿਕਾਲੇ ਦਿੱਤੇ ਗਏ, ਜਿਸਦਾ ਅਰਥ ਸੀ ਪੰਜਾਹ ਵਰ੍ਹੇ ਦਾ ਦੇਸ਼-ਨਿਕਾਲਾ। ਉਸਦੀ ਜਾਇਦਾਦ ਜ਼ਬਤ ਕਰ ਲਈ ਗਈ।

1911 ਤੋਂ 1921 ਤੱਕ ਅੰਡੇਮਾਨ ਜੇਲ੍ਹ ਵਿੱਚ ਗੁਜ਼ਾਰੇ ਦਸਾਂ ਵਰ੍ਹਿਆਂ ਦੌਰਾਨ ਉਸਨੇ ਕਵਿਤਾਵਾਂ ਲਿਖੀਆਂ, ਕੈਦੀਆਂ ਵਿਚ ਸਾਖਰਤਾ ਫੈਲਾਈ ਅਤੇ ਅਨੇਕਾਂ ਹਿੰਦੂ ਕੈਦੀਆਂ ਦੇ ਮਨਾਂ ਵਿੱਚੋਂ ਵਹਿਮਾਂ-ਭਰਮਾਂ ਨੂੰ ਦੂਰ ਕਰਕੇ ਉਹਨਾਂ ਨੂੰ ਮੁੜ ਹਿੰਦੂ ਧਰਮ ਨਾਲ ਜੋੜਿਆ। ਅੰਡੇਮਾਨ ਵਿੱਚ ਹੀ ਉਸਨੇ ਇੱਕ ਵਿਸ਼ੇਸ਼ ਖੁਲ੍ਹੇ ਛੰਦ ਵਿਚ ਆਪਣੀ 'ਕਮਲਾ' ਨਾਂ ਦੀ ਕਵਿਤਾ ਲਿਖੀ ਅਤੇ ਇਸ ਛੰਦ ਨੂੰ 'ਵਿਨਾਇਕ ਵ੍ਰਿੱਤ' ਨਾਂ ਦਿੱਤਾ। ਉਸਨੇ ਜੇਲ੍ਹ ਵਿਚ ਆਪਣੀ ਪਹਿਲੀ ਰਾਤ ਬਾਰੇ 'ਸਪਤਰਿਸ਼ੀ' ਅਤੇ ਮਾਤਭੂਮੀ ਲਈ ਉਸਦੇ ਡੂੰਘੇ ਪਿਆਰ ਨੂੰ ਦਰਸਾਉਂਦੀ 'ਵਿਰਹਾਓਛਵਾਸ' ਨਾਮਕ ਕਵਿਤਾਵਾਂ ਵੀ ਲਿਖੀਆਂ। ਰਿਹਾਅ ਹੋਣ ਮਗਰੋਂ ਉਸਨੇ ਆਪਣੀ ਅੰਡੇਮਾਨ ਦੀ ਆਤਮ-ਕਥਾ 'ਮਾਝੀ ਜਨਮਾਥੇਪ' (ਮੇਰਾ ਦੇਸ਼ ਨਿਕਾਲਾ) ਦੇ ਨਾਂ ਹੇਠ ਪ੍ਰਕਾਸ਼ਿਤ ਕੀਤੀ।

1937 ਵਿਚ ਉਸਨੂੰ ਅਹਿਮਦਾਬਾਦ ਵਿਖੇ ਹਿੰਦੂ ਮਹਾਂਸਭਾ ਦਾ ਪ੍ਰਧਾਨ ਚੁਣਿਆ ਗਿਆ। 1943 ਮਗਰੋਂ ਸਾਵਰਕਰ ਨੇ ਸੇਵਾ-ਮੁਕਤ ਜ਼ਿੰਦਗੀ ਬਿਤਾਈ। 1966 ਵਿਚ, ਬੰਬਈ ਵਿੱਚ ਆਪਣੇ ਘਰ ਵਿੱਚ ਉਸਨੇ ਆਪਣਾ ਸਰੀਰ ਤਿਆਗਿਆ।

# ਵੀਰ ਸਾਵਰਕਰ ਵਿਰੁੱਧ ਮੁਕੱਦਮਾ

(1910-1911)

1910 ਵਿੱਚ, ਜਿਸ ਸਮੇਂ ਭਾਰਤ ਵਿਚ ਅੰਗਰੇਜ਼ਾਂ ਦੀ ਤਾਕਤ ਅਤੇ ਇਖ਼ਤਿਆਰ ਆਪਣੇ ਜੋਬਨ ਤੇ ਸੀ, ਵੀਰ ਸਾਵਰਕਰ ਵਿਰੁੱਧ ਚਲਾਇਆ ਮੁਕੱਦਮਾ ਇਹ ਸਪਸ਼ਟ ਕਰਦਾ ਹੈ ਕਿ ਬਰਤਾਨਵੀ ਸਰਕਾਰ ਨੇ ਕਿਵੇਂ ਆਪਣਾ ਮਕਸਦ ਪੂਰਾ ਕਰਨ ਲਈ, ਭਾਵ ਵੀ. ਡੀ. ਸਾਵਰਕਰ ਜਿਹੇ ਮਹਾਨ ਕ੍ਰਾਂਤੀਕਾਰੀ ਨੂੰ ਕਾਬੂ ਕਰਕੇ ਸਜ਼ਾ ਦੇਣ ਲਈ, ਕਾਨੂੰਨ ਅਤੇ ਜ਼ਾਬਤੇ ਦੀ ਤੋੜ-ਮਰੋੜ ਕੀਤੀ ਸੀ। ਵੀਰ ਸਾਵਰਕਰ ਦੇ ਵਿਰੁੱਧ ਹੇਗ ਦੀ ਸਾਲਸੀ ਅਦਾਲਤ ਵਿਚ ਚੱਲਿਆ ਫਰਾਂਸ ਬਨਾਮ ਗ੍ਰੇਟ ਬ੍ਰਿਟੇਨ ਨਾਮੀਂ ਮੁਕੱਦਮਾ ਅਤੇ ਭਾਰਤ ਵਿਚ ਉਸਦੇ ਵਿਰੁੱਧ ਚੱਲਿਆ ਮੁਕੱਦਮਾ ਕਾਨੂੰਨ ਅਤੇ ਰਾਜਨੀਤੀ ਦੇ ਸਮਕਾਲੀ ਇਤਿਹਾਸ ਵਿਚ ਮੀਲ-ਪੱਥਰ ਦਾ ਸਥਾਨ ਰੱਖਦੇ ਹਨ। ਇਹਨਾਂ ਵਿਚ ਮਹੱਤਵਪੂਰਨ ਕੌਮੀ ਅਤੇ ਕੌਮਾਂਤਰੀ ਕਾਨੂੰਨੀ ਮਸਲੇ ਅਤੇ ਕੌਮੀ ਕਾਨੂੰਨ ਉਲਝੇ ਹੋਏ ਸਨ। ਕੌਮਾਂਤਰੀ ਅਤੇ ਸਥਾਨਕ ਕਾਨੂੰਨਾਂ ਸੰਬੰਧੀ ਵੱਡੇ-ਵੱਡੇ ਮਸਲਿਆਂ ਦੀ ਹੀ ਗੱਲ ਨਹੀਂ ਸਗੋਂ ਇਹਨਾਂ ਦੁਆਰਾ ਅੰਗਰੇਜ਼ ਸਰਕਾਰ ਦੀਆਂ ਅਦਾਲਤਾਂ ਤੋਂ ਆਪਣੇ ਹੱਥ ਵਿਚ ਫੈਸਲੇ ਕਰਾਉਣ ਦੀ ਸ਼ਕਤੀ, ਦੋ ਵਾਰੀ ਭਾਰਤ ਵਿਚ, ਬਿਨਾਂ ਅਪੀਲ ਦੀ ਆਗਿਆ ਦਿੱਤਿਆਂ, ਦੋ ਵਾਰੀ ਵਿਸ਼ੇਸ਼ ਅਦਾਲਤਾਂ ਦੁਆਰਾ ਵੀਰ ਸਾਵਰਕਰ ਨੂੰ ਦੋਹਰਾ ਉਮਰ ਭਰ ਦਾ ਦੇਸ਼-ਨਿਕਾਲਾ ਦਿਵਾਉਣ ਦੀ ਗੱਲ ਕਾਨੂੰਨ ਦੇ ਇਤਿਹਾਸ ਵਿਚ ਆਪਣੀ ਦੂਜੀ ਕੋਈ ਮਿਸਾਲ ਨਹੀਂ ਰੱਖਦੀ ਜਿਸ ਤੋਂ ਕਿਸੇ ਮਹਾਨ ਸਾਮਰਾਜੀ ਸ਼ਕਤੀ ਦੇ ਆਪਣੀ ਪਰਜਾ ਵਿਰੁੱਧ ਅਨਿਆਂਕਾਰੀ ਹੋਣ ਦਾ ਪਤਾ ਲਗਦਾ ਹੋਵੇ।

ਸਾਵਰਕਰ ਦੇ ਜੀਵਨ ਦਾ ਇਕੋ-ਇੱਕ ਉਦੇਸ਼ ਕਿਸੇ ਵੀ ਢੰਗ ਨਾਲ ਆਪਣੀ ਮਾਤ-ਭੂਮੀ ਨੂੰ ਵਿਦੇਸ਼ੀ ਜੂਲੇ ਤੋਂ ਮੁਕਤੀ ਦਿਵਾਉਣਾ ਸੀ। ਮਹਾਨ ਦੇਸ਼ ਭਗਤ, ਕ੍ਰਾਂਤੀਕਾਰੀ, ਸੁਤੰਤਰਤਾ ਸੰਗ੍ਰਾਮੀ ਵੀਰ ਸਾਵਰਕਰ ਆਪਣੇ ਵਿਦਿਆਰਥੀ ਜੀਵਨ ਤੋਂ ਹੀ ਸਰਗਰਮ ਸਿਆਸਤ ਵਿਚ ਹਿੱਸਾ ਲੈ ਰਿਹਾ ਸੀ ਅਤੇ ਭਾਰਤ ਦੀ ਆਜ਼ਾਦੀ ਦੀ ਲੜਾਈ ਲੜ ਰਹੀ ਪੂਨੇ ਦੀ 'ਅਭਿਨਵ ਭਾਰਤੀ ਸੁਸਾਇਟੀ' ਦਾ ਸਰਗਰਮ ਮੈਂਬਰ ਸੀ।

ਰਾਜਨੀਤਿਕ ਗਤੀਵਿਧੀਆਂ ਵਿਚ ਸਰਗਰਮੀਆਂ ਨਾਲ ਹਿੱਸਾ ਲੈਂਦਿਆਂ ਸਾਵਰਕਰ ਨੇ ਇੰਗਲੈਂਡ ਜਾਣ ਦਾ ਫ਼ੈਸਲਾ ਕੀਤਾ ਤਾਂ ਜੋ ਉਹ ਬਰਤਾਨਵੀ ਜਨਤਾ ਅਤੇ ਕੁੱਲ ਲੁਕਾਈ ਨੂੰ ਭਾਰਤੀ ਜਨਤਾ ਉੱਪਰ ਦਮਨ ਅਤੇ ਸ਼ੋਸ਼ਣ ਦੇ ਰੂਪ ਵਿੱਚ ਕੀਤੇ ਜਾ ਰਹੇ ਅਨਿਆਂ ਬਾਰੇ ਚਾਨਣ ਕਰਾ ਸਕੇ। ਉਹ ਬੜਾ ਪ੍ਰਤਿਭਾਸ਼ਾਲੀ ਵਿਦਿਆਰਥੀ ਸੀ, ਪਰ ਉਹ ਆਪਣੇ ਖਰਚੇ 'ਤੇ ਇੰਗਲੈਂਡ ਜਾਣ ਦੇ ਅਸਮਰਥ ਸੀ। ਬੰਬਈ ਵਿਚ ਕਾਨੂੰਨ ਦੀ ਪੜ੍ਹਾਈ ਕਰਦਿਆਂ ਉਸਨੂੰ ਪਤਾ ਲੱਗਾ ਕਿ ਇੰਗਲੈਂਡ ਵਸਦਾ ਬੈਰਿਸਟਰ ਮਹਾਨ

ਦੇਸ਼ ਭਗਤ ਸ਼ਿਆਮ ਕ੍ਰਿਸ਼ਨ ਵਰਮਾ ਵਿਦੇਸ਼ ਜਾ ਕੇ ਪੜ੍ਹਣ ਦੇ ਇੱਛੁਕ ਲੋੜਵੰਦ ਭਾਰਤੀ ਵਿਦਿਆਰਥੀਆਂ ਨੂੰ ਵਜ਼ੀਫ਼ੇ ਦਿੰਦਾ ਸੀ। ਮਹਾਨ ਭਾਰਤੀ ਨੇਤਾ ਬਾਲ ਗੰਗਾਧਰ ਤਿਲਕ ਨੂੰ ਸਾਵਰਕਰ ਦੇ ਦੇਸ਼-ਪ੍ਰੇਮ ਬਾਰੇ ਪਤਾ ਸੀ। ਉਸਨੇ ਇਸਦੇ ਨਾਂ ਦੀ ਸਿਫ਼ਾਰਿਸ਼ ਕੀਤੀ ਤੇ ਇਸਨੂੰ ਇੰਗਲੈਂਡ ਜਾ ਕੇ ਪੜ੍ਹਣ ਲਈ ਵਜ਼ੀਫ਼ਾ ਮਿਲ ਗਿਆ। ਉਸਨੇ ਆਪਣੀ ਸ਼ਕਤੀ ਨੂੰ ਰਾਜਨੀਤਿਕ ਗਤੀਵਿਧੀ ਵੱਲ ਵੀ ਕੇਂਦ੍ਰਿਤ ਕੀਤਾ ਅਤੇ ਸਰਗਰਮ ਤੌਰ 'ਤੇ ਉਹਨਾਂ ਭਾਰਤੀਆਂ ਨਾਲ ਸਾਂਝ ਪਾਈ, ਜੋ ਅੰਗਰੇਜ਼ੀ ਹਕੂਮਤ ਵਿਰੋਧੀ ਵਿਚਾਰਾਂ ਦਾ ਪ੍ਰਚਾਰ ਕਰਦੇ ਸਨ ਅਤੇ ਭਾਰਤ ਵਿਚਲੀਆਂ ਕ੍ਰਾਂਤੀਕਾਰੀ ਗਤੀਵਿਧੀਆਂ ਦੀ ਹਿਮਾਇਤ ਕਰਦੇ ਸਨ। ਲੰਦਨ ਵਿਖੇ ਆਪਣੇ ਪੰਜ-ਸਾਲਾ ਪ੍ਰਵਾਸ ਦੌਰਾਨ ਉਸਨੇ ਕੋਈ .ਗੈਰ-ਕਾਨੂੰਨੀ ਕੰਮ ਜਾਂ ਸਰਕਾਰ ਜਾਂ ਬ੍ਰਿਟਿਸ਼ ਕਾਨੂੰਨਾਂ ਵਿਰੁੱਧ ਕੋਈ ਅਪਰਾਧ ਨਹੀਂ ਕੀਤਾ ਪਰ ਰਾਜਨੀਤਿਕ ਗਤੀਵਿਧੀਆਂ ਵਿਚ ਉਸਦੀ ਸ਼ਮੂਲੀਅਤ ਤੋਂ ਬ੍ਰਿਟਿਸ਼ ਸਰਕਾਰ ਚਿੜ੍ਹੀ ਪਈ ਸੀ ਤੇ ਉਸਦੇ ਵਿਰੁੱਧ ਕਾਰਵਾਈ ਦਾ ਮੌਕਾ ਲੱਭ ਰਹੀ ਸੀ।

ਉਸਦੀ ਆਵਾਜ਼ ਨੂੰ ਕੁਚਲਣ ਲਈ ਅਤੇ ਉਸ ਦੀਆਂ ਗਤੀਵਿਧੀਆਂ ਨੂੰ ਬੰਦ ਕਰਾਉਣ ਲਈ ਅੰਗਰੇਜ਼ਾਂ ਨੇ ਇਕ ਬੜਾ ਕੋਝਾ ਤਰੀਕਾ ਲੱਭਿਆ। ਭਾਰਤ ਸਰਕਾਰ ਨੇ ਸਾਵਰਕਰ ਨੂੰ ਉਸਦੀ ਰਾਜਨੀਤਿਕ ਗਿਤੀਵਿਧੀ ਲਈ ਭਗੌੜਾ ਦੋਸ਼ੀ ਕਰਾਰ ਦੇ ਕੇ ਬ੍ਰਿਟਿਸ਼ ਸਰਕਾਰ ਨੂੰ ਲਿਖਿਆ ਕਿ ਉਸਨੂੰ ਮੁਕੱਦਮਾ ਚਲਾਉਣ ਹਿਤ ਭਾਰਤ ਪਰਤਾਇਆ ਜਾਵੇ। ਭਾਰਤ ਸਰਕਾਰ ਵਲੋਂ ਰਸਮੀ ਤੌਰ 'ਤੇ ਜਾਰੀ ਕੀਤੇ ਪਾਸਪੋਰਟ 'ਤੇ ਵਿਦਿਆਰਥੀ ਦੇ ਰੂਪ ਵਿਚ ਇੰਗਲੈਂਡ ਗਏ ਸਾਵਰਕਰ ਵਿਰੁੱਧ 1881 ਦਾ ਭਗੌੜਾ ਦੋਸ਼ੀ ਕਾਨੂੰਨ ਵਰਤਿਆ ਗਿਆ। ਅਨੋਖੇ ਢੰਗ ਨਾਲ ਇੰਗਲੈਂਡ ਸਰਕਾਰ ਨੇ 22 ਫਰਵਰੀ, 1910 ਨੂੰ ਲੰਦਨ ਦੀ ਬੋ ਸਟਰੀਟ ਅਦਾਲਤ ਤੋਂ ਹੇਠ ਲਿਖੇ ਇਲਜ਼ਾਮ ਲਾ ਕੇ ਉਸਦੀ ਗ੍ਰਿਫ਼ਤਾਰੀ ਦਾ ਵਰੰਟ ਹਾਸਲ ਕੀਤਾ :

(1) ਭਾਰਤ ਦੇ ਬਾਦਸ਼ਾਹ ਵਿਰੁੱਧ ਜੰਗ ਛੇੜਣ ਜਾਂ ਜੰਗ ਛੇੜਣ ਲਈ ਹੱਲਾਸ਼ੇਰੀ ਦੇਣ ਦਾ ਜੁਰਮ।

(2) ਬਾਦਸ਼ਾਹ ਸਲਾਮਤ ਤੋਂ ਬਰਤਾਨਵੀ ਭਾਰਤ ਜਾਂ ਉਸਦੇ ਕਿਸੇ ਹਿੱਸੇ ਦੀ ਪ੍ਰਭੁਸੱਤਾ ਖੋਹਣ ਦੀ ਸਾਜ਼ਿਸ਼ ਦਾ ਜੁਰਮ।

(3) ਹਥਿਆਰਾਂ ਦੀ ਖ਼ਰੀਦ ਅਤੇ ਵੰਡ ਦੇ ਜੈਕਸਨ ਦੇ ਕਾਤਲਾਂ ਨੂੰ ਸ਼ਹਿ ਦੇਣ ਦਾ ਜੁਰਮ।

(4) ਲੰਦਨ ਵਿੱਚ ਹਥਿਆਰਾਂ ਦੀ ਖ਼ਰੀਦ ਅਤੇ ਵੰਡ ਤੇ ਲੰਦਨ ਤੋਂ ਹੀ ਜੰਗ ਛੇੜਣ ਦਾ ਜੁਰਮ।

(5) ਭਾਰਤ ਵਿਚ ਜਨਵਰੀ ਤੋਂ ਮਾਰਚ, 1906 ਤਕ ਅਤੇ ਲੰਦਨ ਵਿੱਚ 1908 ਤੋਂ 1909 ਤਕ ਬਾਗੀਆਨਾ ਭਾਸ਼ਨ ਦੇਣ ਦਾ ਜੁਰਮ।

1906 ਵਿਚ ਭਾਰਤ ਵਿਚ ਦਿੱਤੇ ਅਖੌਤੀ ਭਾਸ਼ਨਾਂ ਕਾਰਣ ਉਸਨੂੰ 1910 ਵਿਚ ਇੰਗਲੈਂਡ ਵਿਚ ਗ੍ਰਿਫ਼ਤਾਰ ਕਰ ਲਿਆ ਗਿਆ। 14 ਮਾਰਚ, 1910 ਨੂੰ ਉਸਨੂੰ ਬੋ ਸਟਰੀਟ ਪੁਲੀਸ ਅਦਾਲਤ ਸਾਮ੍ਹਣੇ ਪੇਸ਼ ਕੀਤਾ ਗਿਆ। ਕੁੱਝ ਤਾਰੀਖਾਂ ਪਾਉਣ ਮਗਰੋਂ ਮੈਜਿਸਟ੍ਰੇਟ ਨੇ 20 ਅਪਰੈਲ ਨੂੰ ਉਸਦੀ ਜ਼ਮਾਨਤ ਨਾ-ਮਨਜ਼ੂਰ ਕਰ ਦਿੱਤੀ ਅਤੇ ਸਾਵਰਕਰ

ਨੂੰ ਮੁਕੱਦਮਾ ਭੁਗਤਣ ਲਈ ਭਾਰਤ ਭੇਜਣ ਬਾਰੇ ਅਗਲਾ ਹੁਕਮ ਆਉਣ ਤਕ, ਬੋ ਸਟਰੀਟ ਪੁਲੀਸ ਦੀ ਹਿਰਾਸਤ ਤੋਂ ਇੰਗਲੈਂਡ ਦੀ ਬ੍ਰਿਕਸਟਨ ਜੇਲ੍ਹ ਵਿਚ ਭੇਜ ਦਿੱਤਾ ਗਿਆ।

12 ਮਈ ਨੂੰ ਬੋ ਸਟਰੀਟ ਮੈਜਿਸਟ੍ਰੇਟ ਨੇ ਫੈਸਲਾ ਸੁਣਾਇਆ ਕਿ ਸਾਵਰਕਰ ਨੂੰ ਕਥਿਤ ਅਪਰਾਧਾਂ ਵਿਰੁੱਧ ਫੌਜਦਾਰੀ ਮੁਕੱਦਮਾ ਭੁਗਤਣ ਲਈ ਭਾਰਤ ਪਰਤਾਇਆ ਜਾਵੇ। ਸਾਵਰਕਰ ਦੇ ਵਕੀਲ ਸ੍ਰੀ ਵਾਗਨ ਨੇ ਜਿਸਮਾਨੀ ਹਾਜ਼ਰੀ ਦੀ ਰਿਟ ਕਰਨ ਲਈ ਅਰਜ਼ੀ ਪੇਸ਼ ਕੀਤੀ ਅਤੇ ਬੋ ਸਟਰੀਟ ਅਦਾਲਤ ਦੇ ਫੈਸਲੇ ਵਿਰੁੱਧ ਵੀ ਅਪੀਲ ਦਾਇਰ ਕੀਤੀ। ਡਿਵੀਜ਼ਨਲ ਅਦਾਲਤ ਨੇ 2 ਅਤੇ 3 ਜੂਨ, 1910 ਨੂੰ ਜਿਸਮਾਨੀ ਹਾਜ਼ਰੀ ਅਰਜ਼ੀ ਅਤੇ ਅਪੀਲ 'ਤੇ ਸੁਣਵਾਈ ਕੀਤੀ। ਅਧਿਅਖਸ਼ (ਪ੍ਰਧਾਨ) ਜੱਜ ਨੇ ਬੋ ਸਟਰੀਟ ਅਦਾਲਤ ਦਾ ਫ਼ੈਸਲਾ ਬਹਾਲ ਰੱਖਿਆ ਅਤੇ ਅਪੀਲ ਤੇ ਅਰਜ਼ੀ ਦੋਵੇਂ ਨਾ-ਮਨਜ਼ੂਰ ਕਰ ਦਿੱਤੀਆਂ। ਫਿਰ ਹਾਈ ਕੋਰਟ ਵਿੱਚ ਅਪੀਲ ਦਾਇਰ ਕੀਤੀ ਗਈ, ਪਰ ਬ੍ਰਿਟਿਸ਼ ਹਾਈ ਕੋਰਟ ਦੇ ਚੀਫ਼ ਜਸਟਿਸ ਸ੍ਰੀ ਵਾਗਨ ਵਿਲੀਅਮਜ਼ ਨੇ ਡਿਵੀਜ਼ਨਲ ਕੋਰਟ ਦਾ ਫ਼ੈਸਲਾ ਬਹਾਲ ਰਖਿਆ ਅਤੇ ਵੀਰ ਸਾਵਰਕਰ ਨੂੰ ਅਧਿਕਾਰੀਆਂ ਦੇ ਸਪੁਰਦ ਕੀਤੇ ਜਾਣ ਦੀ ਪੁਸ਼ਟੀ ਕਰ ਦਿੱਤੀ ਤਾਂ ਜੋ ਭਾਰਤ ਲਿਜਾ ਕੇ ਉਸਦੇ ਵਿਰੁੱਧ ਵਿਸ਼ੇਸ਼ ਅਧਿਆਦੇਸ਼ ਦੁਆਰਾ ਸਥਾਪਿਤ ਵਿਸ਼ੇਸ਼ ਅਦਾਲਤ ਵਿਚ ਮੁਕੱਦਮਾ ਚਲਾਇਆ ਜਾ ਸਕੇ। ਨਿਆਂ ਮੂਰਤੀ ਕੌਲਰਿਜ ਨੇ ਇਸ ਨਾਲ ਅਸਹਿਮਤੀ ਪ੍ਰਗਟ ਕੀਤੀ, ਪਰ ਉਹ ਘੱਟ ਗਿਣਤੀ ਵਿੱਚ ਸੀ। ਉਸਦਾ ਫ਼ੈਸਲਾ ਸੀ ਕਿ ਸਾਵਰਕਰ ਨੂੰ ਭਾਰਤ ਨਾ ਭੇਜਿਆ ਜਾਵੇ, ਪਰ ਬਹੁਤ-ਗਿਣਤੀ ਦਾ ਫ਼ੈਸਲਾ ਉਸਨੂੰ ਭਾਰਤ ਭੇਜਣ ਦਾ ਹੀ ਸੀ।

ਸਾਵਰਕਰ ਨੂੰ ਜੁਲਾਈ, 1910 ਤਕ ਬ੍ਰਿਟਿਸ਼ ਜੇਲ੍ਹ ਵਿਚ ਹਿਰਾਸਤ ਅਧੀਨ ਰਖਿਆ ਗਿਆ ਤੇ ਇੱਧਰ ਭਾਰਤ ਵਿੱਚ ਉਸਦੇ ਵਿਰੁੱਧ ਮੁਕੱਦਮਾ ਸ਼ੁਰੂ ਕਰਨ ਦੀਆਂ ਤਿਆਰੀਆਂ ਕੀਤੀਆਂ ਜਾਂਦੀਆਂ ਰਹੀਆਂ।

ਜੁਲਾਈ, 1910 ਦੀ ਪਹਿਲੀ ਤਾਰੀਖ਼ ਨੂੰ ਸਾਵਰਕਰ ਨੂੰ ਭਾਰਤ ਲਿਆਉਣ ਵਾਲਾ 'ਐਸ. ਐਸ. ਮੋਰੀਆ' ਸਟੀਮਰ ਲੰਦਨ ਤੋਂ ਆਪਣੇ ਇਤਿਹਾਸਕ ਸਫ਼ਰ 'ਤੇ ਰਵਾਨਾ ਹੋਇਆ। ਜਹਾਜ਼ 'ਤੇ ਬੜੇ ਕਰੜੇ ਸੁਰੱਖਿਆ ਪ੍ਰਬੰਧ ਕੀਤੇ ਗਏ ਸਨ। 7 ਜੁਲਾਈ, 1910 ਨੂੰ 'ਐਸ. ਐਸ. ਮੋਰੀਆ' ਦੇ ਇੰਜਨ ਵਿਚ ਕੋਈ ਖ਼ਰਾਬੀ ਆ ਗਈ ਤੇ ਸ਼ਾਮ ਸਮੇਂ ਉਸਨੂੰ ਮਜਬੂਰਨ ਮਾਰਸੱਈ ਵਿਖੇ ਲੰਗਰ ਸੁੱਟਣਾ ਪਿਆ। ਜਹਾਜ਼ ਦੇ ਇੰਗਲੈਂਡ ਤੋਂ ਤੁਰਨ ਤੋਂ ਪਹਿਲਾਂ ਹੀ, 29 ਜੂਨ, 1910 ਨੂੰ, ਬ੍ਰਿਟਿਸ਼ ਸਰਕਾਰ ਨੇ ਫ੍ਰਾਂਸਿਸੀ ਸਰਕਾਰ ਨੂੰ ਸੂਚਨਾ ਭੇਜ ਦਿੱਤੀ ਕਿ ਐਸ. ਐਸ. ਮੋਰੀਆ ਇਕ ਖ਼ਤਰਨਾਕ ਸਿਆਸੀ ਕੈਦੀ ਨੂੰ ਲੈ ਕੇ ਭਾਰਤ ਜਾ ਰਿਹਾ ਹੈ ਤੇ ਜੇਕਰ ਇਸਨੂੰ ਮਾਰਸੱਈ ਵਿਖੇ ਲੰਗਰ ਸੁੱਟਣਾ ਪੈ ਜਾਵੇ ਤਾਂ ਇਸ ਸਟੀਮਰ 'ਤੇ ਨਜ਼ਰ ਰੱਖਣੀ ਹੈ। ਲੰਦਨ ਤੋਂ ਸੀ. ਆਈ. ਡੀ. ਅਫਸਰ ਸੀ ਪਾਰਕਰ ਅਤੇ ਬੰਬਈ ਤੋਂ ਉਪ-ਸੁਪਰਡੈਂਟ ਪੁਲੀਸ ਸ੍ਰੀ ਪੋਵਰ ਕੈਦੀ 'ਤੇ ਕੜੀ ਨਿਗਰਾਨੀ ਰੱਖ ਰਹੇ ਸਨ।

ਮੁਰੰਮਤ ਕਰਾਉਣ ਲਈ ਮਾਰਸੱਈ ਵਿਖੇ ਸਟੀਮਰ ਨੇ ਲੰਗਰ ਸੁੱਟਿਆ ਤਾਂ ਸਾਵਰਕਰ ਨੇ ਸਟੀਮਰ ਤੋਂ ਫ਼ਰਾਰ ਹੋਣ ਦਾ ਫੈਸਲਾ ਕਰ ਲਿਆ। ਉਹ ਯੋਰਪ ਵਿਚਲੇ ਸਾਥੀ ਕ੍ਰਾਂਤੀਕਾਰੀਆਂ ਦੀ ਉਸਨੂੰ ਛੁਡਾਉਣ ਦੀ ਕਿਸੇ ਵੀ ਯੋਜਨਾਂ ਤੋਂ ਬੇਖ਼ਬਰ ਸੀ। ਕੰਮ ਖ਼ਤਰਨਾਕ ਹੀ ਨਹੀਂ, ਜੋਖਮ ਭਰਪੂਰ ਵੀ ਸੀ ਅਤੇ ਸਾਵਰਕਰ ਨੇ ਆਪਣੀ ਸਾਰੀ ਰਮਜ਼ਮਈ ਬੁੱਧੀ

ਅਤੇ ਪ੍ਰਬੀਨਤਾ ਇਸ ਕੰਮ 'ਤੇ ਲਾ ਦਿੱਤੀ। ਉਸਨੇ ਪਹਿਰੇਦਾਰ ਨੂੰ ਕਿਹਾ ਕਿ ਉਹ ਉਸਨੂੰ ਗੁਸਲਖਾਨੇ ਲੈ ਜਾਵੇ। ਗੁਸਲਖ਼ਾਨੇ ਦੇ ਅੰਦਰ ਵੜਦਿਆਂ ਹੀ ਉਸਨੇ ਆਪਣੇ ਸੌਣ ਦੇ ਕਪੜੇ ਉਤਾਰੇ ਅਤੇ ਆਪਣਾ ਸਰੀਰ ਸੁੰਗੇੜ ਕੇ ਮਘੋਰੇ ਥਾਣੀਂ ਨਿੱਕਲ ਸਮੁੰਦਰ ਵਿੱਚ ਚੁਭ੍ਹੀ ਜਾ ਮਾਰੀ। ਪਹਿਰੇਦਾਰ ਨੇ ਉਸਨੂੰ ਛਾਲ ਮਾਰਦਿਆਂ ਵੇਖ ਕੇ ਰੌਲਾ ਪਾ ਦਿੱਤਾ। ਉਸਨੇ ਫ਼ਰਾਰ ਹੋ ਰਹੇ ਕੈਦੀ 'ਤੇ ਗੋਲੀ ਵੀ ਚਲਾਈ। ਵਰ੍ਹਦੀਆਂ ਗੋਲੀਆਂ ਵਿੱਚੋਂ ਦੀ ਤਰਦਾ ਸਾਵਰਕਰ ਕੰਢੇ ਜਾ ਕੇ ਫਰਾਂਸ ਦੀ ਧਰਤੀ 'ਤੇ ਜਾ ਖਲੋਤਾ। ਰੱਖਿਅਕਾਂ ਨੇ ਬੜੀ ਫੁਰਤੀ ਨਾਲ ਉਸਦਾ ਪਿੱਛਾ ਕੀਤਾ। ਸਾਵਰਕਰ ਬੰਦਰਗਾਹ ਤੋਂ ਲੁਕਦਾ 500 ਗਜ਼ ਪਰ੍ਹਾਂ ਤਕ ਫਰਾਂਸਿਸੀ ਇਲਾਕੇ ਵਿਚ ਜਾ ਵੜਿਆ। ਉਸਨੇ ਡਿਊਟੀ ਦੇ ਰਹੇ ਇਕ ਫਰਾਂਸਿਸੀ ਸਿਪਾਹੀ ਨੂੰ ਕਿਹਾ ਕਿ ਉਹ ਉਸਨੂੰ ਨੇੜੇ ਦੇ ਪੁਲੀਸ ਮੈਜਿਸਟ੍ਰੇਟ ਕੋਲ ਲੈ ਜਾਵੇ ਪਰ ਫਰਾਂਸਿਸੀ ਸਿਪਾਹੀ ਨੇ ਉਸਦੀ ਗੱਲ ਨਹੀਂ ਗੌਲੀ। ਪਿੱਛਾ ਕਰਨ ਵਾਲੇ 'ਚੋਰ-ਚੋਰ, ਫੜੋ-ਫੜੋ' ਚੀਕਦੇ ਮਗਰ ਆ ਗਏ ਅਤੇ ਉਹਨਾਂ ਧੱਕੇ ਨਾਲ ਸਾਵਰਕਰ ਨੂੰ ਫਰਾਂਸਿਸੀ ਸਿਪਾਹੀ ਹੱਥੋਂ ਖੋਹ ਲਿਆ। ਅਜਿਹਾ ਕਰਨਾ ਅੰਤਰ-ਰਾਸ਼ਟਰੀ ਕਾਨੂੰਨ ਦੇ ਵਿਰੁੱਧ ਸੀ। ਬਦਕਿਸਮਤੀ ਨਾਲ ਸਾਵਰਕਰ ਦੇ ਸਾਥੀਆਂ ਨੇ ਉਸਨੂੰ ਛੁਡਾਉਣ ਦੀ ਜੋ ਯੋਜਨਾ ਬਣਾਈ ਸੀ, ਉਸ ਵਿੱਚ ਉਹ ਕੁੱਝ ਘੰਟੇ ਪੱਛੜ ਗਏ ਸਨ। 8 ਜੁਲਾਈ, 1910 ਨੂੰ ਸਾਵਰਕਰ ਦੀ ਫ਼ਰਾਰ ਹੋਣ ਦੀ ਦਿਲੇਰੀ ਭਰਪੂਰ ਪਰ ਅਸਫਲ ਕੋਸ਼ਿਸ਼ ਦੀ ਖ਼ਬਰ ਨੇ ਸਾਰੇ ਸੰਸਾਰ ਦੀ ਆਤਮਾ ਨੂੰ ਹਲੂਣ ਦਿੱਤਾ।

ਪਹਿਲੀ ਵਾਰੀ ਸਾਰੀ ਦੁਨੀਆ ਵਿੱਚ ਇਕ ਭਾਰਤੀ ਦੀ ਆਜ਼ਾਦੀ ਲਈ ਲੜਾਈ ਬਾਰੇ ਚਰਚਾ ਹੋਈ। ਸਾਵਰਕਰ ਦੀ ਫ਼ਰਾਰ ਹੋਣ ਦੀ ਕੋਸ਼ਿਸ਼ ਨੂੰ ਦੁਨੀਆ ਭਰ ਦੇ ਅਖ਼ਬਾਰਾਂ ਨੇ ਅਤਿਅੰਤ ਅਨੋਖੀ, ਸਾਹਸ ਭਰਪੂਰ ਅਤੇ ਕਦੀ ਨਾ ਵੇਖੀ ਰੋਮਾਂਚਕਾਰੀ ਘਟਨਾ ਦੱਸਿਆ। ਸਾਵਰਕਰ ਨੂੰ ਜ਼ਬਰਦਸਤੀ ਐਸ. ਐਸ. ਮੋਰੀਆ ਮੋੜ ਲਿਆਂਦਾ ਗਿਆ ਅਤੇ ਹਥਕੜੀਆਂ ਲਾ ਦਿੱਤੀਆਂ। ਜਹਾਜ਼ ਭਾਰਤ ਲਈ ਰਵਾਨਾ ਹੋਇਆ। ਅਦਨ ਪੁੱਜ ਕੇ ਸਾਵਰਕਰ ਨੂੰ ਕੜੀ ਸੁਰੱਖਿਆ ਹੇਠ ਇਕ ਹੋਰ ਸਟੀਮਰ 'ਐਸ. ਐਸ. ਸਾਸਤੀ' ਵਿਚ ਬਦਲੀ ਕਰ ਦਿੱਤਾ ਗਿਆ।

ਰੱਖਿਅਕਾਂ ਨੇ ਉਸਨੂੰ ਇਕ ਨਿੱਕੇ ਜਿਹੇ ਕੈਬਿਨ ਵਿਚ ਤੂੜ ਦਿੱਤਾ, ਜੋ ਸਿਰਫ਼ ਚਾਰ ਫੁੱਟ ਦਾ ਸੀ। ਉਹ ਉਸ ਵਿੱਚ ਤੁਰ-ਫਿਰ ਨਹੀਂ ਸਕਦਾ ਸੀ, ਸਿਰਫ਼ ਖਲੋ ਸਕਦਾ ਸੀ। ਸੂਰਜ ਦੀ ਰੋਸ਼ਨੀ ਉਸਦੇ ਲਈ ਅੱਯਾਸ਼ੀ ਸੀ। ਸਾਵਰਕਰ ਨੇ ਨਿਰਭੈ ਜਜ਼ਬੇ ਨਾਲ ਭਾਰਤ ਪੁੱਜਣ ਲਈ ਹਾਲਾਤ ਦਾ ਦਲੇਰੀ ਨਾਲ ਮੁਕਾਬਲਾ ਕੀਤਾ। ਉਸਨੂੰ ਹੱਥਕੜੀਆਂ ਲੱਗੀਆਂ ਹੋਈਆਂ ਸਨ ਅਤੇ ਉਸਦੇ ਚਾਰੇ ਪਾਸੇ ਪਹਿਰਾ ਸੀ। ਉਸ ਸਮੇਂ ਉਸਦੀ ਉਮਰ ਸਿਰਫ਼ 22 ਵਰ੍ਹੇ ਦੀ ਸੀ।

ਬਿਨਾਂ ਕਿਸੇ ਦੁਰਘਟਨਾ ਤੋਂ ਐਸ. ਐਸ. ਸਾਸਤੀ ਬੰਬਈ ਪੁੱਜਾ। 22 ਜੁਲਾਈ, 1910 ਨੂੰ ਭਾਰਤੀ ਕ੍ਰਾਂਤੀਕਾਰੀਆਂ ਦੇ ਸ਼ਹਿਜ਼ਾਦੇ ਸਾਵਰਕਰ ਦਾ ਬੰਬਈ ਬੰਦਰਗਾਹ 'ਤੇ ਢੁਕਵਾਂ ਸੁਆਗਤ ਹੋਇਆ। ਹਥਕੜੀਆਂ ਪਹਿਨੀਂ ਉਹ ਸੂਤੀਆਂ ਹੋਈਆਂ ਤਲਵਾਰਾਂ ਦੀਆਂ ਪੰਗਤੀਆਂ ਵਿਚੋਂ ਦੀ ਲੰਘਿਆ। ਬੰਦ ਮੋਟਰਕਾਰ ਵਿਚ ਬਿਠਾ ਕੇ ਉਸਨੂੰ ਤਕੜੇ ਪਹਿਰੇ ਵਾਲੀ ਵਿਸ਼ੇਸ਼ ਰੇਲ-ਗੱਡੀ ਰਾਹੀਂ ਨਾਸਿਕ ਪੁਲੀਸ ਦੀ ਹਿਰਾਸਤ ਵਿਚ ਭੇਜਿਆ ਗਿਆ।

ਕੁੱਝ ਦਿਨਾਂ ਮਗਰੋਂ ਉਸਨੂੰ ਪੂਨੇ ਦੀ ਯਰਵਦਾ ਜੇਲ੍ਹ ਵਿਚ ਲਿਆਂਦਾ ਗਿਆ। ਮੈਡਮ ਕਾਮਾ ਦੇ ਕਹਿਣ 'ਤੇ ਉਸਦੇ ਵਕੀਲ ਜੋਸਫ਼ ਬਪਤਿਸਤਾ ਨੇ 13 ਸਤੰਬਰ, 1910 ਨੂੰ ਉਸ ਨਾਲ ਮੁਲਾਕਾਤ ਕੀਤੀ। ਲੰਦਨ ਵਾਲੇ ਵਕੀਲ ਤੋਂ ਉਸਨੂੰ ਕਾਗਜ਼ ਪਹਿਲਾਂ ਹੀ ਪੁੱਜ ਚੁਕੇ ਸਨ।

ਕਿਸੇ ਵੀ ਰਵਾਇਤੀ ਕਾਨੂੰਨੀ ਅਦਾਲਤ ਵਿਚ ਸਾਵਰਕਰ ਵਿਰੁੱਧ ਮੁਕੱਦਮਾ ਚਲਾਉਣੋਂ ਡਰ ਰਹੀ ਭਾਰਤ ਸਰਕਾਰ ਨੇ ਇਕ ਵਿਸ਼ੇਸ਼ ਕਾਨੂੰਨ ਰਾਹੀਂ ਬਿਨਾਂ ਨਿਆਂ-ਪ੍ਰਿਸ਼ਦ ਤੋਂ ਇਕ ਵਿਸ਼ੇਸ਼ ਅਦਾਲਤ ਨਿਯੁਕਤ ਕੀਤੀ, ਜਿਸਨੇ ਇਸ ਮੁਕੱਦਮੇ ਦੀ ਸੁਣਵਾਈ ਕਰਨੀ ਸੀ ਅਤੇ ਇਸਦੇ ਫ਼ੈਸਲੇ ਦੇ ਵਿਰੁਧ ਅਪੀਲ ਕਰਨ ਦਾ ਅਧਿਕਾਰ ਸਾਵਰਕਰ ਨੂੰ ਨਹੀਂ ਦੇਣਾ ਸੀ। ਇਹ ਅਦਾਲਤ ਬੰਬਈ ਦੇ ਚੀਫ਼ ਜਸਟਿਸਾਂ ਸਰ ਬੇਸਿਲ ਸਕੌਟ, ਸਰ ਐਨ. ਜੀ. ਚੰਦਰਾਵਰਕਰ ਅਤੇ ਨਿਆਂ ਮੂਰਤੀ ਹੀਟਨ 'ਤੇ ਆਧਾਰਿਤ ਸੀ। ਮੁਦਈ ਪੱਖ ਦੇ ਵਕੀਲ ਸਨ — ਬੰਬਈ ਦੇ ਐਡਵੋਕੇਟ ਜਨਰਲ ਸ੍ਰੀ ਜਾਰਡਿਨ, ਸ੍ਰੀ ਵੈਲਡਨ, ਸਰ ਵੈਲਿਨਕਰ ਅਤੇ ਸਰਕਾਰੀ ਵਕੀਲ ਸ੍ਰੀ ਨਿਕਲਸਨ। ਪ੍ਰਤੀਪੱਖ ਦੇ ਵਕੀਲਾਂ ਵਿੱਚ ਸ੍ਰੀ ਜੋਸਫ਼ ਬਪਤਿਸਤਾ, ਸ੍ਰੀ ਚਿਤ੍ਰੇ, ਸ੍ਰੀ ਗੋਬਿੰਦ ਰਾਓ ਗਾਡਗਿਲ ਅਤੇ ਸ੍ਰੀ ਰੰਗਨੇਕਰ ਜਿਹੇ ਮਹਾਨ ਕਾਨੂੰਨਦਾਨ ਸ਼ਾਮਿਲ ਸਨ।

ਵਿਸ਼ੇਸ਼ ਅਦਾਲਤ ਦੀ ਨਿਯੁਕਤੀ ਉਸਦੇ ਵਿਰੁਧ ਤਿੰਨ ਮੁਕੱਦਮਿਆਂ ਦੀ ਸੁਣਵਾਈ ਲਈ ਕੀਤੀ ਗਈ ਸੀ। ਪਹਿਲੇ ਮੁਕੱਦਮੇ ਵਿਚ ਸਾਵਰਕਰ ਸਮੇਤ ਅਠੱਤੀ ਮੁਲਜ਼ਿਮ ਸਨ। ਦੂਜੇ ਵਿੱਚ ਸਾਵਰਕਰ ਅਤੇ ਗੋਪਾਲ ਰਾਓ ਪਾਟਨਕਰ ਸਨ, ਜੋ ਪਹਿਲੇ ਮੁਕੱਦਮੇ ਵਿਚ ਵੀ ਸਾਂਝੇ ਮੁਲਜ਼ਿਮ ਸਨ। ਤੀਜਾ ਮੁਕੱਦਮਾ ਇਕੱਲੇ ਸਾਵਰਕਰ ਵਿਰੁੱਧ ਹੀ ਸੀ। ਉਹਨਾਂ ਵਿਰੁੱਧ ਵਿਭਿੰਨ ਤਰ੍ਹਾਂ ਦੇ ਅੱਠ ਇਲਜ਼ਾਮ ਸਨ। ਕਾਸ਼ੀਨਾਥ ਅੰਕੁਸ਼ਕਰ, ਦੱਤਾਤ੍ਰੇ ਜੋਸ਼ੀ, ਡਬਲਿਊ. ਆਰ. ਕੁਲਕਰਨੀ ਅਤੇ ਇੰਡੀਆ ਹਾਊਸ ਦਾ ਰਸੋਈਆ ਚਤੁਰਭੁਜ, ਜਿਸਦੇ ਰਾਹੀਂ ਸਾਵਰਕਰ ਦੇ ਵੀਹ ਬਰਾਊਨਿੰਗ ਪਿਸਤੌਲਾਂ ਭਾਰਤ ਭੇਜਣ ਦਾ ਇਲਜ਼ਾਮ ਸੀ, ਸਾਕਰੀ ਗਵਾਹ ਸਨ।

ਮੁਦਈ ਪੱਖ ਦੇ ਮੁਖ ਵਕੀਲ ਸ੍ਰੀ ਜਾਰਡਿਨ ਨੇ ਮੁਕੱਦਮੇ ਦਾ ਆਰੰਭਕ ਭਾਸ਼ਨ ਦਿੱਤਾ ਜੋ ਪਹਿਲੀ ਪੇਸ਼ੀ ਦਾ ਸਾਰੇ ਦਾ ਸਾਰਾ ਸਮਾਂ ਲੈ ਗਿਆ। 26 ਸਤੰਬਰ ਨੂੰ ਜਦੋਂ ਮੁੜ ਅਦਾਲਤ ਜੁੜੀ ਤਾਂ ਇਹ ਬੇਨਤੀ ਕੀਤੀ ਗਈ ਕਿ ਵਿਸ਼ੇਸ਼ ਅਦਾਲਤ ਕਾਰਵਾਈ ਨੂੰ ਰੋਕ ਕੇ ਸਾਵਰਕਰ ਨੂੰ ਫਰਾਂਸ ਦੀ ਧਰਤੀ ਮਾਰਸੱਈ ਤੇ ਹੋਈ ਆਪਣੀ ਗ੍ਰਿਫ਼ਤਾਰੀ ਵਿਰੁੱਧ ਫਰਾਂਸ ਸਰਕਾਰ ਅਤੇ ਬਰਤਾਨਵੀ ਸਰਕਾਰ ਪਾਸ ਅਪੀਲ ਕਰਨ ਦੀ ਆਗਿਆ ਪ੍ਰਦਾਨ ਕਰੇ। ਇਸ ਇਤਰਾਜ਼ ਨੂੰ ਨਾ-ਮਨਜ਼ੂਰ ਕਰ ਦਿੱਤਾ ਗਿਆ। 27 ਅਤੇ 28 ਸਤੰਬਰ ਨੂੰ ਐਡਵੋਕੇਟ ਜਨਰਲ ਦਾ ਭਾਸ਼ਨ ਜਾਰੀ ਰਿਹਾ। ਦੋ ਸਰਕਾਰੀ ਗਵਾਹਾਂ ਦੇ ਭੁਗਤਣ ਮਗਰੋਂ ਅਦਾਲਤ ਨੇ ਆਖਿਆ ਕਿ ਉਹ ਭਾਰਤ ਸਰਕਾਰ ਦੇ ਅਧਿਕਾਰ-ਖੇਤਰ ਨੂੰ ਤਸਲੀਮ ਨਹੀਂ ਕਰਦਾ ਕਿ ਉਹ ਉਸਦੇ ਵਿਰੁੱਧ ਮੁਕੱਦਮਾ ਚਲਾ ਸਕਦੀ ਹੈ ਕਿਉਂਕਿ ਉਸਨੂੰ ਫਰਾਂਸ ਵਿਚ ਸ਼ਰਨ ਪ੍ਰਾਪਤ ਕਰਨ ਦਾ ਅਤੇ ਫਰਾਂਸਿਸੀ ਕਾਨੂੰਨ ਅਧੀਨ ਹਿਫ਼ਾਜ਼ਤ ਦਾ ਅਧਿਕਾਰ ਪ੍ਰਾਪਤ ਸੀ। ਉਸਨੇ ਕਿਹਾ ਕਿ ਉਹ ਆਪਣੇ ਆਪ ਨੂੰ ਪੂਰੀ ਤਰ੍ਹਾਂ ਦੋਸਤੀ, ਸਮਾਨਤਾ ਅਤੇ ਸੁਤੰਤਰਤਾ ਦੀ ਮੁਦਈ ਆਖਣ ਵਾਲੀ ਫਰਾਂਸਿਸੀ ਕੌਮ ਦੇ ਹਵਾਲੇ ਕਰ ਚੁੱਕਾ

ਹੈ ਅਤੇ ਇਸ ਲਈ ਉਹ ਇਸ ਮੁਕੱਦਮੇ ਦੀ ਕਾਰਵਾਈ ਵਿੱਚ ਕਿਸੇ ਰੂਪ ਵਿਚ ਵੀ ਭਾਗ ਨਹੀਂ ਲਵੇਗਾ। ਸਾਵਰਕਰ ਦੇ ਵਕੀਲ ਬਪਤਿਸਤਾ ਨੇ ਵੀ ਇਹ ਨੁਕਤਾ ਉਠਾਇਆ ਕਿ ਫਰਾਂਸ ਦੀ ਧਰਤੀ 'ਤੇ ਉਸਦੀ ਗ੍ਰਿਫ਼ਤਾਰੀ .ਗੈਰ-ਕਾਨੂੰਨੀ ਸੀ। 1 ਅਕਤੂਬਰ, 1910 ਨੂੰ ਅਦਾਲਤ ਨੇ ਸਾਰੇ ਇਤਰਾਜ਼ ਨਾ-ਮਨਜ਼ੂਰ ਕਰ ਦਿੱਤੇ। ਵਿਦੇਸ਼ੀ ਅਪਰਾਧੀ ਪ੍ਰਤੀਅਰਪਣ ਕਾਨੂੰਨ ਦੀਆਂ ਧਾਰਾਵਾਂ 'ਤੇ ਬਹਿਸ ਹੋਈ ਪਰ ਜਦੋਂ ਅਦਾਲਤ ਨੇ ਸਾਵਰਕਰ ਨੂੰ ਆਪਣਾ ਪੱਖ ਪੇਸ਼ ਕਰਨ ਲਈ ਆਖਿਆ, ਤਾਂ ਉਸਨੇ ਇਸ ਬਾਰੇ ਕੁੱਝ ਵੀ ਕਹਿਣੋਂ ਨਾਂਹ ਕਰ ਦਿੱਤੀ। ਅਦਾਲਤ ਨੇ ਐਲਾਨ ਕੀਤਾ ਕਿ ਮਾਰਸੱਈ ਵਿਖੇ ਹੋਈ ਸਾਵਰਕਰ ਦੀ .ਗੈਰ-ਕਾਨੂੰਨੀ ਗ੍ਰਿਫ਼ਤਾਰੀ ਦਾ ਭਾਰਤ ਦੀਆਂ ਕਾਨੂੰਨੀ ਅਦਾਲਤਾਂ ਦੇ ਉਸਦੇ ਵਿਰੁੱਧ ਮੁਕੱਦਮਾ ਸੁਣਨ ਦੇ ਅਧਿਕਾਰ ਨਾਲ ਕੋਈ ਸੰਬੰਧ ਨਹੀਂ ਹੈ। ਮੁਕੱਦਮਾ ਜਾਰੀ ਰਿਹਾ।

ਮੁਕੱਦਮੇ ਦੌਰਾਨ ਮੁਦਈ ਨੇ ਸਾਵਰਕਰ ਵਿਰੁੱਧ ਬਾਦਸ਼ਾਹ ਸਲਾਮਤ ਦੇ ਖ਼ਿਲਾਫ਼ ਜੰਗ ਛੇੜਣ ਦਾ ਇਲਜ਼ਾਮ ਵਾਪਸ ਲੈ ਲਿਆ। ਇਸ ਤਰ੍ਹਾਂ ਨਾਲ ਦੂਜਾ ਮੁਕੱਦਮਾ ਅਰੰਭ ਹੋਣ ਤੋਂ ਪਹਿਲਾਂ ਹੀ ਮੁੱਕ ਗਿਆ। ਲਗਭਗ ਤਿੰਨ ਸੌ ਗਵਾਹਾਂ ਦੇ ਬਿਆਨ ਅਤੇ ਉਹਨਾਂ 'ਤੇ ਜਿਰਾਹ ਹੋਈ ਅਤੇ ਬੜੀ ਵੱਡੀ ਗਿਣਤੀ ਵਿਚ ਦਸਤਾਵੇਜ਼ ਪੇਸ਼ ਕੀਤੇ ਗਏ। ਗਵਾਹਾਂ ਦੀ ਬਹੁ-ਗਿਣਤੀ ਨੇ ਅਦਾਲਤ ਨੂੰ ਸ਼ਿਕਾਇਤ ਕੀਤੀ ਕਿ ਉਹਨਾਂ ਦੇ ਮੈਜਿਸਟ੍ਰੇਟ ਸਾਮ੍ਹਣੇ ਹੋਏ ਬਿਆਨ ਉਹਨਾਂ ਨੂੰ ਤਸੀਹੇ ਦੇ ਕੇ ਲਏ ਗਏ ਹਨ ਜਾਂ ਉਹਨਾਂ ਇਸ ਕਰਕੇ ਇਹ ਬਿਆਨ ਦਿੱਤੇ ਹਨ ਕਿ ਪੁਲੀਸ ਉਹਨਾਂ ਦੇ ਸੰਬੰਧੀਆਂ ਨੂੰ ਖੱਜਲ-ਖੁਆਰ ਨਾ ਕਰੇ ਅਤੇ ਇਹਨਾਂ ਬਿਆਨਾਂ ਨੂੰ ਪ੍ਰਮਾਣੀਕ ਨਾ ਮੰਨਿਆ ਜਾਵੇ। ਗਵਾਹਾਂ ਦੇ ਬਿਆਨ ਲਿਖੇ ਜਾਣ ਮਗਰੋਂ ਚੀਫ਼ ਜਸਟਿਸ ਨੇ ਸਾਵਰਕਰ ਨੂੰ ਆਪਣਾ ਪੱਖ ਪੇਸ਼ ਕਰਨ ਲਈ ਆਖਿਆ। ਨਿਡਰ ਸਾਵਰਕਰ ਨੇ ਕਿਹਾ :

"ਮੇਰੇ ਵਿਰੁੱਧ ਲਾਏ ਗਏ ਸਾਰੇ ਇਲਜ਼ਾਮ ਝੂਠੇ ਹਨ ਅਤੇ ਮੈਂ ਨਿਰਦੋਸ਼ ਹਾਂ। ਮੈਂ ਇੰਗਲੈਂਡ ਦੀਆਂ, ਪਰਜਾ ਤੰਤਰਾਤਮਕ ਨਿਯਮਾਂ ਅਧੀਨ, ਲੋਕਾਂ ਵਲੋਂ ਸਵੀਕ੍ਰਿਤ, ਅਦਾਲਤਾਂ ਵਿੱਚ ਚੱਲੇ ਮੁਕੱਦਮਿਆਂ ਦੀ ਕਾਰਵਾਈ ਵਿਚ ਭਾਗ ਲੈ ਚੁੱਕਾ ਹਾਂ। ਅਜਿਹੀਆਂ ਅਦਾਲਤਾਂ ਤੋਂ ਬੰਦੇ ਨੂੰ ਇਨਸਾਫ਼ ਦੀ ਆਸ ਹੋ ਸਕਦੀ ਹੈ। ਉੱਥੇ ਸੱਤਾ ਵਿਵੇਕਹੀਨ ਤਾਕਤ ਦਾ ਸਹਾਰਾ ਨਹੀਂ ਲੈਂਦੀ। ਭਾਰਤ ਦੀਆਂ ਕਾਨੂੰਨੀ ਅਦਾਲਤਾਂ ਦੀ ਹਾਲਤ ਇਸ ਦੇ ਬਿਲਕੁਲ ਉਲਟ ਹੈ। ਮੈਂ ਭਾਰਤ ਦੀਆਂ ਕਾਨੂੰਨੀ ਅਦਾਲਤਾਂ ਦੇ ਅਧਿਕਾਰ-ਖੇਤਰ ਨੂੰ ਜਵਾਬਦੇਹ ਨਹੀਂ ਹਾਂ। ਇਸ ਲਈ ਮੈਂ ਕੋਈ ਵੀ ਬਿਆਨ ਦੇਣ ਜਾਂ ਆਪਣੇ ਬਚਾਅ ਲਈ ਕੋਈ ਵੀ ਗਵਾਹ ਪੇਸ਼ ਕਰਨ ਤੋਂ ਇਨਕਾਰ ਕਰਦਾ ਹਾਂ।"

ਫਿਰ ਵਕੀਲਾਂ ਦੀ ਬਹਿਸ ਆਰੰਭ ਹੋਈ। ਐਡਵੋਕੇਟ ਨੇ ਲੰਮਾ-ਚੌੜਾ ਭਾਸ਼ਨ ਦਿੱਤਾ, ਜੋ ਹਫ਼ਤਾ ਭਰ ਚੱਲਿਆ। ਭਾਵੇਂ ਦੋਸ਼ੀਆਂ ਦੀ ਸੂਚੀ ਵਿਚ ਅੰਤਮ ਨਾਂ ਸਾਵਰਕਰ ਦਾ ਸੀ, ਪਰ ਉਸਨੇ ਆਪਣਾ ਭਾਸ਼ਨ ਸਾਵਰਕਰ ਤੋਂ ਹੀ ਸ਼ੁਰੂ ਕੀਤਾ। ਪ੍ਰਤੀਪੱਖ ਦੇ ਵਕੀਲਾਂ ਨੇ ਵੀ ਕਈਆਂ ਦੋਸ਼ੀਆਂ ਵਲੋਂ ਬਹਿਸ ਕਰਦਿਆਂ ਹਫ਼ਤੇ ਤੋਂ ਵੱਧ ਸਮਾਂ ਲਾਇਆ।

68 ਦਿਨ ਲੰਮੀ ਖਿੱਚੀ ਸੁਣਵਾਈ ਮਗਰੋਂ ਸ਼ਨੀਵਾਰ 23 ਦਸੰਬਰ, 1910 ਨੂੰ ਫੈਸਲਾ ਸੁਣਾਉਣ ਲਈ ਪੂਰਨ ਚੁੱਪ-ਚਾਂ ਵਿਚਕਾਰ ਜੱਜਾਂ ਨੇ ਆਪਣੇ ਸਥਾਨ ਗ੍ਰਹਿਣ ਕੀਤੇ। ਚੀਫ਼ ਜਸਟਿਸ ਨੇ ਸਾਵਰਕਰ ਤੋਂ ਅਰੰਭ ਕਰਕੇ ਸਜ਼ਾਵਾਂ ਸੁਣਾਉਣੀਆਂ ਸ਼ੁਰੂ ਕੀਤੀਆਂ :

"ਵਿਨਾਇਕ ਦਾਮੋਦਰ ਸਾਵਰਕਰ, ਤੁਹਾਨੂੰ ਅਦਾਲਤ ਉਮਰ ਭਰ ਲਈ ਦੇਸ਼-ਨਿਕਾਲਾ ਅਤੇ ਤੁਹਾਡੀ ਸਾਰੀ ਜਾਇਦਾਦ ਜ਼ਬਤ ਕਰਨ ਦੀ ਸਜ਼ਾ ਦਿੰਦੀ ਹੈ।"

ਫਿਰ ਬਾਕੀ ਦੇ ਮੁਲਜ਼ਿਮਾਂ ਨੂੰ ਸਜ਼ਾਵਾਂ ਸੁਣਾਈਆਂ ਗਈਆਂ। ਫੈਸਲਾ ਇੱਕ-ਪਾਸੜ, ਆਪ-ਹੁਦਰਾ ਅਤੇ ਮੁਦਈ ਵਲੋਂ ਪੇਸ਼ ਕੀਤੇ ਅਪ੍ਰਮਾਣਿਕ ਸਬੂਤਾਂ ਤੇ ਆਧਾਰਿਤ ਸੀ। ਫਰਾਂਸ ਦੀ ਧਰਤੀ ਤੋਂ ਉਸਦੀ ਗ੍ਰਿਫ਼ਤਾਰੀ ਦੇ ਕਾਨੂੰਨੀ ਪੱਖ ਬਾਰੇ ਵਿਸ਼ੇਸ਼ ਅਦਾਲਤ ਨੂੰ ਕੋਈ ਚਿੰਤਾ ਨਹੀਂ ਸੀ। ਉਸ ਦੇ ਲਈ ਇਹ ਨੁਕਤਾ ਵੀ ਵਿਚਾਰਨਯੋਗ ਨਹੀਂ ਸੀ ਕਿ ਉਸਨੂੰ ਇੱਕ ਗ਼ੈਰ-ਕਾਨੂੰਨੀ ਵਰੰਟ ਰਾਹੀਂ ਭਾਰਤ ਲਿਆਂਦਾ ਗਿਆ ਸੀ। ਉਸਨੂੰ ਇਸ ਲਈ ਸਜ਼ਾ ਦਿੱਤੀ ਜਾ ਰਹੀ ਸੀ, ਤਾਂ ਜੋ ਹੋਰਨਾਂ ਭਾਰਤੀਆਂ ਨੂੰ ਸਬਕ ਸਿਖਾਇਆ ਜਾ ਸਕੇ।

ਵਿਸ਼ੇਸ਼ ਅਦਾਲਤ ਨੇ ਉਸ ਵਿਅਕਤੀ ਵਿਰੁੱਧ ਫ਼ੈਸਲਾ ਦੇ ਮਾਰਿਆ, ਜਿਸਦਾ ਮੁੱਕਦਮਾ ਅਜੇ ਹੇਗ ਦੀ ਕੌਮਾਂਤਰੀ ਸਾਲਸੀ ਅਦਾਲਤ ਦੇ ਵਿਚਾਰ ਅਧੀਨ ਸੀ। ਸਾਮਰਾਜੀ ਸ਼ਾਸਨ ਵਾਲੇ ਇਸ ਦੇਸ਼ ਵਿਚ ਇਨਸਾਫ਼ ਦੀ ਸੂਰਤ ਵੀ ਸਾਮਰਾਜੀ ਸੀ ਅਤੇ ਸੱਚ ਖ਼ਤਰੇ ਵਿਚ ਪਿਆ ਹੋਇਆ ਸੀ।

ਵੀਰ ਸਾਵਰਕਰ ਨੂੰ ਸਦਾ ਲਈ ਕੈਦ ਕਰਕੇ, ਸਦਾ ਲਈ ਖ਼ਾਮੋਸ਼ ਕਰਨ ਦੇ ਉਦੇਸ਼ ਨਾਲ ਅੰਡੇਮਾਨ ਭੇਜ ਦਿੱਤਾ ਗਿਆ।

ਇਹ ਦੱਸਣਾ ਵੀ ਮਹੱਤਵਪੂਰਨ ਹੈ ਕਿ ਲਾਰਡ ਸਿਡਨਹੈਮ ਦੀ ਭਾਰਤ ਸਰਕਾਰ ਸਾਵਰਕਰ ਵਿਰੁੱਧ ਦੇਸ਼-ਨਿਕਾਲੇ ਦੇ ਫੈਸਲੇ ਨਾਲ ਵੀ ਸੰਤੁਸ਼ਟ ਨਹੀਂ ਹੋਈ ਅਤੇ ਉਸਦੇ ਵਿਰੁੱਧ ਇਕ ਹੋਰ ਮੁਕੱਦਮਾ ਜੜ੍ਹ ਦਿੱਤਾ ਗਿਆ। ਇਸ ਵਾਰੀ ਉਸ 'ਤੇ ਨਾਸਿਕ ਦੇ ਕੰਟਰੋਲਰ ਸ੍ਰੀ ਜੈਕਸਨ ਦੀ ਹੱਤਿਆ ਨੂੰ ਸ਼ਹਿ ਦੇਣ ਦਾ ਇਲਜ਼ਾਮ ਸੀ। ਅੰਡੇਮਾਨ ਵਿਚ ਪੰਜੀ ਵਰ੍ਹੇ ਕੈਦ ਦੀ ਸਜ਼ਾ ਦੇ ਕੇ ਵੀ ਭਾਰਤ ਸਰਕਾਰ ਉਸਦੇ ਭਾਰਤ ਮੁੜਣ ਦੇ ਵਿਚਾਰ ਤੋਂ ਡਰੀ ਪਈ ਸੀ। ਉਸੇ ਵਿਸ਼ੇਸ਼ ਅਦਾਲਤ ਨੂੰ ਇਹ ਮੁਕੱਦਮਾ ਸੁਣਨ ਲਈ ਆਖਿਆ ਗਿਆ। ਡਰਾਮਾ ਮੁੜ ਰਚਿਆ ਗਿਆ। ਸਾਵਰਕਰ ਇਸ ਮੁਕੱਦਮੇ ਦੌਰਾਨ ਵੀ ਆਪਣੇ ਅਡਿਗ ਨਿਰਣੇ 'ਤੇ ਅੜਿਆ ਰਿਹਾ ਅਤੇ ਇਸ ਅਦਾਲਤ ਦੇ ਅਧਿਕਾਰ-ਖੇਤਰ ਨੂੰ ਪ੍ਰਵਾਨ ਕਰਨ ਤੋਂ ਨਾਂਹ ਕਰਦਾ ਰਿਹਾ, ਕਿਉਂ ਜੋ ਇਸਦੇ ਨਾਲ ਕੌਮਾਂਤਰੀ ਅਦਾਲਤ ਵਿਚ ਪੇਸ਼ ਹੋਇਆ ਉਸਦਾ ਮੁਕੱਦਮਾ ਖ਼ਰਾਬ ਹੋ ਜਾਣਾ ਸੀ।

23 ਜਨਵਰੀ, 1911 ਨੂੰ ਦੂਜਾ ਮੁਕੱਦਮਾ ਸ਼ੁਰੂ ਹੋਇਆ। ਐਡਵੋਕੇਟ ਜਨਰਲ ਦੇ ਮੁਕੱਦਮੇ ਬਾਰੇ ਬਿਆਨ ਤੋਂ ਮਗਰੋਂ ਉਸ ਨੂੰ ਕਚਹਿਰੀ ਦੇ ਕਟਿਹਰੇ ਤੋਂ ਲਿਆ ਕੇ ਸਫ਼ਾਈ ਪੇਸ਼ ਕਰਨ ਲਈ ਆਖਿਆ ਗਿਆ। ਸਾਵਰਕਰ ਨੇ ਆਪਣੇ ਨਿਰਦੋਸ਼ ਹੋਣ ਦੀ ਗੱਲ ਦੁਹਰਾਈ ਅਤੇ ਕਿਹਾ ਕਿ ਇਸ ਅਪਰਾਧ ਨਾਲ ਉਸਦਾ ਸਿੱਧਾ ਜਾਂ ਪਰੋਖ ਕੋਈ ਸੰਬੰਧ ਨਹੀਂ ਹੈ। ਉਸਨੇ ਅਦਾਲਤ ਨੂੰ ਦੱਸਿਆ ਕਿ ਇਸ ਵਿੱਚ ਉਸਦੀ ਕਥਿਤ ਸਾਂਝ ਦਾ ਜੋ ਇਕੋ-ਇੱਕ ਸਬੂਤ ਵਿਸ਼ੇਸ਼ ਅਦਾਲਤ ਸਾਮ੍ਹਣੇ ਪੇਸ਼ ਕੀਤਾ ਹੈ, ਉਹ ਚੇਨਗਿਰੀ ਰਾਓ ਕੋਲੋਂ ਬਰਾਮਦ ਹੋਇਆ 'ਬੰਦੇ-ਮਾਤਰਮ' ਨਾਂ ਦਾ ਪੰਫਲੈਟ ਹੈ। ਇਸ ਪੰਫਲੈਟ ਦਾ ਵੀ ਜੈਕਸਨ ਦੇ ਕਤਲ ਨਾਲ ਕੋਈ ਸੰਬੰਧ ਨਹੀਂ ਹੈ ਕਿਉਂਕਿ ਸਬੂਤਾਂ ਤੋਂ ਸਪਸ਼ਟ ਹੋ ਚੁੱਕਾ ਹੈ, ਤਾਂ ਇਸ ਬਾਰੇ ਬੜੇ ਜ਼ੋਰ ਨਾਲ ਆਖਿਆ ਜਾ ਚੁੱਕਾ ਹੈ ਕਿ ਇਹ ਪੰਫਲੈਟ ਜੈਕਸਨ ਦੇ

ਕਥਿਤ ਕਤਲ ਤੋਂ ਮਗਰੋਂ ਲੰਦਨ ਤੋਂ ਡਾਕ ਰਾਹੀਂ ਭੇਜਿਆ ਗਿਆ ਸੀ। ਜਿਥੋਂ ਤਕ ਜੈਕਸ਼ਨ ਨੂੰ ਖਤਮ ਕਰਨ ਲਈ ਵਰਤੇ ਗਏ ਪਿਸਤੌਲ ਦੀ ਗਲ ਹੈ ਇਸ ਗੱਲ ਦਾ ਕੋਈ ਸਬੂਤ ਨਹੀਂ ਹੈ ਕਿ ਜੈਕਸਨ ਨੂੰ ਖ਼ਤਮ ਕਰਨ ਵਾਲੇ ਪਿਸਤੌਲ ਸਮੇਤ ਸਾਵਰਕਰ ਨੇ ਸਰਕਾਰੀ ਗਵਾਹ ਚਤੁਰਭੁਜ ਰਸੋਈਏ ਨੂੰ ਵੀਹ ਬਰਾਉਨਿੰਗ ਪਿਸਤੌਲਾਂ ਦਿੱਤੀਆਂ ਸਨ।

ਸਰਕਾਰੀ ਗਵਾਹਾਂ ਦੇ ਅਸਪਸ਼ਟ, ਅੰਤਰ-ਵਿਰੋਧੀ ਅਤੇ ਅਸੰਗਤ ਬਿਆਨਾਂ ਦੇ ਬਾਵਜੂਦ, 30 ਜਨਵਰੀ, 1911 ਨੂੰ ਵਿਸ਼ੇਸ਼ ਅਦਾਲਤ ਨੇ ਸਾਵਰਕਰ ਨੂੰ ਇਕ ਹੋਰ ਉਮਰ ਭਰ ਲਈ ਦੇਸ਼-ਨਿਕਾਲੇ ਦੀ ਸਜ਼ਾ ਸੁਣਾ ਦਿੱਤੀ। ਇਸ ਸਮੇਂ ਸਾਵਰਕਰ ਉੱਠ ਖਲੋਤਾ ਅਤੇ ਉਸਨੇ ਇਹ ਯਾਦਗਾਰੀ ਬਿਆਨ ਦਿੱਤਾ :

"ਮੈਂ ਨਿਰ-ਸੰਕੋਚ ਤੁਹਾਡੇ ਕਾਨੂੰਨਾਂ ਵਲੋਂ ਮਿਲੀ ਇਸ ਅਤਿ ਸਖ਼ਤ ਸਜ਼ਾ ਨੂੰ ਭੁਗਤਣ ਲਈ ਤਿਆਰ ਹਾਂ ਕਿਉਂਕਿ ਮੇਰਾ ਵਿਸ਼ਵਾਸ ਹੈ ਕਿ ਸਾਡੀ ਮਾਤਭੂਮੀ ਮੁਸੀਬਤਾਂ ਅਤੇ ਕੁਰਬਾਨੀਆਂ 'ਤੇ ਤੁਰ ਕੇ ਹੀ ਆਪਣੀ ਯਕੀਨੀ ਜਿੱਤ ਦੀ ਮੰਜ਼ਿਲ ਤਕ ਪੁਜੇਗੀ। ਉਸਦੀ ਤੋਰ ਮੱਠੀ ਹੋ ਸਕਦੀ ਹੈ ਪਰ ਜਿੱਤ ਯਕੀਨੀ ਹੈ।"

ਇੱਕ ਬੰਦੇ ਨੂੰ ਦੋ ਵਾਰੀ ਉਮਰ ਭਰ ਦਾ ਦੇਸ਼-ਨਿਕਾਲਾ ! ਅਸਾਧਾਰਨ ਜਾਪਦਾ ਹੈ, ਪਰ ਉਦੋਂ ਇਸਦੀ ਸਮਝ ਲੱਗ ਜਾਂਦੀ ਹੈ ਜਦੋਂ ਦੇਸ਼ ਵਾਸੀ ਵਿਦੇਸ਼ੀ ਤਾਕਤ ਦੇ ਅਧੀਨ ਰਹਿ ਰਹੇ ਹੁੰਦੇ ਹਨ।

ਇਹ ਸਜ਼ਾ ਭਾਰਤ ਵਿਚ ਰਾਜਸੀ ਹਿਤਾਂ ਨੂੰ ਮੁਖ ਰੱਖ ਕੇ ਕੀਤੇ ਇਨਸਾਫ਼ ਦੀ ਅਦੁੱਤੀ ਉਦਾਹਰਣ ਅਤੇ ਭਾਰਤੀ ਕਾਨੂੰਨ ਦੀ ਬੇਇਨਸਾਫ਼ੀ ਇਤਿਹਾਸ ਵਿੱਚ ਇੱਕ ਮੀਲ-ਪੱਥਰ ਦੀ ਤਰ੍ਹਾਂ ਸੀ। ਭਾਰਤ ਦੀ ਅੰਗਰੇਜ਼ ਸਰਕਾਰ ਆਪਣੇ ਵਿਰੁਧ ਪ੍ਰਚਾਰ ਤੋਂ ਏਨੀ ਡਰੀ ਹੋਈ ਸੀ ਕਿ ਏਨੇ ਮਹਤੱਵਪੂਰਨ ਇਹਨਾਂ ਦੋਵਾਂ ਮੁਕੱਦਮਿਆਂ ਦੀ ਕਾਰਵਾਈ ਲਾ-ਰਿਪੋਰਟਰਾਂ ਵਿਚ ਨਹੀਂ ਛਾਪੀ ਗਈ। ਅਖ਼ਬਾਰਾਂ ਵੀ ਇਸ ਕਾਰਵਾਈ ਨੂੰ ਛਾਪਦਿਆਂ ਡਰਦੀਆਂ ਸਨ।

ਮੁਕੱਦਮੇ ਦੀ ਸੁਣਵਾਈ ਦੌਰਾਨ ਸਾਵਰਕਰ ਨੂੰ ਬੰਬਈ ਦੀ ਡੋਂਗਰੀ ਜੇਲ੍ਹ ਵਿਚ ਰੱਖਿਆ ਗਿਆ ਸੀ। ਸਜ਼ਾ ਸੁਣਾਈ ਜਾਣ ਮਗਰੋਂ ਉਸਨੂੰ ਬਾਈਕੁਲਾ ਜੇਲ੍ਹ ਵਿਚ ਤਬਦੀਲ ਕਰ ਦਿੱਤਾ ਗਿਆ। ਉਥੋਂ ਉਸਨੂੰ ਥਾਣਾ ਜੇਲ੍ਹ ਵਿਚ ਭੇਜਿਆ ਗਿਆ ਅਤੇ ਉਥੋਂ ਅੰਡੇਮਾਨ ਲਿਜਾ ਕੇ 4 ਜੁਲਾਈ, 1911 ਨੂੰ ਉਸਨੂੰ ਜੇਲ੍ਹ ਅੰਦਰ ਡੱਕ ਦਿੱਤਾ ਗਿਆ। ਉਸਨੂੰ ਇਕੱਲੇ ਨੂੰ ਇੱਕ ਕੋਠੜੀ ਵਿੱਚ ਕੈਦ ਕੀਤਾ ਗਿਆ ਪਰ ਇਸਦੇ ਨਾਲ ਨਾ ਤਾਂ ਉਹ ਘਾਬਰਿਆ ਤੇ ਨਾ ਹੀ ਉਸਦਾ ਜੋਸ਼ ਠੰਡਾ ਪਿਆ। ਕੁੱਝ ਸਮੇਂ ਮਗਰੋਂ ਸਾਰੀ ਕੌਮ ਨੇ ਉਸਦੀ ਰਿਹਾਈ ਲਈ ਚੀਕ-ਚਿਹਾੜਾ ਪਾਇਆ। ਸਰਕਾਰ ਲਈ ਲੋਕਾਂ ਦੀ ਇਸ ਮੰਗ ਨੂੰ ਟਾਲਣਾ ਔਖਾ ਹੋ ਗਿਆ। 1921 ਵਿਚ ਪਹਿਲਾ ਵਿਸ਼ਵ ਯੁੱਧ ਸਮਾਪਤ ਹੋਣ 'ਤੇ ਉਸਨੂੰ ਭਾਰਤ ਲਿਆਂਦਾ ਗਿਆ ਅਤੇ ਯਰਵਦਾ ਜੇਲ੍ਹ ਵਿਚ ਰੱਖਿਆ ਗਿਆ।

1923 ਵਿਚ, ਇੰਡੀਅਨ ਨੈਸ਼ਨਲ ਕਾਂਗਰਸ ਨੇ ਆਪਣੇ ਕਾਕੀਨੰਦਾ ਇਜਲਾਸ ਵਿਚ ਇਕ ਮਤਾ ਪਾਸ ਕਰਕੇ ਸਾਵਰਕਰ ਦੀ ਰਿਹਾਈ ਦੀ ਮੰਗ ਕੀਤੀ। ਆਸ ਦੀ ਕੋਈ ਕਿਰਣ ਨਜ਼ਰ ਆਈ। ਬੰਬਈ ਦਾ ਗਵਰਨਰ ਮਹਾਂਮਹਿਮ ਸਰ ਜਾਰਜ ਲੌਇਡ ਆਪਣੇ ਸਲਾਹਕਾਰਾਂ ਸਮੇਤ ਸਾਵਰਕਰ ਨਾਲ ਗੱਲ ਕਰਨ ਲਈ ਆਇਆ। ਸੇਲੂਲਰ

ਜੇਲ੍ਹ ਦਾ ਸੁਪਰਡੈਂਟ ਲੈਫਟੀਨੈਂਟ ਕਰਨਲ ਜੇ. ਐਚ. ਮੁਰੇ ਆਈ. ਐਮ. ਐਸ. ਹੁਣ ਯਰਵਦਾ ਜੇਲ੍ਹ ਦਾ ਸੁਪਰਡੈਂਟ ਸੀ। ਗਵਰਨਰ, ਉਸਦੇ ਸਲਾਹਕਾਰਾਂ ਅਤੇ ਸਾਵਰਕਰ ਵਿਚਕਾਰ ਹੋਈ ਗੱਲਬਾਤ ਦੀ ਰੋਸ਼ਨੀ ਵਿਚ ਰਿਹਾਈ ਦੀਆਂ ਸ਼ਰਤਾਂ ਨਿਸ਼ਚਿਤ ਕੀਤੀਆਂ ਗਈਆਂ। ਕੁੱਝ ਸ਼ਬਦ ਤਬਦੀਲ ਕਰਾ ਕੇ ਸਾਵਰਕਰ ਨੇ ਸ਼ਰਤਾਂ ਪ੍ਰਵਾਨ ਕਰਕੇ ਹਸਤਾਖਰ ਕਰ ਦਿੱਤੇ ਅਤੇ 6 ਜਨਵਰੀ, 1924 ਨੂੰ ਉਸਨੂੰ ਹੇਠ ਲਿਖੀਆਂ ਸ਼ਰਤਾਂ 'ਤੇ ਯਰਵਦਾ ਜੇਲ੍ਹ ਵਿਚੋਂ ਰਿਹਾਅ ਕਰ ਦਿਤਾ ਗਿਆ :

"(1) ਇਹ ਕਿ ਸਾਵਰਕਰ ਰਤਨਾਗਿਰੀ ਜ਼ਿਲ੍ਹੇ ਵਿਚ ਰਹੇਗਾ ਅਤੇ ਸਰਕਾਰ ਦੀ ਮਨਜ਼ੂਰੀ ਤੋਂ ਬਿਨਾਂ ਇਸ ਜ਼ਿਲ੍ਹੇ ਦੀ ਹੱਦ ਤੋਂ ਬਾਹਰ ਨਹੀਂ ਜਾਵੇਗਾ। ਕਿਸੇ ਫੌਰੀ ਲੋੜ ਸਮੇਂ ਉਹ ਜ਼ਿਲ੍ਹਾ ਮੈਜਿਸਟ੍ਰੇਟ ਤੋਂ ਆਗਿਆ ਮੰਗ ਸਕਦਾ ਸੀ।

"(2) ਇਹ ਕਿ ਉਹ ਅਗਲੇ ਪੰਜਾਂ ਸਾਲਾਂ ਲਈ ਨਿਜੀ ਜਾਂ ਸਮਾਜਿਕ ਤੌਰ 'ਤੇ ਬਿਨਾਂ ਸਰਕਾਰ ਦੀ ਮਨਜ਼ੂਰੀ ਦੇ ਕਿਸੇ ਕਿਸਮ ਦੀ ਰਾਜਨੀਤਿਕ ਸਰਗਰਮੀ ਵਿਚ ਸ਼ਾਮਿਲ ਨਹੀਂ ਹੋਵੇਗਾ। ਮਿਆਦ ਮੁੱਕਣ 'ਤੇ ਸਰਕਾਰ ਇਹ ਪਾਬੰਦੀਆਂ ਮੁੜ ਲਾ ਸਕੇਗੀ।

## ਸਥਾਈ ਕੌਮਾਂਤਰੀ ਸਾਲਸੀ ਆਦਲਤ ਵਿਚ ਚੱਲੀ ਕਾਰਵਾਈ

ਬਰਤਾਨੀਆ ਦੇ ਸਾਵਰਕਰ ਨੂੰ ਫਰਾਂਸ ਦੀ ਧਰਤੀ ਤੋਂ ਗ੍ਰਿਫ਼ਤਾਰ ਕਰਨ ਬਾਰੇ ਬਰਤਾਨਵੀ ਅਤੇ ਫਰਾਂਸੀਸੀ ਅਖ਼ਬਾਰਾਂ ਨੇ ਇਸ ਧੱਕੇਸ਼ਾਹੀ ਦੀ ਆਲੋਚਨਾ ਕੀਤੀ। ਫਰਾਂਸ ਸਰਕਾਰ ਨੇ ਸਾਵਰਕਰ ਦੀ ਵਾਪਸੀ ਦੀ ਮੰਗ ਕੀਤੀ। ਬਰਤਾਨਵੀ ਸਰਕਾਰ ਦੇ ਵਿਦੇਸ਼ ਸਕੱਤਰ ਸਰ ਐਡਵਰਡ ਗ੍ਰੇ ਨੂੰ ਫਰਾਂਸ ਲੋਕਰਾਜ ਦੇ ਰਾਜਦੂਤ ਐਮ. ਪਾਲ. ਕੈਂਬੋਨ ਨਾਲ ਇਹ ਸਮਝੌਤਾ ਕਰਨ 'ਤੇ ਮਜਬੂਰ ਹੋਣਾ ਪਿਆ ਕਿ ਸਾਵਰਕਰ ਦਾ ਮਾਮਲਾ ਹੇਗ ਵਿਖੇ ਕੌਮਾਂਤਰੀ ਸਾਲਸੀ ਅਦਾਲਤ ਦੇ ਸਪੁਰਦ ਕੀਤਾ ਜਾਵੇ। ਵਿਚਾਰ ਯੋਗ ਮੁੱਦਾ ਇਹ ਸੀ ਕਿ ਕੀ ਇੱਕ ਦੇਸ਼ ਤੋਂ ਫ਼ਰਾਰ ਹੋਣ ਵਿੱਚ ਸਫਲ ਕਿਸੇ ਮੁਜਰਿਮ ਨੂੰ ਉਸ ਦੇਸ਼ ਦੀ ਪੁਲੀਸ ਦਾ ਜਿਸਦੇ ਇਲਾਕੇ ਵਿਚ ਉਹ ਜਾ ਪੁੱਜਦਾ ਹੈ, ਬਿਨਾ ਪ੍ਰਤੀ-ਅਰਪਣ ਦੀ ਰਸਮੀ ਕਾਰਵਾਈ ਪੂਰੀ ਕੀਤਿਆਂ, ਮੁਦਈ ਦੇਸ਼ ਦੀ ਪੁਲੀਸ ਦੇ ਹਵਾਲੇ ਕਰਨਾ ਗਲਤ ਹੈ ਤੇ ਕੀ ਇਸ ਤੋਂ ਮਗਰੋਂ ਉਹ ਦੇਸ਼ ਮੁਦਈ ਦੇਸ਼ ਕੋਲੋਂ ਇਹ ਮੰਗ ਕਰ ਸਕਦਾ ਹੈ ਕਿ ਉਹ ਮੁਜਰਿਮ ਨੂੰ ਵਾਪਸ ਭੇਜ ਕੇ ਉਸਦੇ ਪ੍ਰਤੀ-ਅਰਪਣ ਦੀ ਮੰਗ ਕਰੇ ?

ਹੇਗ ਦੀ ਕੌਮਾਂਤਰੀ ਵਿਸ਼ੇਸ਼ ਅਦਾਲਤ ਨਾਰਵੇ ਦੇ ਪੂਰਬ ਮੰਤਰੀ ਸ੍ਰੀ ਗ੍ਰਾਹਮ ਅਤੇ ਹੌਲੈਂਡ ਦੇ ਸੈਕੰਡ ਚੈਂਬਰ ਦੇ ਸਦੱਸ ਸ੍ਰੀ ਜੌਨਖੀਰ ਲੋਮੈਨ 'ਤੇ ਆਧਾਰਿਤ ਸੀ। ਇੰਗਲੈਂਡ ਦੀ ਪ੍ਰਤਿਨਿਧਤਾ ਅਰਲ ਆਫ਼ ਡੇਜ਼ਰਟ ਅਤੇ ਫਰਾਂਸ ਦੀ ਪ੍ਰਤੀਨਿਧਤਾ ਲੂਈ ਰੈਨਾਲਟ ਕਰ ਰਿਹਾ ਸੀ। ਲੂਈ ਰੈਨਾਲਟ 1907 ਦਾ ਨੋਬਲ ਇਨਾਮ ਜੇਤੂ, ਅੰਤਰ-ਰਾਸ਼ਟਰੀ ਕਾਨੂੰਨ ਦਾ ਪ੍ਰਮਾਣ ਪੁਰਸ਼, ਪ੍ਰਸਿਧ ਕਾਨੂੰਨੀ ਸਲਾਹਕਾਰ ਅਤੇ ਹੇਗ ਦੀ ਵਿਸ਼ੇਸ਼ ਅਦਾਲਤ ਦਾ ਸਥਾਈ ਸਦੱਸ ਸੀ।

ਇਹ ਮੁਕੱਦਮਾ 16 ਫਰਵਰੀ, 1911 ਨੂੰ ਅਰੰਭ ਹੋਇਆ। ਭਾਵੇਂ ਸਮਝੌਤੇ ਦੀ ਧਾਰਾ 6 ਅਨੁਸਾਰ ਇਸਦੇ ਲਗਭਗ ਇੱਕ ਮਹੀਨਾ ਚੱਲਣ ਦੀ ਆਸ ਸੀ ਪਰ ਛੇਤੀ ਛੇਤੀ

ਪੇਸ਼ੀਆਂ ਪਾ ਕੇ ਇਸ ਕੰਮ ਨੂੰ ਜਲਦੀ ਨਿਬੇੜ ਦਿੱਤਾ ਗਿਆ। ਇਹ ਸਵੀਕਾਰ ਕਰਦੇ ਹੋਇਆਂ ਵੀ ਕਿ ਸਾਵਰਕਰ ਦੀ ਗ੍ਰਿਫ਼ਤਾਰੀ ਵਿੱਚ ਅਤੇ ਉਸਨੂੰ ਬ੍ਰਿਟਿਸ਼ ਪੁਲੀਸ ਦੇ ਹਵਾਲੇ ਕੀਤੇ ਜਾਣ ਵਿੱਚ ਬੇਕਾਇਦਗੀ ਹੋਈ ਹੈ, ਵਿਸ਼ੇਸ਼ ਅਦਾਲਤ ਨੇ 24 ਫਰਵਰੀ, 1911 ਨੂੰ ਬਰਤਾਨਵੀ ਸਰਕਾਰ ਦੇ ਹੱਕ ਵਿਚ ਫੈਸਲਾ ਸੁਣਾ ਦਿੱਤਾ।

ਫੈਸਲੇ ਵਿਚ ਮੁਕੱਦਮੇ ਦੇ ਤੱਥ ਇਸ ਪ੍ਰਕਾਰ ਬਿਆਨ ਕੀਤੇ ਗਏ :

"7 ਜੁਲਾਈ ਨੂੰ ਐਸ. ਐਸ. ਮੋਰੀਆ ਮਾਰਸੱਈ ਪੁੱਜਾ। 6 ਅਤੇ 7 ਦੀ ਵਿਚਕਾਰਲੀ ਸਵੇਰ ਨੂੰ ਸਾਵਰਕਰ ਤਰਦਾ ਹੋਇਆ ਕੰਢੇ ਆ ਲੱਗਾ ਤੇ ਦੌੜਣ ਲੱਗਾ। ਫ੍ਰੈਂਚ ਮੈਰੀਟਾਇਮ ਯੌਂਦਾਰਮਰੀ ਦੇ ਇਕ ਬ੍ਰਿਗੇਡੀਅਰ ਨੇ ਉਸਨੂੰ ਗ੍ਰਿਫ਼ਤਾਰ ਕਰਕੇ ਜਹਾਜ਼ 'ਤੇ ਵਾਪਸ ਲੈ ਆਂਦਾ। ਸਮੁੰਦਰ-ਤਟ ਤੋਂ ਜਹਾਜ਼ ਤੋਂ ਭੱਜੇ ਆਏ ਤਿੰਨ ਬੰਦਿਆਂ ਨੇ ਭਗੌੜੇ ਨੂੰ ਵਾਪਸ ਲਿਜਾਣ ਵਿਚ ਬ੍ਰਿਗੇਡੀਅਰ ਦੀ ਸਹਾਇਤਾ ਕੀਤੀ। 9 ਜੁਲਾਈ ਨੂੰ ਐਸ. ਐਸ. ਮੋਰੀਆ ਸਾਵਰਕਰ ਨੂੰ ਲੈ ਕੇ ਮਾਰਸੱਈ ਤੋਂ ਰਵਾਨਾ ਹੋਇਆ।

ਜਾਪ ਰਿਹਾ ਹੈ ਕਿ ਬ੍ਰਿਗੇਡੀਅਰ ਨੇ ਭਗੌੜੇ ਨੂੰ ਸਮੁੰਦਰ ਵਿਚ ਛਾਲ ਮਾਰਦਿਆਂ ਅਤੇ ਤਰ ਕੇ ਕੰਢੇ 'ਤੇ ਆਉਂਦਿਆਂ ਵੇਖਿਆ ਸੀ। ਉਸ ਸਮੇਂ ਜਹਾਜ਼ ਦੇ ਕੁਝ ਬੰਦੇ ਰੌਲਾ ਪਾਉਂਦੇ ਅਤੇ ਬਤਾਵੇ ਪਾਉਂਦੇ ਉਸਨੂੰ ਫੜਣ ਲਈ ਕੰਢੇ ਵੱਲ ਨੂੰ ਨੱਸ ਪਏ। ਜਹਾਜ਼ ਤੋਂ ਦੀ ਕਈ ਲੋਕਾਂ ਨੇ 'ਫੜੋ-ਫੜੋ' ਦਾ ਰੌਲਾ ਪਾਇਆ। ਪੰਜ ਸੋ ਗਜ਼ ਪਿੱਛਾ ਕਰਕੇ ਬ੍ਰਿਗੇਡੀਅਰ ਨੇ ਭਗੌੜੇ ਨੂੰ ਗ੍ਰਿਫ਼ਤਾਰ ਕਰ ਲਿਆ। ਬ੍ਰਿਗੇਡੀਅਰ ਨੇ ਦੱਸਿਆ ਕਿ ਉਹ ਭਗੌੜੇ ਦੀ ਸ਼ਨਾਖ਼ਤ ਤੋਂ ਅਣਜਾਣ ਸੀ, ਪਰ ਉਸਨੇ ਸੋਚਿਆ ਕਿ ਸ਼ਾਇਦ ਕੋਈ ਜਹਾਜ਼ ਦੇ ਅਮਲੇ ਦਾ ਬੰਦਾ ਹੈ ਜੋ ਕੋਈ ਜੁਰਮ ਕਰਕੇ ਭੱਜਿਆ ਹੈ। ਜਹਾਜ਼ ਦੇ ਇੱਕ ਕਾਰਿੰਦੇ ਅਤੇ ਦੋ ਭਾਰਤੀ ਸਿਪਾਹੀਆਂ ਵਲੋਂ ਬ੍ਰਿਗੇਡੀਅਰ ਨੂੰ ਦਿੱਤੀ ਸਹਾਇਤਾ ਬਾਰੇ ਪ੍ਰਤੀਤ ਹੁੰਦਾ ਹੈ ਕਿ ਇਹ ਬੰਦੇ ਗ੍ਰਿਫ਼ਤਾਰੀ ਤੋਂ ਮਗਰੋਂ ਪਹੁੰਚੇ ਸਨ ਅਤੇ ਉਹਨਾਂ ਦੀ ਦਖ਼ਲ ਅੰਦਾਜ਼ੀ ਦਾ ਮੰਤਵ ਬ੍ਰਿਗੇਡੀਅਰ ਦੀ ਸਹਾਇਤਾ ਕਰਨਾ ਹੀ ਸੀ। ਜਹਾਜ਼ 'ਤੇ ਵਾਪਸ ਲਿਜਾਣ ਦੇ ਉਦੇਸ਼ ਨਾਲ ਬ੍ਰਿਗੇਡੀਅਰ ਨੇ ਸਾਵਰਕਰ ਨੂੰ ਬਾਂਹ ਤੋਂ ਫੜਿਆ ਹੋਇਆ ਸੀ ਤੇ ਕੈਦੀ ਚੁਪਚਾਪ ਉਸਦੇ ਨਾਲ ਤੁਰ ਰਿਹਾ ਸੀ। ਬ੍ਰਿਗੇਡੀਅਰ ਨੇ ਉਦੋਂ ਤਕ ਉਸਦੀ ਬਾਂਹ ਨਹੀਂ ਛੱਡੀ ਜਦੋਂ ਤਕ ਉਹ ਜਹਾਜ਼ ਦੀ ਛੱਤ 'ਤੇ ਨਹੀਂ ਪਹੁੰਚ ਗਏ। ਜਾਪਦਾ ਹੈ ਕਿ ਇਹ ਸਾਰੀ ਘਟਨਾ ਕੁੱਝ ਪਲਾਂ ਦੀ ਹੀ ਸੀ। ਇਹ ਦੋਸ਼ ਲਾਇਆ ਗਿਆ ਹੈ ਕਿ ਬ੍ਰਿਗੇਡੀਅਰ ਜਹਾਜ਼ 'ਤੇ ਸਫਰ ਕਰ ਰਹੇ ਸਾਵਰਕਰ ਬਾਰੇ ਅਣਜਾਣ ਨਹੀਂ ਸੀ ਅਤੇ ਫਰਾਂਸਿਸੀ ਪੁਲੀਸ ਅਤੇ ਹਥਿਆਰਬੰਦ ਦਸਤੇ ਵਾਂਗ ਉਸ ਕੋਲ ਵੀ ਇਹ ਹੁਕਮ ਸੀ ਕਿ ਬਿਨਾਂ ਟਿਕਟ ਕਿਸੇ ਹਿੰਦੂ ਨੂੰ ਸਮੁੰਦਰ ਤਟ ਵਲੋਂ ਆਉਣ ਨਾ ਦਿੱਤਾ ਜਾਵੇ। ਇਹ ਹਾਲਾਤ ਸਪਸ਼ਟ ਕਰਦੇ ਹਨ ਕਿ ਸਾਵਰਕਰ ਦੇ ਮੁੱਖ ਰੱਖਿਅਕ ਨੂੰ ਜਹਾਜ਼ ਵਿਚ ਹੀ ਇਹ ਗਿਆਤ ਸੀ ਕਿ ਉਹ ਫਰਾਂਸਿਸੀ ਪੁਲੀਸ ਦੀ ਸਹਾਇਤਾ ਤੇ ਭਰੋਸਾ ਕਰ ਸਕਦੇ ਹਨ।

ਇਹ ਸਾਬਤ ਹੋ ਚੁੱਕਾ ਹੈ ਕਿ ਜਹਾਜ਼ ਦੇ ਪੁੱਜਦਿਆਂ ਹੀ ਫਰਾਂਸਿਸੀ ਪੁਲੀਸ ਦਾ ਇਕ ਨਾਇਬ ਜਹਾਜ਼ ਤੇ ਆਇਆ ਅਤੇ ਆਪਣੇ ਅਧਿਕਾਰੀ ਦੇ ਹੁਕਮ ਅਨੁਸਾਰ, ਉਸਨੇ ਨਿਗਹਦਾਰੀ ਲਈ ਆਪਣੀਆਂ ਸੇਵਾਵਾਂ ਕਮਾਂਡਰ ਨੂੰ ਪੇਸ਼ ਕੀਤੀਆਂ। ਸਿੱਟੇ ਵਜੋਂ, ਨਾਇਬ ਦੀ ਗੱਲਬਾਤ ਕੈਦੀ ਦੇ ਇੰਚਾਰਜ ਬ੍ਰਿਟਿਸ਼ ਪੁਲੀਸ ਅਫ਼ਸਰ ਨਾਲ ਕਰਾਈ ਗਈ। 13

ਜੁਲਾਈ ਨੂੰ ਮਾਰਸੱਈ ਦੇ ਅਧਿਕਾਰੀ ਵਲੋਂ ਗ੍ਰਹਿ ਮੰਤਰੀ ਨੂੰ ਭੇਜੀ ਗਈ ਤਾਰ ਤੋਂ ਪਤਾ ਲਗਦਾ ਹੈ ਕਿ ਉਸਨੇ ਦੀਰੈਕਤਰ ਦ ਲਾ ਸਯੂਰਤੇ ਯੇਨੇਗਲ ਦੀ ਹਦਾਇਤ ਅਨੁਸਾਰ ਸਾਵਰਕਰ ਨੂੰ ਫ਼ਰਾਰ ਹੋਣ ਤੋਂ ਰੋਕਣ ਦੇ ਲੋੜੀਂਦੇ ਪ੍ਰਬੰਧ ਕੀਤੇ ਸਨ।"

ਅਦਾਲਤ ਨੇ ਫੈਸਲਾ ਦਿੱਤਾ :

"ਬਿਆਨਾਤ ਉਤੇ ਗ਼ੌਰ ਕਰਨ ਤੋਂ ਮਗਰੋਂ ਇਹ ਸਾਫ਼ ਹੋ ਗਿਆ ਹੈ ਕਿ ਇਹ ਮੁਕੱਦਮਾ ਵਿਦੇਸ਼ੀ ਇਲਾਕੇ ਵਿਚ ਕਿਸੇ ਪਨਾਹਗੁਜ਼ੀਰ ਨੂੰ ਧੋਖੇ ਜਾਂ ਧੱਕੇ ਨਾਲ ਕਾਬੂ ਕਰਨ ਦਾ ਮੁਕੱਦਮਾ ਨਹੀਂ ਹੈ। ਸਾਵਰਕਰ ਨੂੰ ਗ੍ਰਿਫ਼ਤਾਰ ਕਰਕੇ ਭਾਰਤ ਲਿਜਾਣ ਲਈ ਬਰਤਾਨਵੀ ਅਧਿਕਾਰੀਆਂ ਨੂੰ ਸੌਂਪਣ ਦੇ ਹਾਲਾਤ ਨੂੰ ਵੇਖਦਿਆਂ ਅਜਿਹਾ ਪ੍ਰਤੀਤ ਨਹੀਂ ਹੁੰਦਾ ਕਿ ਇਸਦੇ ਨਾਲ ਫਰਾਂਸ ਦੀ ਪ੍ਰਭੁਸੱਤਾ ਦੀ ਕੋਈ ਉਲੰਘਣਾ ਕੀਤੀ ਗਈ ਹੈ। ਇਸ ਮਾਮਲੇ ਵਿਚ ਜਿੰਨੇ ਬੰਦੇ ਵੀ ਸ਼ਾਮਿਲ ਸਨ, ਉਹਨਾਂ ਜੋ ਕੁਝ ਵੀ ਕੀਤਾ, ਸਦਭਾਵ ਕਾਰਣ ਕੀਤਾ ਅਤੇ ਉਹਨਾਂ ਇਹ ਸੋਚਿਆ ਵੀ ਨਹੀਂ ਕਿ ਉਹ ਕੋਈ ਗ਼ੈਰ-ਕਾਨੂੰਨੀ ਕੰਮ ਕਰ ਰਹੇ ਹਨ।

ਉਕਤ ਹਾਲਾਤ ਨੂੰ ਵੇਖਦਿਆਂ ,ਇਹ ਸਪਸ਼ਟ ਹੁੰਦਾ ਹੈ ਕਿ ਕੁਦਰਤੀ ਤੌਰ 'ਤੇ ਹੀ ਬਰਤਾਨਵੀ ਪੁਲੀਸ ਇਹ ਵਿਸ਼ਵਾਸ ਕਰ ਰਹੀ ਸੀ ਕਿ ਬ੍ਰਿਗੇਡੀਅਰ ਨੇ ਆਪਣੇ ਅਫਸਰਾਂ ਦੀ ਹਦਾਇਤ ਦੀ ਪਾਲਣਾ ਕੀਤੀ ਹੈ ਅਤੇ ਉਸਦੀ ਕਾਰਗੁਜ਼ਾਰੀ ਅਫ਼ਸਰਾਂ ਨੂੰ ਪ੍ਰਵਾਨ ਹੈ ਕਿਉਂਕਿ 9 ਜੁਲਾਈ ਸਵੇਰ ਤਕ ਅਰਥਾਤ ਜਹਾਜ਼ ਦੇ ਮਾਰਸੱਈ ਤੋਂ ਰਵਾਨਾ ਹੋਣ ਤਕ ਬ੍ਰਿਗੇਡੀਅਰ ਦੇ ਅਫਸਰਾਂ ਨੇ ਉਸਦੀ ਕਾਰਕਰਦਗੀ ਨੂੰ ਨਾ-ਮਨਜ਼ੂਰ ਨਹੀ ਕੀਤਾ ਸੀ।

ਅਸੀਂ ਮੰਨਦੇ ਹਾਂ ਕਿ ਸਾਵਰਕਰ ਨੂੰ ਗ੍ਰਿਫ਼ਤਾਰ ਕਰਕੇ ਬਰਤਾਨਵੀ ਪੁਲੀਸ ਦੇ ਹਵਾਲੇ ਕਰਨ ਵਿਚ ਬੇਕਾਇਦਗੀ ਹੋਈ ਹੈ ਪਰ ਉੱਪਰ ਬਿਆਨ ਕੀਤੇ ਹਾਲਾਤ ਵਿਚ ਅੰਤਰ-ਰਾਸ਼ਟਰੀ ਕਾਨੂੰਨ ਦੀ ਕਿਸੇ ਧਾਰਾ ਅਧੀਨ ਕਿਸੇ ਹਕੂਮਤ ਨੂੰ ਇਹ ਅਧਿਕਾਰ ਨਹੀਂ ਮਿਲਦਾ ਕਿ ਉਹ ਆਪਣੀ ਹਿਰਾਸਤ ਵਿਚਲੇ ਕੈਦੀ ਨੂੰ ਇਸ ਬਿਨਾ 'ਤੇ ਵਾਪਸ ਮੰਗੇ ਕਿ ਕੈਦੀ ਗਲਤੀ ਨਾਲ ਉਸਦੇ ਸਪੁਰਦ ਕਰ ਦਿੱਤਾ ਗਿਆ ਹੈ।"

ਵਿਸ਼ੇਸ਼ ਅਦਾਲਤ ਦੇ ਫ਼ੈਸਲੇ ਨੇ ਸਾਰੀ ਦੁਨੀਆ ਨੂੰ ਚੌਂਕਾ ਦਿੱਤਾ ਕਿਉਂਕਿ ਇਹ ਫ਼ੈਸਲਾ ਅੰਤਰ-ਰਾਸ਼ਟਰੀ ਕਾਨੂੰਨ ਅਧੀਨ ਪਨਾਹਗੀਰੀ ਦੇ ਸਥਾਪਿਤ ਅਧਿਕਾਰ ਨਾਲ ਇਕ ਕੋਝਾ ਮਜ਼ਾਕ ਸੀ।

ਹੈਮਲਿਨ ਨੇ 'ਲਾ' ਫੇਅਰਜ਼ ਸਾਵਰਕਰ (ਏਕਸਤ੍ਰੈ ਦ ਰਕਯੀ ਯੇਨੇਗਲ ਦ ਯੂਰੀ-ਪ੍ਰੋਦੈਂਸ ਦ ਦੌਕਤੋਰੀਨ ਏ ਦ ਲੇਯਸ ਲਾਸਿਓਂ ਕੋਲੋਨਿਆਲ 1911) ਵਿਚ ਫਰਾਂਸਿਸੀ ਦ੍ਰਿਸ਼ਟੀਕੋਣ ਦਾ ਸਮਰਥਨ ਕੀਤਾ। ਬੈਟੀ ਨੇ 'ਲਾ ਮੈਗਜ਼ੀਨ ਐਂਡ ਰੀਵਿਊ, 36 (1911) ਦੇ ਪੰਨਾ 326, 330 'ਤੇ ਅਤੇ ਅੰਤਰ-ਰਾਸ਼ਟਰੀ ਕਾਨੂੰਨ ਦੇ ਹੋਰਨਾਂ ਧੁਰੰਦਰਾਂ ਨੇ ਸਾਲਸੀ ਅਦਾਲਤ ਦੇ ਇਸ ਫੈਸਲੇ ਦੀ ਬੜੀ ਸਖ਼ਤ ਆਲੋਚਨਾ ਕੀਤੀ। ਓਪਨਹੇਮ ਨੇ 'ਇੰਟਰ ਨੈਸ਼ਨਲ ਲਾ' (ਭਾਗ I, 8ਵਾਂ ਸੰਸਕਰਣ, ਪੰਨਾ 703) ਵਿੱਚ ਇਸ ਫਰਾਂਸ ਬਨਾਮ ਗ੍ਰੇਟ ਬ੍ਰਿਟੇਨ ਮੁਕੱਦਮੇ ਦਾ ਸਾਰਾਂਸ਼ ਦਿੱਤਾ।

ਹੇਗ ਅਦਾਲਤ ਦੇ ਇਸ ਫੈਸਲੇ ਦੀ ਅਲੋਚਨਾ ਬ੍ਰਿਟਿਸ਼ ਪਾਰਲੀਮੈਂਟ ਦੇ ਕੁੱਝ

ਮੈਂਬਰਾਂ ਨੇ ਵੀ ਕੀਤੀ। ਭਾਰਤੀ ਦੇਸ਼ ਭਗਤ ਸ਼ਿਆਮ ਕ੍ਰਿਸ਼ਨ ਵਰਮਾ ਦੀ ਸੰਪਾਦਨਾ ਹੇਠ ਯੋਰਪ ਤੋਂ ਛਪਦੇ ਪ੍ਰਸਿਧ ਪਰਚੇ 'ਸੋਸ਼ਲਿਸਟ' ਨੇ ਟਿੱਪਣੀ ਕੀਤੀ :

"ਹੇਗ ਦੀ ਅੰਤਰ-ਰਾਸ਼ਟਰੀ ਵਿਸ਼ੇਸ਼ ਅਦਾਲਤ ਦੇ ਫ਼ੈਸਲੇ ਨੇ ਰਾਜਨੀਤਿਕ ਸ਼ਰਨਾਰਥੀਆਂ ਦੇ ਆਮ ਤੌਰ 'ਤੇ ਅਧਿਕਾਰ ਸਮਝੇ ਜਾਂਦੇ ਹੱਕਾਂ ਦੀ ਰਾਖੀ ਬਾਰੇ ਸਾਰਾ ਵਿਸ਼ਵਾਸ਼ ਹਿਲਾ ਸੁੱਟਿਆ ਹੈ। ਇਹ ਵੇਖ ਕੇ ਅਫ਼ਸੋਸ ਹੁੰਦਾ ਹੈ ਕਿ ਆਜ਼ਾਦੀ ਲਈ ਪਿਆਰ ਦਾ ਦਾਅਵਾ ਕਰਨ ਵਾਲੀਆਂ ਪ੍ਰਮੁਖ ਕੌਮਾਂ ਵੀ ਰਾਜਨੀਤਿਕ ਲਿਹਾਜ਼ਦਾਰੀ ਦੇ ਅੜਿੱਕੇ ਚੜ੍ਹ ਕੇ ਇਹਨਾਂ ਹੱਕਾਂ ਨੂੰ ਤਸਲੀਮ ਕਰਨ ਵਿਚ ਸੁਸਤ ਹੋ ਜਾਂਦੀਆਂ ਹਨ। ਲਯੂਮਾਨੀਤੇ ਦਾ ਇਹ ਸਿੱਟਾ ਕੱਢਣਾ ਹਰ ਤਰ੍ਹਾਂ ਨਾਲ ਸਹੀ ਹੈ ਕਿ ਫਰਾਂਸ ਦਾ ਇਸ ਕਾਨੂੰਨੀ ਮਸਲੇ ਨੂੰ ਪੈਂਦੀ ਸੱਟੇ ਹੀ ਸਾਲਸੀ ਸਪੁਰਦ ਕਰਨਾ ਵਿਓਂਤ ਪੱਖੋਂ ਇਹ ਗਲਤੀ ਸੀ। ਬ੍ਰਿਟਿਸ਼ ਪਾਰਲੀਮੈਂਟ ਦੇ ਮੈਂਬਰ ਸਾਡੇ ਇੱਕ ਮਿੱਤਰ ਨੇ ਭਰੋਸੇ ਨਾਲ ਆਖਿਆ ਸੀ ਕਿ ਜਿਸ ਢੰਗ ਨਾਲ ਫਰਾਂਸ ਨੇ ਮੁਕੱਦਮਾ ਪੇਸ਼ ਕੀਤਾ ਹੈ, ਉਸ ਵਿਚੋਂ ਸਾਰੇ ਮਜ਼ਬੂਤ ਆਧਾਰ ਗਾਇਬ ਹਨ, ਇਸ ਲਈ ਉਸਦਾ ਮੁਕੱਦਮਾ ਹਾਰਨਾ ਯਕੀਨੀ ਹੈ।"

ਅੰਤਰ-ਰਾਸ਼ਟਰੀ ਕਾਨੂੰਨ ਦੇ ਮਾਹਿਰ ਡਾ. ਓਪਨਹੇਮ ਨੇ ਇਸ ਮੁਕੱਦਮੇ ਬਾਰੇ ਨਿਮਨ ਲਿਖਤ ਟਿੱਪਣੀ ਕੀਤੀ :

"ਇਸ ਫੈਸਲੇ ਨਾਲ ਪਨਾਹਗੀਰੀ ਦਾ ਅਧਿਕਾਰ ਪੱਤਣ ਨੂੰ ਜਾ ਲਗਦਾ ਹੈ। ਚਰਮ-ਸਥਿਤੀ ਤੋਂ ਵੇਖੀਏ ਤਾਂ ਇਸ ਫੈਸਲੇ ਦਾ ਰੂਪ ਇਹ ਹੈ ਕਿ ਮੰਨ ਲਵੋ ਕਰੋਪੋਤਕਿਨ ਨਾਂ ਦੇ ਇਕ ਸ਼ਹਿਜ਼ਾਦੇ ਨੂੰ ਬ੍ਰਿਟਿਸ਼ ਸਰਕਾਰ ਦੀ ਸਹਿਮਤੀ ਤੋਂ ਬਿਨਾਂ, ਬ੍ਰਿਟਿਸ਼ ਪੁਲੀਸ ਦੀ ਮਿਲੀ ਭਗਤ ਨਾਲ ਰੂਸੀ ਏਜੰਟ ਅਗਵਾ ਕਰਕੇ ਲੈ ਜਾਂਦੇ ਹਨ, ਤਾਂ ਉਸਨੂੰ ਵਾਪਸ ਲਿਆਉਣ ਲਈ ਅੰਤਰ-ਰਾਸ਼ਟਰੀ ਕਾਨੂੰਨ ਦੇ ਕਿਸੇ ਨਿਯਮ ਤੋਂ ਸਹਾਇਤਾ ਨਹੀਂ ਲਈ ਜਾ ਸਕਦੀ। ਇਸ ਫ਼ੈਸਲੇ ਤੋਂ ਇਹ ਸਮਝ ਪੈਂਦੀ ਹੈ ਕਿ ਹੇਗ ਦੀ ਕੌਮਾਂਤਰੀ ਸਾਲਸੀ ਅਦਾਲਤ ਕਾਇਮ ਕਰਨ ਦੀ ਸਖ਼ਤ ਲੋੜ ਹੈ, ਜਿਸ ਪਾਸੋਂ ਨਿਖੇਧਪੂਰਨ ਸਮਝੌਤਿਆਂ ਦੀ ਥਾਂ ਵਿਵੇਕਪੂਰਨ ਪ੍ਰਭੁਤਾ-ਭਰੇ ਫ਼ੈਸਲੇ ਲਏ ਜਾ ਸਕਣ।"

ਇਸ ਤਰ੍ਹਾਂ ਆਪਣੀ ਮਾਤਭੂਮੀ ਨੂੰ ਪਿਆਰ ਕਰਨ ਵਾਲੇ ਅਤੇ ਉਸਨੂੰ ਦਮਨਕਾਰੀ ਅੰਗਰੇਜ਼ੀ ਹਕੂਮਤ ਤੋਂ ਆਜ਼ਾਦੀ ਦਿਵਾਉਣ ਲਈ ਆਪਣੀ ਜਾਨ ਨੂੰ ਖ਼ਤਰੇ ਵਿਚ ਪਾਉਣ ਵਾਲੇ ਇੱਕ ਮਹਾਨ ਦੇਸ਼ ਭਗਤ ਅਤੇ ਕ੍ਰਾਂਤੀਕਾਰੀ ਵਿਰੁੱਧ ਚੱਲੇ ਮੁਕੱਦਮੇ ਦਾ ਭੋਗ ਪਿਆ। ਇਸ ਮੁਕੱਦਮੇ ਨੇ ਦੁਨੀਆ ਭਰ ਦੇ ਅਖ਼ਬਾਰਾਂ ਦੇ ਪਹਿਲੇ ਪੰਨਿਆਂ 'ਤੇ ਸੰਘਰਸ਼ਸ਼ੀਲ ਭਾਰਤ ਦੀਆਂ ਤਾਂਘਾਂ ਨੂੰ ਪ੍ਰਕਾਸ਼ਮਾਨ ਕੀਤਾ ਅਤੇ ਭਾਰਤ ਵਿੱਚ ਵੀ ਤੇ ਵਿਦੇਸ਼ਾਂ ਵਿੱਚ ਵੀ ਰਾਜਨੀਤਿਕ ਚੇਤਨਾ ਨੂੰ ਸੁਰਜੀਤ ਕੀਤਾ। ਇਸ ਮੁਕੱਦਮੇ ਨੇ ਅੰਤਰ-ਰਾਸ਼ਟਰੀ ਕਾਨੂੰਨ ਉੱਤੇ ਸਾਵਰਕਰ ਦੇ ਵਿਅਕਤਿੱਤਵ ਦੀ ਛਾਪ ਅਤੇ ਦੱਬੇ-ਕੁਚਲੇ ਲੋਕਾਂ ਨੂੰ ਮੁਕਤੀ ਦਿਵਾਉਣ ਲਈ ਦਲੇਰੀ ਭਰਪੂਰ ਯਤਨ ਕਰਨ ਵਾਲੇ ਆਜ਼ਾਦੀ ਦੇ ਘੁਲਾਟੀਏ ਦੀਆਂ ਪੈੜਾਂ ਅੰਕਿਤ ਕੀਤੀਆਂ। ਇਸਦਾ ਪ੍ਰਭਾਵ ਏਡਾ ਜ਼ਬਰਦਸਤ ਸੀ ਕਿ ਇਸਨੇ ਫਰਾਂਸ ਦੇ ਪ੍ਰਧਾਨ ਮੰਤਰੀ ਸ੍ਰੀ ਬ੍ਰੀਯੋਂ ਦੇ ਪਤਨ ਦੀ ਪ੍ਰਕ੍ਰਿਆ ਨੂੰ ਤਿੱਖਾ ਕੀਤਾ, ਜਿਸਨੂੰ ਹੇਗ ਅਦਾਲਤ ਦੇ ਫੈਸਲੇ ਮਗਰੋਂ ਅਸਤੀਫ਼ਾ ਦੇਣ ਲਈ ਮਜਬੂਰ ਹੋਣਾ ਪਿਆ।

# ਮੋਹਨਦਾਸ ਕਰਮਚੰਦ ਗਾਂਧੀ

*(1869-1948)*

ਮੋਹਨ੍ਹਦਾਸ ਕਰਮਚੰਦ ਗਾਂਧੀ ਦਾ ਜਨਮ 2 ਅਕਤੂਬਰ, 1869 ਨੂੰ ਗੁਜਰਾਤ ਦੇ ਪੋਰਬੰਦਰ ਵਿਖੇ ਹੋਇਆ। ਉਹ ਤਿੰਨਾਂ ਭਰਾਵਾਂ ਚੋਂ ਸਭ ਤੋਂ ਛੋਟਾ ਸੀ। ਉਹਨਾਂ ਦੀ ਇਕ ਭੈਣ ਵੀ ਸੀ। ਉਸਦਾ ਪਿਤਾ ਕਰਮਚੰਦ ਉੱਤਮਚੰਦ ਪੋਰਬੰਦਰ ਦਾ ਪ੍ਰਧਾਨ ਮੰਤਰੀ ਸੀ।

1887 ਤਕ ਗਾਂਧੀ ਸਕੂਲੇ ਪੜ੍ਹਦਾ ਰਿਹਾ। 1881 ਵਿਚ ਉਸਦਾ ਵਿਆਹ ਕਸਤੂਰ ਬਾਈ ਨਾਲ ਹੋ ਗਿਆ। ਨੌਂ ਮਹੀਨੇ ਕਾਲਜ ਵਿਚ ਪੜ੍ਹਣ ਮਗਰੋਂ ਉਹ ਸਤੰਬਰ, 1881 ਵਿਚ ਵਕਾਲਤ ਪੜ੍ਹਣ ਲਈ ਇੰਗਲੈਂਡ ਚਲਾ ਗਿਆ। ਇੰਗਲੈਂਡ ਰਹਿੰਦਿਆਂ ਹੀ ਗਾਂਧੀ ਨੇ ਪਹਿਲੀ ਵਾਰੀ, 1889 ਵਿਚ, 'ਭਗਵਦ ਗੀਤਾ' ਪੜ੍ਹੀ। 1891 ਵਿਚ ਭਾਰਤ ਮੁੜ ਕੇ ਉਸਨੇ ਵਕਾਲਤ ਸ਼ੁਰੂ ਕਰ ਦਿੱਤੀ।

ਅਪਰੈਲ 1893 ਵਿੱਚ ਗਾਂਧੀ ਨੂੰ ਸੇਠ ਅਬਦੁੱਲਾ ਨਾਂ ਦੇ ਇਕ ਵਪਾਰੀ ਨੇ ਨੌਕਰੀ 'ਤੇ ਨਾਟਾਲ ਸੱਦ ਲਿਆ। ਉੱਥੇ ਪੁੱਜ ਕੇ ਛੇਤੀ ਹੀ ਉਸਨੇ ਆਪ ਗੋਰਿਆਂ ਵਲੋਂ ਕਾਲਿਆਂ ਪ੍ਰਤੀ ਕੀਤੇ ਜਾ ਰਹੇ ਸਖ਼ਤ ਵਿਵਹਾਰ ਨੂੰ ਮਹਿਸੂਸ ਕੀਤਾ। ਉੱਥੇ ਹੀ ਉਸਨੇ ਤਾਲਸਤਾਏ ਦੀ ਕਿਤਾਬ 'ਖ਼ੁਦਾਈ ਬਾਦਸ਼ਾਹਤ ਤੁਹਾਡੇ ਅੰਦਰ ਹੈ' ਪੜ੍ਹੀ ਅਤੇ ਉਸ ਦੀਆਂ ਰਚਨਾਵਾਂ ਤੋਂ ਬਹੁਤ ਪ੍ਰਭਾਵਿਤ ਹੋਇਆ।

19 ਸਤੰਬਰ, 1914 ਨੂੰ ਗਾਂਧੀ ਭਾਰਤ ਮੁੜ ਆਇਆ। ਫਰਵਰੀ-ਮਾਰਚ 1915 ਵਿੱਚ ਕੁੱਝ ਸਮਾਂ ਸ਼ਾਂਤੀਨਿਕੇਤਨ ਵਿਖੇ ਵਿਘਨ ਪੂਰਬ ਗੁਜ਼ਾਰ ਕੇ ਉਸਨੇ ਆਪਣੇ 'ਫ਼ੀਨਿਕਸ' ਦੇ ਸਾਥੀਆਂ ਨੂੰ ਇਕੱਠੇ ਕੀਤਾ ਅਤੇ 25 ਮਈ, 1915 ਨੂੰ ਅਹਿਮਦਾਬਾਦ ਸ਼ਹਿਰ ਵਿਚ 'ਸੱਤਿਆਗ੍ਰਹਿ ਆਸ਼ਰਮ' ਕਾਇਮ ਕਰ ਲਿਆ।

1917-18 ਦੌਰਾਨ ਗਾਂਧੀ ਨੇ ਚੰਪਾਰਨ (ਬਿਹਾਰ) ਅਤੇ ਕੈਰਾ (ਗੁਜਰਾਤ) ਦੇ ਦੋ ਅੰਦੋਲਨਾਂ ਵਿੱਚ ਅਤੇ ਅਹਿਮਦਾਬਾਦ ਦੇ ਮਜ਼ਦੂਰ ਸੰਘਰਸ਼ ਵਿੱਚ ਭਾਗ ਲਿਆ।

11 ਨਵੰਬਰ, 1918 ਨੂੰ ਪਹਿਲਾ ਵਿਸ਼ਵ ਯੁੱਧ ਸਮਾਪਤ ਹੋਇਆ। ਇਸਦੇ ਨਾਲ ਹੀ ਰਾਜਧ੍ਰੋਹੀ ਗਤੀਵਿਧੀਆਂ ਨੂੰ ਠੱਲ੍ਹ ਪਾਉਣ ਲਈ ਭਾਰਤ ਲਈ ਰੌਲਟ ਬਿਲ ਤਿਆਰ ਕੀਤਾ ਗਿਆ। ਗਾਂਧੀ ਨੇ ਦਮਨਕਾਰੀ ਤਰੀਕਿਆਂ ਦੀ ਕਰੜੀ ਆਲੋਚਨਾ ਕੀਤੀ ਅਤੇ ਭਾਰਤੀ ਰਾਸ਼ਟਰਵਾਦ ਦੇ ਪੁਨਰ ਜਾਗਰਣ ਦੇ ਨੇਤਾ ਦੇ ਰੂਪ ਵਿਚ ਉੱਭਰ ਕੇ ਸਾਮ੍ਹਣੇ ਆਇਆ। ਗਾਂਧੀ ਨੇ ਰੌਲਟ ਬਿਲਾਂ ਵਿਰੁੱਧ ਰੋਸ ਪ੍ਰਗਟ ਕੀਤਾ ਅਤੇ 28 ਫਰਵਰੀ, 1919 ਨੂੰ 'ਸੱਤਿਆਗ੍ਰਹਿ ਸਭਾ' ਕਾਇਮ ਕੀਤੀ। ਇਸ ਸਭਾ ਦੇ ਮੈਂਬਰਾਂ ਨੇ ਅਪਰੈਲ 1919 ਵਿੱਚ ਸ਼ਾਂਤਮਈ ਢੰਗ ਨਾਲ ਰਾਜਧ੍ਰੋਹ ਸੰਬੰਧੀ ਕਾਨੂੰਨ ਦੀ ਉਲੰਘਣਾ ਕੀਤੀ।

10 ਮਾਰਚ, 1922 ਨੂੰ ਉਸਨੂੰ ਗ੍ਰਿਫ਼ਤਾਰ ਕਰਕੇ ਛੇ ਸਾਲਾਂ ਲਈ ਜੇਲ੍ਹ ਭੇਜ ਦਿੱਤਾ ਗਿਆ, ਪਰ ਮਿਆਦ ਮੁੱਕਣ ਤੋਂ ਪਹਿਲਾਂ ਹੀ ਉਸਨੂੰ 5 ਫਰਵਰੀ, 1924 ਨੂੰ ਰਿਹਾਅ ਕਰ ਦਿੱਤਾ ਗਿਆ।

1924 ਤੋਂ 1929 ਤਕ ਗਾਂਧੀ ਨੇ ਮੁੱਖ ਤੌਰ 'ਤੇ ਆਪਣੇ ਆਪ ਨੂੰ ਤਾਮੀਰੀ ਪ੍ਰੋਗਰਾਮਾਂ ਪ੍ਰਤੀ

ਸਮਰਪਿਤ ਕੀਤਾ ਅਤੇ ਕਈ ਸਤਿਆਗ੍ਰਹਿ ਅੰਦੋਲਨਾਂ ਵਿੱਚ ਭਾਗ ਲਿਆ। 1924 ਵਿਚ ਉਸਨੂੰ ਇੰਡੀਅਨ ਨੈਸ਼ਨਲ ਕਾਂਗਰਸ ਦਾ ਪ੍ਰਧਾਨ ਚੁਣਿਆ ਗਿਆ।

ਗਾਂਧੀ ਇਕ ਸਕ੍ਰਿਆ ਮਨੁੱਖ ਹੀ ਨਹੀਂ, ਵਿਚਾਰਵਾਨ ਮਨੁੱਖ ਵੀ ਸੀ। ਉਸਦੇ ਜੀਵਨ-ਦਰਸ਼ਨ ਅਤੇ ਉਸਦੇ ਰਾਜਨੀਤਿਕ, ਸਮਾਜਿਕ, ਧਾਰਮਿਕ ਅਤੇ ਆਰਥਿਕ ਵਿਚਾਰਾਂ 'ਤੇ ਬੜੇ ਵਿਸਥਾਰ ਨਾਲ ਅਧਿਐਨ ਹੋ ਚੁੱਕਾ ਹੈ।

ਅਨੇਕਾਂ ਨੇ ਗਾਂਧੀ ਨੂੰ ਬੁਨਿਆਦੀ ਤੌਰ 'ਤੇ ਇਕ ਧਾਰਮਿਕ ਵਿਅਕਤੀ ਆਖ਼ਿਆ ਹੈ ਜਦੋਂ ਕਿ ਦੂਜੇ ਉਸਨੂੰ ਭਾਰਤੀ ਰਾਸ਼ਟਰਵਾਦ ਦਾ ਨੇਤਾ ਆਖਦੇ ਹਨ।

ਉਸ ਦੀਆਂ ਆਦਤਾਂ ਬੜੀਆਂ ਨਿਯਮਬੱਧ ਅਤੇ ਯੁਕਤੀਪੂਰਨ ਸਨ ਅਤੇ ਉਸਦਾ ਜੀਵਨ ਬੜਾ ਸਾਤਵਿਕ ਢੰਗ ਦਾ ਸੀ। ਗਾਂਧੀ ਹਰ ਬੰਦੇ ਦੇ ਦਿਲੀ ਧਾਰਮਿਕ ਵਿਸ਼ਵਾਸ਼ਾਂ ਦੀ ਕਦਰ ਕਰਦਾ ਸੀ ਅਤੇ ਮਨੁੱਖਾਂ ਅਤੇ ਤ੍ਰੀਮਤਾਂ ਪ੍ਰਤੀ ਉਸਦਾ ਵਿਵਹਾਰ ਅਤਿਅੰਤ ਮਾਨਵਤਾ ਪੂਰਨ ਸੀ। ਜੋ ਕੋਈ ਵੀ ਉਸਦੀ ਮਦਦ ਲੈਣ ਲਈ ਉਸ ਕੋਲ ਜਾਂਦਾ ਸੀ, ਉਹ ਉਸ ਦੀਆਂ ਤਕਲੀਫ਼ਾਂ ਦੂਰ ਕਰਨ ਲਈ ਹਰ ਸੰਭਵ ਯਤਨ ਕਰਦਾ ਸੀ।

# ਮਹਾਤਮਾ ਗਾਂਧੀ ਵਿਰੁੱਧ ਮੁਕੱਦਮਾ

(1922)

'ਯੰਗ ਇੰਡੀਆ' ਵਿਚ ਅੰਗਰੇਜ਼ਾਂ ਵਿਰੁਧ ਚਾਰ ਅੱਗ-ਭੜਕਾਊ ਲੇਖ ਲਿਖਣ ਲਈ ਮਹਾਤਮਾ ਗਾਂਧੀ ਅਤੇ 'ਯੰਗ ਇੰਡੀਆ' ਦੇ ਪ੍ਰਕਾਸ਼ਕ ਸ਼ੰਕਰ ਲਾਲ ਬੰਕਰ ਵਿਰੁੱਧ, 1922 ਵਿਚ, ਦੰਡ ਸੰਹਿਤਾ ਦੀ ਧਾਰਾ 124-ਏ ਅਧੀਨ ਮੁਕੱਦਮਾ ਚਲਾਇਆ ਗਿਆ, ਜਿਸ ਵਿੱਚ ਉਹਨਾਂ ਨੂੰ ਸਜ਼ਾ ਹੋਈ। ਇਹ ਆਪਣੀ ਤਰ੍ਹਾਂ ਦਾ ਪਹਿਲਾ ਮੁਕੱਦਮਾ ਸੀ, ਜਿਸ ਨਾਲ ਭਾਰਤੀਆਂ ਦੇ ਅਸਹਿਯੋਗ ਅੰਦੋਲਨ ਦੀ ਨਿਯਮਕਤਾ ਅਤੇ ਨੈਤਿਕਤਾ ਜੁੜੀ ਹੋਈ ਸੀ।

ਗੁਜਰਾਤ ਹਾਈ ਕੋਰਟ ਦੇ ਸਤਿਕਾਰਤ ਚੀਫ਼ ਜਸਟਿਸ ਜੇ. ਐਮ. ਸ਼ੈਲਟ ਨੇ ਇਸ ਮੁਕੱਦਮੇ ਨੂੰ ਇਸ ਪ੍ਰਕਾਰ ਬਿਆਨ ਕੀਤਾ ਹੈ :

"ਸੁਕਰਾਤ ਵਿਰੁੱਧ ਚੱਲੇ ਮੁਕੱਦਮੇ ਨੂੰ ਛੱਡ ਕੇ, ਗਾਂਧੀ ਜੀ ਵਿਰੁੱਧ ਚਲਾਏ ਗਏ ਮੁਕੱਦਮੇ ਦੀ ਤੁਲਨਾ ਦਾ ਕੋਈ ਹੋਰ ਮੁਕੱਦਮਾ ਮਨੁੱਖੀ ਇਤਿਹਾਸ ਵਿਚ ਨਜ਼ਰ ਨਹੀਂ ਆਉਂਦਾ ਕਿ ਜਿਸਨੇ ਲੋਕਾਂ ਵਿਚ ਏਨੀ ਰੁਚੀ ਜਗਾਈ ਹੋਵੇ ਅਤੇ ਜਿਸਦਾ ਡੂੰਘਾ ਪ੍ਰਭਾਵ ਸਾਰੀ ਮਨੁੱਖਤਾ ਦੇ ਜੀਵਨ 'ਤੇ ਪਿਆ ਹੋਵੇ। ਕਿਉਂਕਿ ਇਹ ਮੁਕੱਦਮਾ ਅਸਲੋਂ ਨੈਤਿਕਤਾ ਬਨਾਮ ਕਾਨੂੰਨ ਦਾ ਮੁਕੱਦਮਾ ਸੀ, ਇਸ ਲਈ ਕੁਦਰਤੀ ਤੌਰ 'ਤੇ ਹੀ ਗਾਂਧੀ ਜੀ ਵਿਰੁੱਧ ਇਹ ਮੁਕੱਦਮਾ ਸੁਕਰਾਤ ਵਾਲੇ ਮੁਕੱਦਮੇ ਦੇ ਸੰਬੰਧਿਤ ਮਾਮਲਿਆਂ ਨੂੰ ਦਿਮਾਗ ਵਿੱਚ ਲੈ ਆਉਂਦਾ ਹੈ।

ਸੁਣਵਾਈ ਕਰ ਰਹੀਆਂ ਵਿਸ਼ੇਸ਼ ਅਦਾਲਤਾਂ ਪ੍ਰਤੀ ਸੁਕਰਾਤ ਅਤੇ ਗਾਂਧੀ ਜੀ, ਦੋਵਾਂ ਦੇ ਵਿਵਹਾਰ ਦੀ ਸਮਾਨਤਾ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਦੋਵਾਂ ਨੇ ਸੱਚ ਨੂੰ ਕਾਨੂੰਨ ਤੋਂ ਉੱਚਾ ਮੰਨਿਆ ਅਤੇ ਕਾਨੂੰਨ ਤੋੜਣ ਲਈ ਬਣਦੀ ਸਜ਼ਾ ਦੀ ਮੰਗ ਕੀਤੀ।"

ਇੱਕ ਪਾਸੇ ਸਰਕਾਰ ਪ੍ਰਤੀ ਅਧੀਨਤਾ ਦੇ ਮਾਮਲੇ ਨਾਲ ਅਤੇ ਦੂਜੇ ਪਾਸੇ ਸੰਬੰਧਿਤ ਵਿਅਕਤੀ ਦੇ ਫਰਜ਼ ਅਤੇ ਨੈਤਿਕਤਾ ਵਿੱਚ ਵਿਸ਼ਵਾਸ਼ ਦੇ ਮਾਮਲੇ ਨਾਲ ਜੁੜਿਆ ਹੋਣ ਕਾਰਣ ਗਾਂਧੀ ਜੀ ਵਾਲਾ ਮੁਕੱਦਮਾ ਸੁਕਰਾਤ ਵਾਲੇ ਮੁਕੱਦਮੇ ਦਾ ਸਗੋਤੀ ਬਣ ਜਾਂਦਾ ਹੈ।

4 ਮਾਰਚ, 1922 ਨੂੰ ਸਪ੍ਰਿਸ਼ਦ ਗਵਰਨਰ ਨੇ ਗਾਂਧੀ ਜੀ ਅਤੇ ਉਸਦੇ ਪ੍ਰਕਾਸ਼ਕ ਸ਼ੰਕਰਲਾਲ ਘੇਲਾਭਾਈ ਬੰਕਰ ਵਿਰੁੱਧ ਮੁਕੱਦਮਾ ਚਲਾਉਣ ਦੀ ਆਗਿਆ ਦਿੰਦਿਆਂ ਨਿਮਨ ਲਿਖਤ ਹੁਕਮ ਪਾਸ ਕੀਤਾ ਸੀ :

"ਭਾਰਤੀ ਦੰਡ ਸੰਹਿਤਾ 1898 ਦੀ ਧਾਰਾ 196 ਅਧੀਨ ਕਾਰਵਾਈ ਕਰਦਿਆਂ ਸਪ੍ਰਿਸ਼ਦ ਗਵਰਨਰ ਅਹਿਮਦਾਬਾਦ ਦੇ ਜ਼ਿਲ੍ਹਾ ਪੁਲੀਸ ਮੁਖੀ ਡੇਨੀਅਲ ਹੀਲੀ ਨੂੰ ਇਹ ਅਧਿਕਾਰ ਦਿੰਦਾ ਹੈ ਕਿ ਉਹ ਅਹਿਮਦਾਬਾਦ ਤੋਂ ਛਪਣ ਵਾਲੇ ਅਖ਼ਬਾਰ ਦੇ ਸੰਪਾਦਕ ਮੋਹਨਦਾਸ

ਕਰਮਚੰਦ ਗਾਂਧੀ ਅਤੇ ਪ੍ਰਕਾਸ਼ਕ ਸ਼ੰਕਰਲਾਲ ਘੇਲਾਭਾਈ ਬੈਂਕਰ ਵਿਰੁੱਧ ਉਕਤ ਅਖ਼ਬਾਰ ਦੇ ਅੰਕਾਂ ਵਿਚ ਛਪੇ ਹੇਠ ਲਿਖੇ ਲੇਖਾਂ ਕਾਰਨ ਭਾਰਤੀ ਦੰਡ ਸੰਹਿਤਾ, 1860 ਦੀ ਧਾਰਾ 124-ਏ ਅਧੀਨ ਸ਼ਿਕਾਇਤ ਦਰਜ ਕਰੇ :

| ਨੰਬਰ | ਲੇਖ | ਪ੍ਰਕਾਸ਼ਨ ਮਿਤੀ |
|---|---|---|
| 1. | ਅਸੰਤੁਸ਼ਟਤਾ — ਇੱਕ ਗੁਣ | 15 ਜੂਨ, 1921 |
| 2. | ਵਫ਼ਾਦਾਰੀ ਵਿੱਚ ਮੁਦਾਖ਼ਲਤ | 29 ਸਤੰਬਰ, 1921 |
| 3. | ਇੱਕ ਅੜਾਉਣੀ ਤੇ ਉਸਦਾ ਹੱਲ | 15 ਦਸੰਬਰ, 1921 |
| 4. | ਪਿਤਰਾਂ ਦੀ ਰੂਹ ਨੂੰ ਹਲੂਣਾ | 23 ਫ਼ਰਵਰੀ, 1922 |

11 ਮਾਰਚ, 1922 ਨੂੰ ਮਹਾਤਮਾ ਗਾਂਧੀ ਅਤੇ ਸ਼ੰਕਰਲਾਲ ਬੈਂਕਰ ਨੂੰ ਗ੍ਰਿਫ਼ਤਾਰ ਕਰਕੇ ਅਹਿਮਦਾਬਾਦ ਦੇ ਐਡੀਸ਼ਨਲ ਜ਼ਿਲ੍ਹਾ ਮੈਜਿਸਟ੍ਰੇਟ ਸ੍ਰੀ ਐਲ. ਐਨ. ਬਰਾਉਨ ਸਾਮ੍ਹਣੇ ਪੇਸ਼ ਕੀਤਾ ਗਿਆ।

ਜਦੋਂ ਮੋਹਨਦਾਸ ਕਰਮਚੰਦ ਗਾਂਧੀ, ਉਮਰ 53 ਸਾਲ, ਜ਼ਾਤ ਹਿੰਦੂ ਬਾਣੀਆ, ਕਿੱਤਾ ਖੇਤੀ ਅਤੇ ਬੁਣਾਈ, ਵਾਸੀ ਸਾਬਰਮਤੀ ਆਸ਼ਰਮ ਅਤੇ ਸ਼ੰਕਰਲਾਲ ਘੇਲਾਭਾਈ ਬੈਂਕਰ, ਉਮਰ 32 ਸਾਲ, ਜ਼ਾਤ ਹਿੰਦੂ ਬਾਣੀਆ, ਕਿੱਤਾ ਜ਼ਮੀਨ ਜਾਇਦਾਦ ਵਾਲਾ, ਵਾਸੀ ਚੌਪਾਟੀ, ਬੰਬਈ ਨੂੰ ਦੰਡ ਸੰਹਿਤਾ ਦੀ ਧਾਰਾ 124-ਏ ਅਧੀਨ ਦਰਜ ਮੁਕੱਦਮੇ ਦੀ ਸੁਣਵਾਈ ਲਈ ਅਦਾਲਤ (ਮੁਕੱਦਮਾ ਨੰਬਰ 1, 1922) ਵਿਚ ਸਵੇਰੇ ਗਿਆਰਾਂ ਵਜੇ ਪੇਸ਼ ਕੀਤਾ ਗਿਆ ਤਾਂ ਸਰਕਾਰੀ-ਵਕੀਲ ਇਲਜ਼ਾਮਾਤ ਸਾਬਤ ਕਰਨ ਲਈ ਮੈਜਿਸਟ੍ਰੇਟ ਦੇ ਸਾਮ੍ਹਣੇ ਗਵਾਹੀਆਂ ਭੁਗਤਾ ਰਿਹਾ ਸੀ। ਮੁਲਜ਼ਿਮ ਮਹਾਤਮਾ ਗਾਂਧੀ ਨੇ ਕਿਹਾ :

"ਮੇਰਾ ਨਾਂ ਮੋਹਨਦਾਸ ਹੈ। ਮੇਰੇ ਪਿਤਾ ਦਾ ਨਾਂ ਕਰਮ ਚੰਦਰ ਗਾਂਧੀ ਹੈ। ਮੇਰੀ ਉਮਰ ਲਗਭਗ 53 ਸਾਲ ਹੈ। ਮੈਂ ਜ਼ਾਤ ਦਾ ਹਿੰਦੂ ਬਾਣੀਆ ਹਾਂ। ਮੇਰਾ ਕਿੱਤਾ ਖੇਤੀ ਅਤੇ ਕਤਾਈ-ਬੁਣਾਈ ਹੈ। ਮੈਂ ਸਾਬਰਮਤੀ ਆਸ਼ਰਮ ਦਾ ਵਾਸੀ ਹਾਂ।

"ਪ੍ਰਸ਼ਨ ਤੁਹਾਡੇ ਮੁਕੱਦਮੇ ਵਿਚ ਗਵਾਹ ਪੇਸ਼ ਹੋ ਚੁੱਕੇ ਹਨ। ਤੁਸੀਂ ਇਸ ਬਾਰੇ ਕੁੱਝ ਕਹਿਣਾ ਚਾਹੁੰਦੇ ਹੋ ?

"ਉੱਤਰ ਮੈਂ ਸਿਰਫ਼ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੋਂ ਤਕ ਸਰਕਾਰ ਪ੍ਰਤੀ ਅਸੰਤੁਸ਼ਟਤਾ ਦੀ ਗੱਲ ਹੈ, ਤਾਂ ਮੈਂ ਉਚਿਤ ਸਮਾਂ ਆਉਣ 'ਤੇ ਆਪਣੇ ਨਿਰਦੋਸ਼ ਹੋਣ ਦੀ ਵਕਾਲਤ ਕਰਾਂਗਾ। ਇਹ ਸਹੀ ਹੈ ਕਿ ਮੈਂ 'ਯੰਗ ਇੰਡੀਆ' ਦਾ ਸੰਪਾਦਕ ਹਾਂ ਅਤੇ ਮੇਰੀ ਮੌਜੂਦਗੀ ਵਿੱਚ ਪੜ੍ਹ ਕੇ ਸੁਣਾਏ ਗਏ ਲੇਖਾਂ ਦਾ ਲੇਖਕ ਮੈਂ ਹੀ ਹਾਂ ਅਤੇ ਮੈਨੂੰ ਅਖ਼ਬਾਰ ਦੇ ਪ੍ਰਕਾਸ਼ਕਾਂ-ਮਾਲਕਾਂ ਨੇ ਅਖ਼ਬਾਰ ਦੀ ਨੀਤੀ ਨਿਰਧਾਰਤ ਕਰਨ ਦਾ ਪੂਰਨ ਅਧਿਕਾਰ ਦਿੱਤਾ ਹੋਇਆ ਹੈ। ਮੈਂ ਏਨਾ ਹੀ ਦੱਸਣਾ ਚਾਹੁੰਦਾ ਹਾਂ।"

ਮੁਕੱਦਮੇ ਦੀ ਕਾਰਵਾਈ ਵਿਚ ਦਰਜ ਕੀਤਾ ਗਿਆ ਕਿ ਮੁਲਜ਼ਿਮ ਨੰਬਰ 1 ਆਪਣੇ ਬਚਾਅ ਲਈ ਕੋਈ ਗਵਾਹ ਪੇਸ਼ ਕਰਨਾ ਨਹੀਂ ਚਾਹੁੰਦਾ ਅਤੇ ਉਸਨੂੰ ਇਸ ਵਿੱਚ ਵੀ ਕੋਈ ਇਤਰਾਜ਼ ਨਹੀਂ ਹੈ ਕਿ ਬਿਨਾ ਦੇਰ ਕੀਤਿਆਂ ਸੈਸ਼ਨ ਅਦਾਲਤ ਵਿਚ ਸੁਣਵਾਈ ਅਰੰਭ ਕੀਤੀ ਜਾਵੇ।

ਮੁਲਜ਼ਿਮ ਨੰਬਰ 2 ਨੇ ਵੀ ਆਪਣੇ ਬਚਾਅ ਲਈ ਕੋਈ ਗਵਾਹ ਪੇਸ਼ ਕਰਨੋਂ ਨਾਂਹ ਕੀਤੀ ਹੈ ਅਤੇ ਬੇਨਤੀ ਕੀਤੀ ਹੈ ਕਿ ਮੁਕੱਦਮੇ ਦੀ ਸੁਣਵਾਈ ਛੇਤੀ ਕੀਤੀ ਜਾਵੇ।

ਵਿਦਵਾਨ ਮੈਜਿਸਟ੍ਰੇਟ ਨੇ ਧਾਰਾ 213 ਅਧੀਨ ਨਿਮਨ ਲਿਖਤ ਹੁਕਮ ਪਾਸ ਕੀਤਾ :

"ਮੁਲਜ਼ਿਮਾਨ 'ਤੇ 'ਯੰਗ ਇੰਡੀਆ' ਵਿੱਚ ਛਪੇ ਕੁੱਝ ਲੇਖਾਂ ਦੁਆਰਾ ਰਾਜਧ੍ਰੋਹ ਨੂੰ ਵਧਾਵਾ ਦੇਣ ਦਾ ਇਲਜ਼ਾਮ ਲਾਇਆ ਗਿਆ ਹੈ। ਮੁਲਜ਼ਿਮ ਨੰਬਰ 1 ਇਸ ਅਖ਼ਬਾਰ ਦਾ ਸੰਪਾਦਕ ਹੈ ਅਤੇ ਮੁਲਜ਼ਿਮ ਨੰਬਰ 2 ਇਸਦਾ ਛਾਪਕ ਹੈ। ਉਹਨਾਂ ਬਿਆਨ ਦਿੱਤਾ ਹੈ ਕਿ ਉਹ ਉਚਿਤ ਸਮਾਂ ਆਉਣ 'ਤੇ ਆਪਣੇ ਨਿਰਦੋਸ਼ ਹੋਣ ਦੀ ਵਕਾਲਤ ਕਰਨਗੇ।

ਮੈਂ, ਐਲ. ਐਨ. ਬਰਾਉਨ, ਐਡੀਸ਼ਨਲ ਜ਼ਿਲ੍ਹਾ ਮੈਜਿਸਟ੍ਰੇਟ, ਮੋਹਨਦਾਸ ਕਰਮਚੰਦ ਗਾਂਧੀ ਤੁਹਾਨੂੰ ਦੋਸ਼ੀ ਠਹਿਰਾਉਂਦਾ ਹਾਂ :

ਕਿ ਤੁਸੀਂ 'ਯੰਗ ਇੰਡੀਆ' ਅਖ਼ਬਾਰ ਦੇ ਸੰਪਾਦਕ ਦੇ ਤੌਰ 'ਤੇ 29 ਸਤੰਬਰ, 1921 ਨੂੰ, 15 ਦਸੰਬਰ, 1921 ਨੂੰ, ਅਤੇ 23 ਫ਼ਰਵਰੀ, 1922 ਨੂੰ ਜਾਂ ਇਹਨਾਂ ਤਾਰੀਖ਼ਾਂ ਦੇ ਨੇੜੇ-ਤੇੜੇ ਅਹਿਮਦਾਬਾਦ ਵਿਖੇ, ਮੁਕੱਦਮੇ ਦੇ ਪਰਿਸ਼ਿਸ਼ਟ ਵਿੱਚ ਲੱਗੇ ਲੇਖ ਲਿਖੇ ਹਨ ਅਤੇ ਇਹਨਾਂ ਲੇਖਾਂ ਰਾਹੀਂ ਬਾਦਸ਼ਾਹ ਸਲਾਮਤ ਜਾਂ ਬਰਤਾਨਵੀ ਭਾਰਤ ਵਿਚ ਕਾਨੂੰਨ ਦੁਆਰਾ ਸਥਾਪਿਤ ਸਰਕਾਰ ਵਿਰੁੱਧ ਨਫ਼ਰਤ ਫੈਲਾਉਣ, ਮਾਨ-ਹਾਨੀ ਕਰਨ ਜਾਂ ਅਸੰਤੋਸ਼ ਨੂੰ ਵਧਾਵਾ ਦੇਣ ਦਾ ਕਰਮ ਜਾਂ ਯਤਨ ਕੀਤਾ ਹੈ। ਇਸਦੇ ਦੁਆਰਾ ਤੁਸੀਂ ਭਾਰਤੀ ਦੰਡ ਸੰਹਿਤਾ ਦੀ ਧਾਰਾ 124-ਏ ਅਤੇ ਸੈਸ਼ਨ ਅਦਾਲਤ ਦੇ ਅਧਿਕਾਰ ਅਧੀਨ ਦੰਡ ਯੋਗ ਅਪਰਾਧ ਕੀਤਾ ਹੈ।

ਅਤੇ ਮੈਂ ਇਸਦੇ ਦੁਆਰਾ ਆਦੇਸ਼ ਦਿੰਦਾ ਹਾਂ ਕਿ ਉਕਤ ਅਪਰਾਧ ਲਈ ਉਕਤ ਕੋਰਟ ਤੁਹਾਡੇ ਵਿਰੁਧ ਸੁਣਵਾਈ ਕਰੇ।

ਇਸ ਮੁਕੱਦਮੇ ਨੂੰ ਨਿਪਟਾਉਣ ਸਮੇਂ ਮੈਨੂੰ ਇਹ ਅਪਰਾਧ ਬਹੁਤ ਗੰਭੀਰ ਜਾਪ ਰਿਹਾ ਹੈ ਅਤੇ ਮੇਰੇ ਕੋਲ ਸਿਵਾਏ ਇਸਦੇ ਹੋਰ ਕੋਈ ਚਾਰਾ ਨਹੀਂ ਹੈ ਕਿ ਮੈਂ ਇਹਨਾਂ ਨੂੰ ਸੈਸ਼ਨ ਸਪੁਰਦ ਕਰਾਂ।"

ਗਾਂਧੀ ਨੂੰ ਭਾਰਤੀ ਦੰਡ ਸੰਹਿਤਾ ਦੀ ਧਾਰਾ 124-ਏ ਅਧੀਨ ਦੋਸ਼ੀ ਕਰਾਰ ਦੇ ਕੇ ਮੁਕੱਦਮਾ ਅਹਿਮਦਾਬਾਦ ਦੀ ਸੈਸ਼ਨ ਅਦਾਲਤ ਦੇ ਸਪੁਰਦ ਕਰ ਦਿੱਤਾ ਗਿਆ।

ਇਸਤੋਂ ਮਗਰੋਂ ਗਾਂਧੀ ਜੀ ਅਤੇ ਬੈਂਕਰ ਨੂੰ ਸਾਬਰਮਤੀ ਜੇਲ੍ਹ ਵਿੱਚ ਭੇਜ ਦਿੱਤਾ ਗਿਆ, ਜਿਥੇ ਉਹ ਸੈਸ਼ਨ ਅਦਾਲਤ ਵਿਚ ਪਹਿਲੀ ਪੇਸ਼ੀ ਅਰਥਾਤ 18 ਮਾਰਚ ਤੱਕ ਕੈਦ ਰਹੇ।

ਇਸ ਮੁਕੱਦਮੇ ਪ੍ਰਤੀ ਡੂੰਘੀ ਰੁਚੀ ਪੈਦਾ ਹੋਈ ਅਤੇ ਸਾਰੇ ਭਾਰਤ ਤੋਂ ਲੋਕੀ ਇਸਦੀ ਕਾਰਵਾਈ ਵੇਖਣ ਲਈ ਆਏ। ਅਦਾਲਤ ਦੇ ਕਟਿਹਰੇ ਵਿਚ ਪੇਸ਼ ਮੁਲਜ਼ਿਮ ਦੇ ਵਿਅਕਤਿਤੱਵ, ਇਕ ਸੰਤ ਅਤੇ ਅਧਿਆਪਕ ਦੇ ਤੌਰ 'ਤੇ ਸਾਰੀ ਦੁਨੀਆ ਉਪਰ ਉਸਦੇ ਪ੍ਰਭਾਵ, ਉਸਦੇ ਵਿਰੁੱਧ ਲਗਾਏ ਗਏ ਇਲਜ਼ਾਮ, ਮੁਕੱਦਮੇ ਨਾਲ ਜੁੜੇ ਮੁੱਦਿਆਂ, ਦੇਸ਼ ਵਿਚਲੀ ਤਤਕਾਲੀ ਰਾਜਸੀ ਸਥਿਤੀ ਅਤੇ ਉਸ ਨੂੰ ਸਜ਼ਾ ਹੋਣ ਤੇ ਸੰਭਾਵਿਤ ਮੋੜਵੇਂ ਅਸਰ ਕਾਰਣ ਇਹ ਮੁਕੱਦਮਾ ਇਕ ਯਾਦਗਾਰੀ ਇਤਿਹਾਸਕ ਮੁਕੱਦਮਾ ਹੋ ਨਿਬੜਿਆ।

ਸੈਸ਼ਨ ਜੱਜ ਸ੍ਰੀ ਆਰ. ਐਸ. ਬਰੂਮਫ਼ੀਲਡ ਆਈ. ਸੀ. ਐਸ. ਸਾਮ੍ਹਣੇ ਇਸ ਮੁਕੱਦਮੇ ਦੀ ਸੁਣਵਾਈ ਦੁਪਹਿਰ 12 ਵਜੇ ਅਰੰਭ ਹੋਈ।

11 ਵਜ ਕੇ 55 ਮਿਨਟ 'ਤੇ ਮੁਲਜ਼ਿਮਾਂ ਨੂੰ ਪੁਲੀਸ ਹਿਰਾਸਤ ਵਿਚ ਅਦਾਲਤ ਲਿਆਂਦਾ ਗਿਆ।

ਸ੍ਰੀਮਤੀ ਸਰੋਜਿਨੀ ਨਾਇਡੂ ਨੇ ਉਹਨਾਂ ਦੀ ਆਮਦ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ :

"ਕਾਨੂੰਨ ਦੀਆਂ ਨਜ਼ਰਾਂ ਵਿੱਚ ਇੱਕ ਅਪਰਾਧੀ ਹੋਣ ਦੇ ਬਾਵਜੂਦ ਜਦੋਂ ਦੁਬਲੇ-ਪਤਲੇ, ਸ਼ਾਂਤ, ਹਠੀਲੇ ਗਾਂਧੀ ਜੀ ਖੱਦਰ ਦੀ ਨਾਕਾਫ਼ੀ ਧੋਤੀ ਪਹਿਨੀਂ ਆਪਣੇ ਵਫ਼ਾਦਾਰ ਸ਼ਿਸ਼ ਅਤੇ ਸਾਥੀ ਕੈਦੀ ਸ਼ੰਕਰਲਾਲ ਬੰਕਰ ਦੇ ਨਾਲ ਅਦਾਲਤ ਵਿਚ ਦਾਖ਼ਲ ਹੋਏ ਤਾਂ ਉਹਨਾਂ ਪ੍ਰਤੀ ਆਪ-ਮੁਹਾਰੇ ਸਤਿਕਾਰ ਵੱਜੋਂ ਅਦਾਲਤ ਵਿਚ ਮੌਜੂਦ ਸਾਰੇ ਬੰਦੇ ਉੱਠ ਕੇ ਖਲੋ ਗਏ।

"ਉਹ, ਤੁਸੀਂ ਇਸ ਲਈ ਮੇਰੇ ਲਾਗੇ ਬੈਠੇ ਹੋ ਕਿ ਜੇ ਕਿਧਰੇ ਮੈਂ ਉੱਕ ਜਾਂਵਾਂ ਤਾਂ ਤੁਸੀਂ ਮੇਰੀ ਮਦਦ ਕਰ ਸਕੋ।" ਉਹਨਾਂ ਆਪਣੇ ਉਸ ਭੋਲੇ ਹਾਸੇ ਨਾਲ ਮਖੌਲ ਕੀਤਾ, ਜਿਸ ਅੰਦਰ ਦੁਨੀਆ ਭਰ ਦਾ ਬਚਪਨਾ ਆਪਣੀ ਪੂਰੀ ਡੂੰਘਾਈ ਸਮੇਤ ਲਿਸ਼ਕ ਕੇ ਆਪਣੀਆਂ ਰਿਸ਼ਮਾਂ ਖਿੰਡਾ ਰਿਹਾ ਸੀ। ਦੂਰੋਂ-ਦੂਰੋਂ ਆਏ ਮਨੁੱਖਾਂ ਅਤੇ ਔਰਤਾਂ ਦੇ ਜਾਣੇ-ਪਛਾਣੇ ਚਿਹਰਿਆਂ ਦੀ ਉਸ ਭੀੜ ਨੂੰ ਵੇਖ ਕੇ, ਜੋ ਉਹਨਾਂ ਪ੍ਰਤੀ ਆਪਣਾ ਪਿਆਰ ਦਰਸਾਉਣ ਆਈ ਸੀ, ਉਹਨਾਂ ਕਿਹਾ, "ਇਹ ਤਾਂ ਕਾਨੂੰਨ ਦੀ ਅਦਾਲਤ ਨਹੀਂ, ਪਰਿਵਾਰਕ ਇਕੱਠ ਜਾਪ ਰਿਹਾ ਹੈ।"

ਸੈਸ਼ਨ ਜੱਜ ਨੇ ਉਹਨਾਂ ਵਿਰੁੱਧ ਫ਼ਰਦ ਜੁਰਮ ਪੜ੍ਹੀ :

"ਮੋਹਨਦਾਸ ਕਰਮਚੰਦ ਗਾਂਧੀ ! ਤੁਸੀਂ 'ਯੰਗ ਇੰਡੀਆ' ਅਖ਼ਬਾਰ ਦੇ ਸੰਪਾਦਕ ਦੇ ਤੌਰ 'ਤੇ 29 ਸਤੰਬਰ, 1921, 15 ਦਸੰਬਰ, 1921 ਅਤੇ 23 ਫ਼ਰਵਰੀ, 1922 ਨੂੰ ਜਾਂ ਇਹਨਾਂ ਤਾਰੀਖ਼ਾਂ ਦੇ ਨੇੜੇ-ਤੇੜੇ, ਅਹਿਮਦਾਬਾਦ ਵਿਖੇ, ਮੁਕੱਦਮੇ ਦੇ ਪਰਿਸ਼ਿਸ਼ਟ ਵਿਚ ਮੌਜੂਦ ਲੇਖਾਂ ਰਾਹੀਂ, ਬਾਦਸ਼ਾਹ ਸਲਾਮਤ ਜਾਂ ਬਰਤਾਨਵੀ ਭਾਰਤ ਵਿਚ ਕਾਨੂੰਨ ਦੁਆਰਾ ਸਥਾਪਿਤ ਸਰਕਾਰ ਵਿਰੁੱਧ ਨਫ਼ਰਤ ਫ਼ੈਲਾਉਣ, ਮਾਨਹਾਨੀ ਕਰਨ ਜਾਂ ਲੋਕਾਂ ਨੂੰ ਭੜਕਾਉਣ ਅਤੇ ਅਸੰਤੋਸ਼ ਫੈਲਾਉਣ ਦਾ ਕਰਮ ਜਾਂ ਯਤਨ ਕੀਤਾ ਹੈ ਅਤੇ ਸ਼ੰਕਰਲਾਲ ਘੇਲਾਭਾਈ ਬੰਕਰ ! ਤੁਸੀਂ 'ਯੰਗ ਇੰਡੀਆ' ਅਖ਼ਬਾਰ ਦੇ ਛਾਪਕ ਦੇ ਤੌਰ 'ਤੇ 29 ਸਤੰਬਰ, 1921, 15 ਦਸੰਬਰ, 1921 ਅਤੇ 23 ਫ਼ਰਵਰੀ, 1922 ਨੂੰ ਜਾਂ ਉਸਦੇ ਨੇੜੇ-ਤੇੜੇ, ਅਹਿਮਦਾਬਾਦ ਵਿਖੇ, ਮੁਕੱਦਮੇ ਦੇ ਪਰਿਸ਼ਿਸ਼ਟ ਵਿਚ ਮੌਜੂਦ ਲੇਖਾਂ ਦੀ ਪ੍ਰਕਾਸ਼ਨਾ ਦੁਆਰਾ, ਬਾਦਸ਼ਾਹ

ਸਲਾਮਤ ਜਾਂ ਬਰਤਾਨਵੀ ਭਾਰਤ ਵਿਚ ਕਾਨੂੰਨ ਦੁਆਰਾ ਸਥਾਪਿਤ ਸਰਕਾਰ ਵਿਰੁੱਧ ਨਫ਼ਰਤ ਫੈਲਾਉਣ, ਮਾਨਹਾਨੀ ਕਰਨ ਜਾਂ ਲੋਕਾਂ ਨੂੰ ਭੜਕਾਉਣ ਅਤੇ ਅੰਸਤੋਸ਼ ਫੈਲਾਉਣ ਦਾ ਕਰਮ. ਜਾਂ ਯਤਨ ਕੀਤਾ ਹੈ, ਜਿਸਦੇ ਦੁਆਰਾ ਤੁਸੀਂ ਭਾਰਤੀ ਦੰਡ ਸੰਹਿਤਾ ਦੀ ਧਾਰਾ 124-ਏ ਅਤੇ ਇਸ ਅਦਾਲਤ ਦੇ ਅਧਿਕਾਰ ਅਧੀਨ ਦੰਡਯੋਗ ਅਪਰਾਧ ਕੀਤਾ ਹੈ।"

ਅਦਾਲਤ ਦੇ ਪੁੱਛਣ 'ਤੇ ਕਿ ਕੀ ਮੁਲਜ਼ਿਮ ਆਪਣੇ ਜੁਰਮ ਦਾ ਇਕਬਾਲ ਕਰਦੇ ਹਨ, ਗਾਂਧੀ ਨੇ ਕਿਹਾ, "ਮੈਂ ਇਲਜ਼ਾਮਾਂ ਦੇ ਹਰ ਪੱਖ ਤੋਂ ਆਪਣੇ ਦੋਸ਼ੀ ਹੋਣ ਦਾ ਇਕਬਾਲ ਕਰਦਾ ਹਾਂ। ਸਿਰਫ਼ ਏਨਾ ਕਹਿਣਾ ਚਾਹੁੰਦਾ ਹਾਂ ਕਿ ਫ਼ਰਦ ਜੁਰਮ ਵਿਚ ਬਾਦਸ਼ਾਹ ਦੇ ਨਾਂ ਦਾ ਜ਼ਿਕਰ ਨਹੀਂ ਹੈ, ਜੋ ਮੇਰੀ ਜਾਚੇ ਉਚਿਤ ਹੀ ਹੈ।"

ਵਿਸ਼ੇਸ਼ ਸਰਕਾਰੀ ਵਕੀਲ ਐਡਵੋਕੇਟ ਜਨਰਲ ਸਰ ਟੀ. ਸਟ੍ਰੇਂਜਮੈਨ ਨੇ ਅਦਾਲਤ ਨੂੰ ਬੇਨਤੀ ਕੀਤੀ ਕਿ ਇਕਬਾਲ ਦੀ ਬਿਨਾ 'ਤੇ ਸਜ਼ਾ ਦੇਣ ਦੀ ਥਾਵੇਂ ਮੁਕੱਦਮੇ ਦੀ ਸੁਣਵਾਈ ਕੀਤੀ ਜਾਵੇ। ਪਰ ਅਦਾਲਤ ਨੇ ਇਕਬਾਲੇ-ਜੁਰਮ ਨੂੰ ਮੰਨ ਕੇ ਸਰਕਾਰੀ ਵਕੀਲ ਨੂੰ ਕਿਹਾ ਕਿ ਉਹ ਸਜ਼ਾ ਬਾਰੇ ਜੋ ਕੁੱਝ ਆਖਣਾ ਚਾਹੁੰਦਾ ਹੈ, ਆਖੇ। ਸਰ ਟੀ. ਸਟ੍ਰੇਂਜਮੈਨ ਨੇ ਨਿਮਨ ਲਿਖਤ ਬਿਨੈ ਕੀਤੀ :

"ਮੈਂ ਦਾਅਵੇ ਨਾਲ ਆਖਦਾ ਹਾਂ ਕਿ ਫ਼ਰਦ ਜੁਰਮ ਨਾਲ ਲੱਗੇ ਲੇਖ ਵਰ੍ਹਿਆਂ ਤੋਂ ਤੁਰੀ ਆਉਂਦੀ ਇਕ ਜੱਥੇਬੰਦ ਮੁਹਿੰਮ ਦਾ ਹਿੱਸਾ ਹਨ। ਦੂਜੇ ਸ੍ਰੀ ਗਾਂਧੀ ਇਕ ਪੜ੍ਹੇ-ਲਿਖੇ ਵਿਅਕਤੀ ਅਤੇ ਮਾਨਤਾ ਪ੍ਰਾਪਤ ਨੇਤਾ ਹਨ, ਜਿਸ ਕਾਰਣ ਇਹ ਮੁਹਿੰਮ ਹੋਰ ਵੀ ਘਾਤਕ ਹੋ ਜਾਂਦੀ ਹੈ। ਅਦਾਲਤ ਤਾਜ਼ਾ ਘਟਨਾਵਾਂ ਤੋਂ ਪ੍ਰਾਪਤ ਇਸ ਮੁਹਿੰਮ ਦੇ ਲਾਜ਼ਮੀ ਸਿੱਟਿਆਂ 'ਤੇ ਗ਼ੌਰ ਕਰੇ। ਅਹਿੰਸਾ ਦੇ ਦਾਅਵੇ ਨਿਰਾ ਝੂਠ ਹਨ। ਅਦਾਲਤ ਇਸ 'ਤੇ ਵਿਚਾਰ ਕਰੇ ਕਿ ਇਹਨਾਂ ਅਪਰਾਧਾਂ ਲਈ ਕਿੰਨੀ ਸਖ਼ਤ ਸਜ਼ਾ ਦੇਣੀ ਬਣਦੀ ਹੈ। ਦੂਜੇ ਮੁਲਜ਼ਿਮ ਦਾ ਜੁਰਮ ਘੱਟ ਸੰਗੀਨ ਪਰ ਗੰਭੀਰ ਜ਼ਰੂਰ ਹੈ। ਇਸ ਸੰਬੰਧ ਵਿਚ ਭਾਰੀ ਜੁਰਮਾਨਾ ਕੀਤਾ ਜਾਣਾ ਚਾਹੀਦਾ ਹੈ।"

ਜਦੋਂ ਗਾਂਧੀ ਨੂੰ ਪੁੱਛਿਆ ਕਿ ਉਹ ਕੁੱਝ ਕਹਿਣਾ ਚਾਹੁੰਦਾ ਹੈ ਤਾਂ ਉਸਨੇ ਇਹ ਯਾਦਗਾਰੀ ਸ਼ਬਦ ਉਚਾਰੇ :

"ਆਪਣਾ ਬਿਆਨ ਪੜ੍ਹਣ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਬਾਰੇ ਐਡਵੋਕੇਟ ਜਨਰਲ ਨੇ ਜੋ ਕੁੱਝ ਕਿਹਾ ਹੈ, ਮੈਂ ਉਸਦੀ ਪ੍ਰੋੜ੍ਹਤਾ ਕਰਦਾ ਹਾਂ।

"ਮੈਂ ਕਬੂਲ ਕਰਦਾ ਹਾਂ ਕਿ ਅੰਸਤੁਸ਼ਟੀ ਦਾ ਪ੍ਰਚਾਰ ਮੇਰਾ ਮਨੋਵੇਗ ਬਣ ਗਿਆ ਹੈ ਅਤੇ ਇਹ ਉਸਦੇ ਦੱਸੇ ਸਮੇਂ ਤੋਂ ਬਹੁਤ ਪਹਿਲਾਂ ਸ਼ੁਰੂ ਹੋਇਆ ਸੀ। ਮੈਂ ਬੰਬਈ, ਮਦਰਾਸ ਜਾਂ ਕਿਧਰੇ ਹੋਰ ਹੋਈ ਹਿੰਸਾ ਦਾ ਇਲਜ਼ਾਮ ਆਪਣੇ ਸਿਰ ਲੈਂਦਾ ਹਾਂ। ਇਹ ਸਹੀ ਹੈ ਕਿ ਆਪਣੇ ਕੰਮਾਂ ਦੇ ਸਿੱਟਿਆਂ ਬਾਰੇ ਜਾਨਣਾ ਲੋਚਦਾ ਹਾਂ। ਮੈਂ ਕਬੂਲ ਕਰਦਾ ਹਾਂ ਕਿ ਮੈਂ ਅੱਗ ਨਾਲ ਖੇਡਦਾ ਰਿਹਾ ਹਾਂ ਤੇ ਮੈਨੂੰ ਜਦੋਂ ਰਿਹਾਅ ਕਰੋਗੇ, ਮੈਂ ਇਹ ਖੇਡ ਮੁੜ ਖੇਡਾਂਗਾ। ਅਜਿਹਾ ਕਰਨਾ ਮੈਂ ਇਸ ਲਈ ਜ਼ਰੂਰੀ ਸਮਝਦਾ ਹਾਂ ਕਿਉਂਕਿ ਇਹ ਲੋਕਾਂ ਪ੍ਰਤੀ ਮੇਰਾ ਫ਼ਰਜ਼ ਹੈ। ਮੈਂ ਕਿਸੇ ਰਹਿਮ ਦੀ ਪ੍ਰਾਰਥਨਾ ਨਹੀਂ ਕਰਦਾ। ਅਦਾਲਤ ਆਪਣਾ ਫ਼ਰਜ਼ ਪੂਰਾ ਕਰੇ।

ਮੇਰਾ ਰਾਜਨਿਤਿਕ ਜੀਵਨ 1893 ਵਿੱਚ ਦੱਖਣੀ ਅਫਰੀਕਾ ਦੇ ਖ਼ਰਾਬ ਹਾਲਾਤ

ਵਿੱਚ ਸ਼ੁਰੂ ਹੋਇਆ ਸੀ। ਉਸ ਦੇਸ਼ ਵਿੱਚ ਅੰਗਰੇਜ਼ੀ ਸੱਤਾ ਨਾਲ ਪਿਆ ਮੇਰਾ ਪਹਿਲਾ ਵਾਹ ਕੋਈ ਸੁਖਾਵਾਂ ਨਹੀਂ ਸੀ। ਮੈਨੂੰ ਪਤਾ ਲੱਗਾ ਕਿ ਇੱਕ ਇਨਸਾਨ ਅਤੇ ਇੱਕ ਭਾਰਤੀ ਦੇ ਤੌਰ 'ਤੇ ਮੇਰੇ ਕੋਈ ਅਧਿਕਾਰ ਨਹੀਂ ਸਨ। ਸੱਚ ਆਖਾਂ ਤਾਂ ਬਤੌਰ ਇਨਸਾਨ ਮੈਨੂੰ ਇਸ ਲਈ ਕੋਈ ਅਧਿਕਾਰ ਪ੍ਰਾਪਤ ਨਹੀਂ ਸੀ, ਕਿਉਂਕਿ ਮੈਂ ਭਾਰਤੀ ਸਾਂ।"

ਘਟਨਾਵਾਂ ਦਾ ਲੜੀਵਾਰ ਵੇਰਵਾ ਦੇਣ ਮਗਰੋਂ ਉਸਨੇ ਕਿਹਾ :

"ਦਰਅਸਲ ਮੈਨੂੰ ਵਿਸ਼ਵਾਸ਼ ਹੈ ਕਿ ਮੈਂ ਭਾਰਤ ਅਤੇ ਇੰਗਲੈਂਡ ਦੋਵਾਂ ਨੂੰ ਉਸ ਗ਼ੈਰ-ਕੁਦਰਤੀ ਅਵਸਥਾ ਤੋਂ, ਜਿਸ ਵਿੱਚ ਉਹ ਜੀ ਰਹੇ ਹਨ, ਬਾਹਰ ਨਿਕਲਣ ਲਈ ਅਹਿੰਸਾ ਦੀ ਰਾਹ ਵਿਖਾ ਕੇ ਦੋਵਾਂ ਦੀ ਸੇਵਾ ਕੀਤੀ ਹੈ। ਮੇਰੀ ਤੁੱਛ ਰਾਏ ਇਹ ਹੈ ਕਿ ਬੁਰਾਈ ਨਾਲ ਅਸਹਿਯੋਗ ਓਨਾ ਹੀ ਜ਼ਰੂਰੀ ਹੈ, ਜਿੰਨਾ ਸਚਾਈ ਨਾਲ ਸਹਿਯੋਗ ਕਰਨਾ। ਪਰ ਬੀਤੇ ਦਿਨਾਂ ਵਿਚ ਜਾਣ-ਬੁਝ ਕੇ ਅਸਹਿਯੋਗ ਨੂੰ ਬੁਰਾਈ ਕਰਨ ਵਾਲੇ ਵਿਰੁੱਧ ਹਿੰਸਾ ਰਾਹੀਂ ਅਭਿਵਿਅਕਤ ਕੀਤਾ ਗਿਆ ਹੈ। ਮੈਂ ਆਪਣੇ ਦੇਸ਼ ਵਾਸੀਆਂ ਨੂੰ ਇਹ ਦੱਸਣ ਦਾ ਯਤਨ ਕਰ ਰਿਹਾ ਹਾਂ ਕਿ ਹਿੰਸਾਤਮਕ ਅਸਹਿਯੋਗ ਨਾਲ ਬੁਰਾਈ ਦੂਣੀ-ਚੌਣੀ ਹੁੰਦੀ ਹੈ ਅਤੇ ਹਿੰਸਾ ਨਾਲ ਬੁਰਾਈ ਦੇ ਪੈਰ ਜੰਮਦੇ ਹਨ। ਬੁਰਾਈ ਦੀ ਮਦਦ ਤੋਂ ਹੱਥ ਖਿੱਚਣ ਲਈ ਹਿੰਸਾ ਦੇ ਪੂਰਨ ਤਿਆਗ ਦੀ ਲੋੜ ਹੁੰਦੀ ਹੈ। ਅਹਿੰਸਾ ਦਾ ਅਰਥ ਹੈ — ਬੁਰਾਈ ਨਾਲ ਅਸਹਿਯੋਗ ਦੀ ਸਜ਼ਾ ਲਈ ਆਪਣੀ ਮਰਜ਼ੀ ਨਾਲ ਆਪਣੇ ਆਪ ਨੂੰ ਪ੍ਰਸਤੁਤ ਕਰਨਾ। ਇਸ ਲਈ ਮੈਂ ਉਸ ਅਪਰਾਧ ਲਈ, ਜਿਸਨੂੰ ਕਾਨੂੰਨ ਜਾਣ-ਬੁਝ ਕੇ ਕੀਤਾ ਅਪਰਾਧ ਸਮਝਦਾ ਹੈ ਤੇ ਜਿਸ ਨੂੰ ਮੈਂ ਇਕ ਸ਼ਹਿਰੀ ਦਾ ਸਭ ਤੋਂ ਵੱਡਾ ਫਰਜ਼ ਸਮਝਦਾ ਹਾਂ, ਵੱਡੀ ਤੋਂ ਵੱਡੀ ਸਜ਼ਾ ਨੂੰ ਸੱਦਾ ਦਿੰਦਾ ਹਾਂ ਅਤੇ ਆਪਣੇ ਆਪ ਨੂੰ ਉਸਦੇ ਲਈ ਪੇਸ਼ ਕਰਦਾ ਹਾਂ। ਜੱਜ ਸਾਹਿਬ ! ਤੁਹਾਡੇ ਪਾਸ ਇਕੋ ਇੱਕ ਰਾਹ ਇਹ ਹੈ ਕਿ ਜੇਕਰ ਤੁਸੀਂ ਇਹ ਮਹਿਸੂਸ ਕਰਦੇ ਹੋ ਕਿ ਜਿਸ ਕਾਨੂੰਨ ਬਾਰੇ ਤੁਸੀਂ ਫੈਸਲੇ ਦਿੰਦੇ ਹੋ, ਉਹ ਬੁਰਾਈ ਹੈ ਅਤੇ ਮੈਂ ਅਸਲੋਂ ਨਿਰਦੋਸ਼ ਹਾਂ, ਤਾਂ ਤੁਸੀਂ ਜਾਂ ਤਾਂ ਆਪਣੇ ਅਹੁਦੇ ਤੋਂ ਅਸਤੀਫ਼ਾ ਦੇ ਦਿਓ ਜਾਂ ਜੇਕਰ ਤੁਹਾਨੂੰ ਵਿਸ਼ਵਾਸ਼ ਹੈ ਕਿ ਜਿਸ ਵਿਵਸਥਾ ਅਤੇ ਕਾਨੂੰਨ ਦੀ ਮਦਦ ਤੁਸੀਂ ਕਰ ਰਹੇ ਹੋ, ਉਹ ਇਸ ਦੇਸ਼ ਦੇ ਲੋਕਾਂ ਦੇ ਹਿਤ ਵਿਚ ਹੈ ਅਤੇ ਇਸ ਲਈ ਮੇਰੀ ਕਾਰਕਰਦਗੀ ਜਨਤਕ ਹਿਤਾਂ ਲਈ ਹਾਨੀਕਾਰਕ ਹੈ, ਤਾਂ ਤੁਸੀਂ ਮੈਨੂੰ ਸਖ਼ਤ ਤੋਂ ਸਖ਼ਤ ਸਜ਼ਾ ਦੇਵੋ।"

ਇੱਕ ਸਮਕਾਲੀ ਲਿਖਾਰੀ ਸ੍ਰੀ ਕੇ. ਐਨ. ਪ੍ਰਭੂ ਲਿਖਦਾ ਹੈ ਕਿ ਉਸਦੇ ਆਪਣਾ ਬਿਆਨ ਪੜ੍ਹਣ ਦੌਰਾਨ ਅਤੇ ਬਿਆਨ ਮੁਕਾਉਣ ਤੋਂ ਕੁੱਝ ਮਗਰੋਂ ਤਕ ਉਸ ਹਾਲ ਵਿੱਚਲੇ ਵਾਤਾਵਰਣ ਦਾ ਬਿਆਨ ਬਹੁਤ ਔਖਾ ਹੈ। ਸਮੂਹ ਸ੍ਰੋਤੇ ਉਸਦੇ ਇੱਕ-ਇੱਕ ਸ਼ਬਦ ਨੂੰ ਗਹੁ ਨਾਲ ਸੁਣ ਰਹੇ ਸਨ। ਉਸ ਯਾਦਗਾਰੀ ਬਿਆਨ ਨੂੰ ਗਹੁ ਨਾਲ ਸੁਣਨ ਲਈ ਜੱਜ, ਐਡਵੋਕੇਟ ਜਨਰਲ, ਫੌਜੀ ਅਫਸਰ ਅਤੇ ਰਾਜਸੀ ਨੇਤਾਵਾਂ — ਸਭ ਦੇ ਕੰਨ ਖੜ੍ਹੇ ਸਨ। ਗਾਂਧੀ ਜੀ ਨੇ ਆਪਣਾ ਬਿਆਨ ਪੜ੍ਹਣ ਵਿਚ ਪੰਦਰਾਂ ਮਿੰਟ ਲਗਾਏ। ਜਿਵੇਂ-ਜਿਵੇਂ ਉਹ ਆਪਣਾ ਬਿਆਨ ਪੜ੍ਹਦੇ ਜਾਂਦੇ ਸਨ, ਹਾਲ ਵਿਚ ਹਰ ਪਲ ਬਦਲ ਰਿਹਾ ਮਾਹੌਲ ਕਿਸੇ ਨੂੰ ਵੀ ਸਪਸ਼ਟ ਮਹਿਸੂਸ ਹੋ ਸਕਦਾ ਸੀ। "ਇਹ ਇਤਿਹਾਸਕ ਬਿਆਨ ਮਹਾਤਮਾ ਨੇ ਆਪ ਤਿਆਰ ਕੀਤਾ ਸੀ। ਦਲੇਰੀ ਭਰਪੂਰ ਇਕਬਾਲੇ-ਜੁਰਮ, ਮੰਨਣ ਯੋਗ ਦਲੀਲਾਂ,

ਨਿਪੁੰਨ ਭਾਸ਼ਾ, ਉੱਚੇ ਵਿਚਾਰ ਅਤੇ ਪ੍ਰੇਰਣਾਦਾਇਕ ਸੁਰ ਨੇ ਜੱਜ ਅਤੇ ਸਰਕਾਰੀ ਵਕੀਲ ਸਮੇਤ ਸ੍ਰੋਤਿਆਂ 'ਤੇ ਫੌਰੀ ਪ੍ਰਭਾਵ ਪਾਇਆ। ਇੱਕ ਪਲ ਲਈ ਤਾਂ ਲੋਕੀ ਹੈਰਾਨ ਸਨ ਕਿ ਇਹ ਇੱਕ ਅੰਗਰੇਜ਼ ਜੱਜ ਦੇ ਸਾਮ੍ਹਣੇ ਪੇਸ਼ ਹੋਇਆ ਗਾਂਧੀ ਜੀ ਵਿਰੁਧ ਮੁਕੱਦਮਾ ਹੈ ਜਾਂ ਪਰਮਾਤਮਾ ਅਤੇ ਮਨੁੱਖਤਾ ਸਾਮ੍ਹਣੇ ਅੰਗਰੇਜ਼ ਸਰਕਾਰ ਵਿਰੁੱਧ ਪੇਸ਼ ਹੋਇਆ ਮੁਕੱਦਮਾ ਹੈ। ਮਹਾਤਮਾ ਜੀ ਨੇ ਆਪਣਾ ਬਿਆਨ ਮੁਕਾ ਦਿੱਤਾ ਪਰ ਤਾਂ ਵੀ ਕਈ ਪਲ ਹਾਲ ਵਿਚ ਸੰਪੂਰਨ ਚੁੱਪ-ਚਾਂ ਰਹੀ। ਸਾਹ ਲੈਣ ਦੀ ਆਵਾਜ਼ ਤਕ ਨਹੀਂ ਸੀ ਆ ਰਹੀ। ਇਕ ਪਿਨ ਵੀ ਧਰਤੀ 'ਤੇ ਡਿਗਦਾ ਤਾਂ ਉਸਦੀ ਆਵਾਜ਼ ਸੁਣੀ ਜਾ ਸਕਦੀ ਸੀ।" ਇਹ ਐਨ. ਕੇ. ਪ੍ਰਭੂ ਨੇ ਲਿਖਿਆ ਹੈ।

ਇਸ ਤੋਂ ਮਗਰੋਂ ਐਡਵੋਕੇਟ ਜਨਰਲ ਨੇ ਸੰਕੇਤ ਕੀਤਾ ਕਿ ਫੌਜਦਾਰੀ ਜ਼ਾਬਤਾ ਵਿਧੀ ਦੀ ਧਾਰਾ 27-ਬੀ ਅਧੀਨ ਅਦਾਲਤ ਮੁਲਜ਼ਿਮਾਨ ਨੂੰ, ਉਹਨਾਂ ਦੇ ਇਕਬਾਲੇ-ਜੁਰਮ 'ਤੇ, ਸਜ਼ਾ ਵੀ ਦੇ ਸਕਦੀ ਹੈ ਜਾਂ ਚਾਹੇ ਤਾਂ ਮੁਕੱਦਮੇ ਦੀ ਸੁਣਵਾਈ ਜਾਰੀ ਰੱਖ ਸਕਦੀ ਹੈ। ਧਾਰਾ 124-ਏ ਅਨੁਸਾਰ 'ਜੇਕਰ ਮੁਲਜ਼ਿਮ ਆਪਣੇ ਜੁਰਮ ਦਾ ਇਕਬਾਲ ਕਰਦਾ ਹੈ ਤਾਂ ਉਸਦਾ ਬਿਆਨ ਲਿਖਿਆ ਜਾਵੇ ਅਤੇ ਉਸ ਤੋਂ ਮਗਰੋਂ ਉਸਨੂੰ ਸਜ਼ਾ ਸੁਣਾਈ ਜਾਵੇ।' ਜੱਜ ਸਾਹਿਬ ! ਇਹ ਜ਼ਰੂਰੀ ਹੈ ਕਿ ਮੁਕੱਦਮੇ ਦੀ ਕਾਰਵਾਈ ਅਗਾਂਹ ਤੋਰੀ ਜਾਵੇ, ਇਸ ਲਈ ਕਿ, ਪਹਿਲੀ ਗੱਲ ਤਾਂ ਇਹ ਕਿ ਇਲਜ਼ਾਮ ਬਹੁਤ ਸੰਗੀਨ ਕਿਸਮ ਦੇ ਹਨ ਤੇ, ਦੂਜੀ ਇਹ ਕਿ, ਲੋਕ ਹਿਤ ਵਿੱਚ ਇਹਨਾਂ ਇਲਜ਼ਾਮਾਂ ਦੀ ਪੂਰਨ ਪੁਣ-ਛਾਣ ਕਰਨੀ ਉਚਿਤ ਹੈ।

ਸਿਰਫ਼ ਇਸ ਲਈ ਸਜ਼ਾ ਨਾ ਸੁਣਾਈ ਜਾਵੇ ਕਿ ਮੁਲਜ਼ਿਮ ਨੇ ਇਕਬਾਲੇ-ਜੁਰਮ ਕਰ ਲਿਆ ਹੈ।

ਜਿਥੋਂ ਤਕ ਸਜ਼ਾ ਦਾ ਸਵਾਲ ਹੈ, ਗਾਂਧੀ ਦੇ ਇਕਬਾਲੇ-ਜੁਰਮ ਤੇ ਜੱਜ ਉਸਨੂੰ ਸਜ਼ਾ ਸੁਣਾ ਸਕਦਾ ਸੀ ਪਰ ਸਜ਼ਾ ਸੁਣਾਉਣ ਤੋਂ ਪਹਿਲਾਂ ਉਹ ਐਡਵੋਕੇਟ ਜਨਰਲ ਨੂੰ ਸੁਣਨਾ ਚਾਹੁੰਦਾ ਸੀ, ਜਿਸਦਾ ਕਹਿਣਾ ਸੀ ਕਿ ਮੁਲਜ਼ਿਮ ਦੇ ਲੇਖਾਂ ਦੀ ਵੱਖਰੀ ਹੋਂਦ ਨਹੀਂ ਹੈ, ਇਹ ਲੇਖ 1921 ਤੋਂ 'ਯੰਗ ਇੰਡੀਆ' ਰਾਹੀਂ ਚਲਾਈ ਗਈ ਜੱਥੇਬੰਦ ਮੁਹਿੰਮ ਦਾ ਹਿੱਸਾ ਹਨ।

ਇਸ 'ਤੇ ਅਦਾਲਤ ਨੇ 8 ਜੂਨ ਦੇ ਅਖ਼ਬਾਰ ਵਿਚੋਂ ਅਸਹਿਯੋਗ ਕਰਨ ਵਾਲੇ ਦੇ ਫਰਜ਼ਾਂ ਸੰਬੰਧੀ ਅੰਸ਼ ਪੜ੍ਹੇ, ਜਿਹਨਾਂ ਦਾ ਮੰਤਵ ਮੌਜੂਦਾ ਸਰਕਾਰ ਵਿਰੁਧ ਅਸੰਤੋਸ਼ ਦਾ ਪ੍ਰਚਾਰ ਕਰਨਾ ਅਤੇ ਦੇਸ਼ ਨੂੰ ਸਿਵਿਲ ਨਾ-ਫਰਮਾਨੀ ਲਈ ਤਿਆਰ ਕਰਨਾ ਸੀ। 28 ਜੁਲਾਈ, 1921 ਦੇ ਪਰਚੇ ਵਿੱਚ ਇਸੇ ਤਰ੍ਹਾਂ ਦਾ ਇਕ ਹੋਰ ਲੇਖ ਸੀ, ਜਿਸ ਵਿੱਚ ਨਫ਼ਰਤ ਨੂੰ ਇਕ ਗੁਣ ਦੱਸਿਆ ਗਿਆ ਸੀ ਜਾਂ ਇਸੇ ਤਰ੍ਹਾਂ ਦੇ ਭਾਵ ਨੂੰ ਪ੍ਰਗਟਾਇਆ ਗਿਆ ਸੀ। ਫਿਰ 30 ਸਤੰਬਰ, 1921 ਦੇ ਅਖ਼ਬਾਰ ਵਿੱਚ ਇੱਕ ਲੇਖ 'ਪੰਜਾਬ ਵਿਚ ਫੌਜਦਾਰੀ' ਸੀ, ਜਿਸ ਵਿੱਚ ਕਿਹਾ ਗਿਆ ਸੀ ਕਿ ਅਸਹਿਯੋਗ ਕਰਨ ਵਾਲੇ ਨੂੰ ਇਸ ਸ਼ਬਦ ਦੀ ਸਾਰਥਕਤਾ ਲਈ ਨਫ਼ਰਤ ਦਾ ਪ੍ਰਚਾਰ ਕਰਨਾ ਚਾਹੀਦਾ ਹੈ। ਇਸ ਤੋਂ ਵੀ ਪਹਿਲਾਂ 'ਵਫ਼ਾਦਾਰੀ ਵਿੱਚ ਮੁਦਾਖ਼ਲਤ' ਨਾਂ ਦਾ ਲੇਖ ਬੰਬਈ ਸਰਕਾਰ ਵੱਲ ਅਜਿਹਾ ਇਸ਼ਾਰਾ ਕਰ ਚੁੱਕਾ ਸੀ।

ਐਡਵੋਕੇਟ ਜਨਰਲ ਨੇ ਇਹ ਵੀ ਆਖਿਆ ਕਿ ਮੁਲਜ਼ਿਮ ਬਹੁਤ ਉੱਚੀਆਂ ਵਿਦਿਅਕ ਡਿਗਰੀਆਂ ਦਾ ਧਾਰਕ ਹੈ ਅਤੇ ਆਪਣੇ ਲੇਖਾਂ ਤੋਂ ਇਕ ਮੰਨਿਆ-ਪ੍ਰਮੰਨਿਆ ਨੇਤਾ ਨਜ਼ਰ ਆਉਂਦਾ ਹੈ। ਕਿਉਂਕਿ ਇਹ ਲੇਖ ਕਿਸੇ ਐਰੇ-ਗ਼ੈਰੇ ਵਲੋਂ ਨਹੀਂ ਸਗੋਂ ਇੱਕ ਪੜ੍ਹੇ-ਲਿਖੇ ਬੰਦੇ ਵੱਲੋਂ ਲਿਖੇ ਹਨ, ਇਸ ਲਈ ਇਹਨਾਂ ਤੋਂ ਹੋਣ ਵਾਲੇ ਨੁਕਸਾਨ ਦਾ ਅੰਦੇਸ਼ਾ ਵੀ ਵਧੇਰੇ ਹੈ। ਉਸਨੇ ਬੇਨਤੀ ਕੀਤੀ ਕਿ ਅਦਾਲਤ ਇਹਨਾਂ ਲੇਖਾਂ ਰਾਹੀਂ ਚਲਾਈ ਗਈ ਮੁਹਿੰਮ ਅਤੇ ਪਿਛਲੇ ਨਵੰਬਰ ਵਿਚ ਬੰਬਈ ਅਤੇ ਚੌਰਾਚੌਰੀ ਵਿਚ ਨਜ਼ਰ ਆਏ ਇਸ ਮੁਹਿੰਮ ਦੇ ਸਪਸ਼ਟ ਪ੍ਰਤੀਕਰਮ ਨੂੰ ਵਿਚਾਰ-ਗੋਚਰੇ ਰੱਖੇ। ਇਹਨਾਂ ਥਾਵਾਂ 'ਤੇ ਹੋਏ ਜਾਨੀ ਅਤੇ ਮਾਲੀ ਨੁਕਸਾਨ ਨੇ ਕਈ ਲੋਕਾਂ ਨੂੰ ਸੰਤਾਪ ਅਤੇ ਅਨਰਥ ਦਾ ਭਾਗੀ ਬਣਾਇਆ ਸੀ। ਐਡਵੋਕੇਟ ਜਨਰਲ ਨੇ ਸਵੀਕਾਰ ਕੀਤਾ ਕਿ ਭਾਵੇਂ ਇਹਨਾਂ ਲੇਖਾਂ ਵਿਚ ਅਹਿੰਸਾ ਦਾ ਪ੍ਰਚਾਰ ਕੀਤਾ ਗਿਆ ਹੈ, ਪਰ ਇਸਦਾ ਕੀ ਲਾਭ, ਜੇ ਗਾਂਧੀ ਨੇ ਸਰਕਾਰ ਪ੍ਰਤੀ ਨਫ਼ਰਤ ਫੈਲਾਉਣੀ ਹੈ ਜਾਂ ਲੋਕਾਂ ਨੂੰ ਸਰਕਾਰ ਦਾ ਤਖ਼ਤਾ ਪਲਟਾਉਣ ਲਈ ਭੜਕਾਉਣਾ ਹੈ ?"

ਐਡਵੋਕੇਟ ਜਨਰਲ ਨੇ ਅਦਾਲਤ ਨੂੰ ਸਮੂਹ ਪਰਿਸਥਿਤੀਗਤ ਸਬੂਤਾਂ ਨੂੰ ਵਿਚਾਰ-ਗੋਚਰੇ ਰੱਖ ਕੇ ਦੋਸ਼ੀਆਂ ਨੂੰ ਸਜ਼ਾ ਸੁਣਾਉਣ ਦੀ ਬੇਨਤੀ ਕੀਤੀ।

ਉੱਥੇ ਮੌਜੂਦ ਆਦਮੀਆਂ ਵਿੱਚ ਸਭ ਤੋਂ ਦੁਖੀ ਆਦਮੀ ਸ਼ਾਇਦ ਜੱਜ ਆਪ ਸੀ। ਉਸਨੇ ਆਪਣੇ ਜਜ਼ਬਾਤ 'ਤੇ ਕਾਬੂ ਪਾਉਂਦਿਆਂ, ਘੰਗਾਰਦਿਆਂ, ਆਪਣੇ ਅੰਦਰ ਦੀ ਸ਼ਕਤੀ ਇਕੱਠੀ ਕਰਦਿਆਂ ਬੜੇ ਸਾਵਧਾਨੀ ਪੂਰਨ ਅਤੇ ਸ਼ਿਸ਼ਟ ਸ਼ਬਦਾਂ ਰਾਹੀਂ ਜ਼ਬਾਨੀ ਫੈਸਲਾ ਸੁਣਾਇਆ। ਇਸ ਤਰ੍ਹਾਂ ਦਾ ਫ਼ਰਜ਼ ਸ਼ਾਇਦ ਕੋਈ ਹੋਰ ਉਸ ਤੋਂ ਬਿਹਤਰ ਨਾ ਨਿਭਾ ਸਕਦਾ। ਆਪਣੇ ਅਹੁਦੇ ਦੀ ਪ੍ਰਤਿਸ਼ਠਾ ਅਤੇ ਮਹਾਨ ਕੈਦੀ ਪ੍ਰਤੀ ਬਣਦੇ ਯੋਗ ਸ਼ਿਸ਼ਟਾਚਾਰ ਵਿੱਚ ਸੰਤੁਲਨ ਕਾਇਮ ਕਰਨਾ ਕੋਈ ਸੌਖਾ ਕੰਮ ਨਹੀਂ ਸੀ। ਪਰ ਜਿਸ ਢੰਗ ਨਾਲ ਉਹ ਇਸ ਸੰਤੁਲਨ ਨੂੰ ਬਣਾਈ ਰੱਖਣ ਵਿਚ ਕਾਮਯਾਬ ਹੋਇਆ, ਉਹ ਪ੍ਰਸੰਸਾਯੋਗ ਹੈ। ਇਹ ਵੀ ਸਹੀ ਹੈ ਕਿ ਇਸ ਸਮੇਂ ਜੋ ਕੈਦੀ ਉਸਦੇ ਸਾਮ੍ਹਣੇ ਸੀ, ਉਹ ਉਹਨਾਂ ਬੰਦਿਆਂ ਨਾਲੋਂ ਬਿਲਕੁਲ ਵੱਖਰੀ ਤਰ੍ਹਾਂ ਦਾ ਸੀ, ਜਿਹਨਾਂ ਵਿਰੁੱਧ ਉਸਨੇ ਅੱਜ ਤਕ ਮੁਕੱਦਮੇ ਸੁਣੇ ਸਨ ਜਾਂ ਭਵਿੱਖ ਵਿਚ ਸੁਣਨੇ ਸਨ। ਇਸ ਤੱਥ ਦਾ ਪ੍ਰਭਾਵ ਉਸਦੇ ਭਾਸ਼ਨ ਅਤੇ ਵਿਵਹਾਰ 'ਤੇ ਸਪਸ਼ਟ ਦਿਸ ਰਿਹਾ ਸੀ। ਆਪਣੀ ਗੱਲ ਨੂੰ ਮੁਕਾਉਂਦਿਆਂ ਉਸਨੂੰ ਸ਼ਬਦਾਂ ਦੀ ਘਾਟ ਮਹਿਸੂਸ ਹੋਣ ਲੱਗੀ ਤੇ ਉਸਨੇ ਛੇ ਸਾਲ ਲਈ ਸਾਧਾਰਨ ਕੈਦ ਦੀ ਸਜ਼ਾ ਸੁਣਾ ਦਿੱਤੀ।

ਸ੍ਰੀਮਤੀ ਨਾਇਡੂ ਨੇ ਘੋਸ਼ਣਾ ਕੀਤੀ, "ਇਹ ਸ਼ਲਾਘਾਯੋਗ ਜੱਜ ਸਮਾਨ ਰੂਪ ਵਿਚ ਆਪਣੇ ਫਰਜ਼ ਦੇ ਅਹਿਸਾਸ ਬਾਰੇ ਦਲੇਰੀ ਅਤੇ ਦ੍ਰਿੜ੍ਹਤਾ ਲਈ, ਸੰਪੂਰਨ ਸ਼ਿਸ਼ਟਤਾ ਲਈ, ਇਕ ਅਦੁੱਤੀ ਅਵਸਰ ਦੀ ਮੁਨਸਿਫ਼ਾਨਾ ਸਮਝ ਲਈ ਅਤੇ ਇਕ ਅਦੁੱਤੀ ਵਿਅਕਤਿੱਤਵ ਨੂੰ ਸੁੰਦਰ ਨਜ਼ਰਾਨਾ ਪੇਸ਼ ਕਰਨ ਲਈ ਸਾਡੀ ਪ੍ਰਸੰਸਾ ਦਾ ਅਧਿਕਾਰੀ ਹੈ।"

ਜ਼ਰੂਰੀ ਹੈ ਕਿ ਉਹ ਵੀ ਦੱਸ ਦਈਏ, ਜੋ ਨਿਆਂ ਮੂਰਤੀ ਬਰੂਮ ਫ਼ੀਲਡ ਨੇ ਆਖਿਆ ਸੀ। ਉਸਨੇ ਆਖਿਆ ਸੀ :

"ਸ੍ਰੀ ਗਾਂਧੀ ! ਤੁਸੀਂ ਇਕਬਾਲੇ-ਜੁਰਮ ਕਰਕੇ ਇੱਕ ਤਰ੍ਹਾਂ ਨਾਲ ਮੇਰਾ ਕੰਮ ਬੜਾ ਸੁਖਾਲਾ ਕਰ ਦਿੱਤਾ ਹੈ। ਪਰ ਤਾਂ ਵੀ, ਨਿਆਂਪੂਰਨ ਸਜ਼ਾ ਨਿਸ਼ਚਿਤ ਕਰਨ ਦਾ ਜੋ ਕੰਮ

ਅਜੇ ਬਾਕੀ ਹੈ, ਉਹ ਓਨਾ ਹੀ ਔਖਾ ਹੈ, ਜਿੰਨਾ ਔਖਾ ਇਸ ਦੇਸ਼ ਵਿਚ ਜੱਜੀ ਦਾ ਫਰਜ਼ ਨਿਭਾਉਣਾ ਹੈ। ਕਾਨੂੰਨ ਵਿਅਕਤੀਆਂ ਦਾ ਸਨਮਾਨ ਨਹੀਂ ਕਰਦਾ, ਪਰ ਇਸ ਤੱਥ ਨੂੰ ਅੱਖੋਂ ਪਰੋਖੇ ਕਰਨਾ ਅੰਸਭਵ ਹੈ ਕਿ ਮੈਂ ਅੱਜ ਤਕ ਜਿੰਨੇ ਵਿਅਕਤੀਆਂ ਵਿਰੁੱਧ ਮੁਕੱਦਮੇ ਸੁਣੇ ਹਨ ਜਾਂ ਭਵਿਖ ਵਿਚ ਸੁਣਾਂਗਾ, ਤੁਸੀਂ ਉਹਨਾਂ ਸਾਰਿਆਂ ਨਾਲੋਂ ਵਖਰੀ ਕਿਸਮ ਦੇ ਵਿਅਕਤੀ ਹੋ। ਇਹ ਤੱਥ ਵੀ ਅੱਖੋਂ ਪਰੋਖੇ ਕਰਨਾ ਅਸੰਭਵ ਹੈ ਕਿ ਤੁਸੀਂ ਆਪਣੇ ਕਰੋੜਾਂ ਦੇਸ਼ ਵਾਸੀਆਂ ਦੀ ਨਜ਼ਰ ਵਿਚ ਇਕ ਮਹਾਨ ਦੇਸ਼ ਭਗਤ, ਇਕ ਮਹਾਨ ਨੇਤਾ ਹੋ। ਇਥੋਂ ਤਕ ਕਿ ਰਾਜਨੀਤੀ ਵਿਚ ਤੁਹਾਡੇ ਨਾਲ ਅਸਹਿਮਤ ਹੋਣ ਵਾਲੇ ਲੋਕ ਵੀ ਤੁਹਾਨੂੰ ਮਹਾਨ ਆਦਰਸ਼ਾਂ ਵਾਲਾ ਅਤੇ ਸਦਾਚਾਰੀ, ਸਗੋਂ ਸੰਤਾਂ ਵਾਲੀ ਜ਼ਿੰਦਗੀ ਜਿਊਣ ਵਾਲਾ ਵਿਅਕਤੀ ਮੰਨਦੇ ਹਨ। ਮੈਂ ਤੁਹਾਨੂੰ ਇਕੋ-ਇੱਕ ਪੱਖ ਤੋਂ ਵੇਖਣਾ ਹੈ। ਤੁਹਾਨੂੰ ਕਿਸੇ ਹੋਰ ਪੱਖ ਤੋਂ ਵੇਖਣਾ ਜਾਂ ਤੁਹਾਡੀ ਆਲੋਚਨਾ ਕਰਨੀ ਨਾ ਮੇਰਾ ਫਰਜ਼ ਹੈ ਤੇ ਨਾ ਮੈਂ ਇਸ ਦੀ ਕਲਪਨਾ ਕਰਦਾ ਹਾਂ। ਮੇਰਾ ਫਰਜ਼ ਸਿਰਫ਼ ਏਨਾ ਹੈ ਕਿ ਮੈਂ ਤੁਹਾਨੂੰ ਕਾਨੂੰਨ ਦੇ ਅਧੀਨ ਮਨੁੱਖ ਦੇ ਤੌਰ 'ਤੇ ਵੇਖਾਂ, ਜਿਸ ਨੇ ਆਪ ਕਾਨੂੰਨ ਨੂੰ ਤੋੜਣ ਦੇ ਜੁਰਮ ਦਾ ਇਕਬਾਲ ਕੀਤਾ ਹੈ। ਕਿਸੇ ਵੀ ਸਾਧਾਰਨ ਮਨੁੱਖ ਲਈ ਇਹ ਅਪਰਾਧ ਸਰਕਾਰ ਦੇ ਵਿਰੁਧ ਇਕ ਸੰਗੀਨ ਅਪਰਾਧ ਨਜ਼ਰ ਆ ਸਕਦਾ ਹੈ। ਮੈਨੂੰ ਇਹ ਭੁੱਲਿਆ ਨਹੀਂ ਕਿ ਤੁਸੀਂ ਨਿਰੰਤਰ ਹਿੰਸਾ ਵਿਰੁਧ ਪ੍ਰਚਾਰ ਕਰਦੇ ਰਹੇ ਹੋ ਅਤੇ ਮੈਂ ਇਹ ਵਿਸ਼ਵਾਸ਼ ਕਰਨ ਲਈ ਤਿਆਰ ਹਾਂ ਕਿ ਕਈ ਮੌਕਿਆਂ 'ਤੇ ਤੁਸੀਂ ਹਿੰਸਾ ਨੂੰ ਰੋਕਣ ਲਈ ਬੜਾ ਕੁਝ ਕੀਤਾ ਹੈ, ਪਰ ਜਿਥੋਂ ਤਕ ਤੁਹਾਡੀਆਂ ਲਿਖਤਾਂ ਅਤੇ ਇਹਨਾਂ ਦੇ ਪਾਠਕਾਂ ਦੀ ਸਥਿਤੀ ਦਾ ਸੰਬੰਧ ਹੈ, ਮੈਂ ਇਹ ਸਮਝਣੋਂ ਅਸਮਰਥ ਹਾਂ ਕਿ ਤੁਸੀਂ ਇਹ ਕਿਵੇਂ ਮੰਨੀ ਜਾ ਰਹੇ ਹੋ ਕਿ ਇਹਨਾਂ ਲਿਖਤਾਂ ਦਾ ਕੁਦਰਤੀ ਸਿੱਟਾ ਹਿੰਸਾ ਅਤੇ ਅਰਾਜਕਤਾ ਨਹੀਂ ਹੈ। ਸ਼ਾਇਦ ਇਸ ਦੇਸ਼ ਵਿਚ ਅਜਿਹਾ ਕੋਈ ਨਹੀਂ ਹੈ ਜਿਸਨੂੰ ਈਮਾਨਦਾਰੀ ਨਾਲ ਇਸ ਗੱਲ ਦਾ ਅਫਸੋਸ ਹੋਵੇ ਕਿ ਤੁਸੀਂ ਕਿਸੇ ਵੀ ਸਰਕਾਰ ਲਈ ਅਸੰਭਵ ਬਣਾ ਦਿੱਤਾ ਹੈ ਕਿ ਉਹ ਤੁਹਾਨੂੰ ਖੁਲ੍ਹਿਆਂ ਫਿਰਨ-ਤੁਰਨ ਦੇਵੇ। ਪਰ ਇਹ ਇਸੇ ਤਰ੍ਹਾਂ ਹੈ। ਮੈਂ ਤੁਹਾਡੇ ਪ੍ਰਤੀ ਬਣਦੀ ਸੋਭਾ ਅਤੇ ਆਪਣੀ ਸਮਝ ਅਨੁਸਾਰ ਜਨ ਹਿਤ ਲਈ ਜ਼ਰੂਰੀ ਸੋਚ ਵਿਚਕਾਰ ਸੰਤੁਲਨ ਕਰਨ ਦੀ ਕੋਸ਼ਿਸ਼ ਕਰ ਰਿਹਾ ਹਾਂ। ਇਸ ਮੁਕੱਦਮੇ ਵਿਚ ਸਜ਼ਾ ਸੁਣਾਉਣ ਲਈ ਮੈਂ ਉਸ ਮੁਕੱਦਮੇ ਨੂੰ ਦ੍ਰਿਸ਼ਟਾਂਤ ਰੂਪ ਵਿਚ ਸਾਮ੍ਹਣੇ ਰੱਖਣ ਦੀ ਸੋਚ ਰਿਹਾ ਹਾਂ ਜੋ ਅਨੇਕ ਪੱਖਾਂ ਤੋਂ ਇਸ ਨਾਲ ਸਮਾਨਤਾ ਰੱਖਦਾ ਹੈ ਅਤੇ ਜਿਸਦਾ ਫੈਸਲਾ ਬਾਰਾਂ ਵਰ੍ਹੇ ਪਹਿਲਾਂ ਕੀਤਾ ਗਿਆ ਸੀ। ਮੇਰਾ ਭਾਵ ਇਸੇ ਧਾਰਾ ਅਧੀਨ ਸ੍ਰੀ ਬਾਲ ਗੰਗਾਧਰ ਤਿਲਕ ਵਿਰੁੱਧ ਚੱਲੇ ਮੁਕੱਦਮੇ ਤੋਂ ਹੈ। ਅੰਤਿਮ ਰੂਪ ਵਿਚ ਜੋ ਸਜ਼ਾ ਉਹਨਾਂ ਨੂੰ ਦਿੱਤੀ ਗਈ ਸੀ, ਉਹ ਛੇ ਮਹੀਨੇ ਦੀ ਸਾਧਾਰਨ ਕੈਦ ਸੀ। ਮੇਰਾ ਖ਼ਿਆਲ ਹੈ ਕਿ ਮੇਰਾ ਤੁਹਾਨੂੰ ਸ੍ਰੀ ਤਿਲਕ ਦੀ ਕੋਠੀ ਵਿਚ ਰੱਖਣਾ ਨਾ-ਮੁਨਾਸਿਬ ਨਹੀਂ ਲਗੇਗਾ। ਤੁਹਾਡੇ ਲਈ ਸਜ਼ਾ ਹੈ — ਹਰ ਜੁਰਮ ਲਈ ਦੋ ਵਰ੍ਹੇ ਦੀ ਸਾਧਾਰਨ ਕੈਦ ਅਰਥਾਤ ਕੁੱਲ ਛੇ ਸਾਲ ਦੀ ਕੈਦ। ਤੁਹਾਨੂੰ ਇਹ ਸਜ਼ਾ ਸੁਣਾਉਣੀ ਮੈਂ ਆਪਣਾ ਫਰਜ਼ ਸਮਝਦਾ ਹਾਂ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਭਾਰਤ ਵਿਚਲੀਆਂ ਘਟਨਾਵਾਂ ਦਾ ਰੁਖ਼ ਸਰਕਾਰ ਲਈ ਕਦੀ ਤੁਹਾਡੀ ਸਜ਼ਾ ਘਟਾ ਕੇ ਤੁਹਾਨੂੰ ਰਿਹਾਅ ਕਰਨਾ ਸੰਭਵ ਬਣਾ ਸਕੇ ਤਾਂ ਮੇਰੇ ਨਾਲੋਂ ਵੱਧ ਖ਼ੁਸ਼ੀ ਕਿਸੇ ਨੂੰ ਨਹੀਂ ਹੋਵੇਗੀ।"

ਇਸ ਤੋਂ ਮਗਰੋਂ ਜੱਜ ਨੇ ਸ੍ਰੀ ਬੰਕਰ ਨੂੰ ਸੰਬੋਧਨ ਕੀਤਾ : "ਮੈਂ ਸਮਝਦਾ ਹਾਂ ਕਿ ਤੁਸੀਂ ਬੜੀ ਹਦ ਤਕ ਆਪਣੇ ਆਗੂ ਦੇ ਪ੍ਰਭਾਵ ਅਧੀਨ ਹੋ। ਜੋ ਸਜ਼ਾ ਮੈਂ ਤੁਹਾਨੂੰ ਦੇਣ ਦੀ ਸੋਚ ਰਿਹਾ ਹਾਂ, ਉਹ ਪਹਿਲੇ ਦੋ ਜੁਰਮਾਂ ਵਿਚੋਂ ਹਰ ਜੁਰਮ ਲਈ ਛੇ ਮਹੀਨੇ ਦੀ ਸਾਧਾਰਨ ਕੈਦ ਭਾਵ ਕੁਲ ਇਕ ਸਾਲ ਦੀ ਕੈਦ ਅਤੇ ਤੀਜੇ ਜੁਰਮ ਲਈ ਇੱਕ ਹਜ਼ਾਰ ਰੁਪਏ ਜੁਰਮਾਨਾ ਹੈ। ਜੁਰਮਾਨਾ ਅਦਾ ਨਾ ਕਰਨ ਦੀ ਸੂਰਤ ਵਿਚ ਛੇ ਮਹੀਨੇ ਦੀ ਹੋਰ ਸਾਧਾਰਨ ਕੈਦ ਹੋਵੇਗੀ।"

ਇਸ ਦੇ ਜੁਆਬ ਵਿਚ ਗਾਂਧੀ ਨੇ ਕਿਹਾ : "ਇੱਕ ਗੱਲ ਆਖਣੀ ਚਾਹੁੰਦਾ ਹਾਂ। ਮੇਰੇ ਸੰਬੰਧ ਵਿਚ ਤੁਸੀਂ ਲੋਕਮਾਨਿਆ ਬਾਲ ਗੰਗਾਧਰ ਤਿਲਕ ਦੇ ਮੁਕੱਦਮੇ ਨੂੰ ਯਾਦ ਕਰਕੇ ਮੈਨੂੰ ਜੋ ਮਾਣ ਬਖ਼ਸ਼ਿਆ ਹੈ, ਉਸਦੇ ਬਾਰੇ ਸਿਰਫ ਏਨਾ ਕਹਿਣਾ ਚਾਹੁੰਦਾ ਹਾਂ ਕਿ ਮੈਂ ਉਹਨਾਂ ਦੇ ਨਾਂ ਦੇ ਨਾਲ ਆਪਣਾ ਨਾਂ ਜੁੜਣ ਤੇ ਬੜਾ ਮਾਣ ਅਤੇ ਗੌਰਵਪੂਰਨ ਸੁਭਾਗ ਮਹਿਸੂਸ ਕਰ ਰਿਹਾ ਹਾਂ। ਜਿਥੋਂ ਤਕ ਸਜ਼ਾ ਦਾ ਸੰਬੰਧ ਹੈ, ਮੈਂ ਇਸ ਨੂੰ ਕਿਸੇ ਵੀ ਜੱਜ ਵਲੋਂ ਮੈਨੂੰ ਦਿੱਤੀ ਜਾਣ ਵਾਲੀ ਸਜ਼ਾ ਨਾਲੋਂ ਘੱਟ ਸਮਝਦਾ ਹਾਂ। ਜਿਥੋਂ ਤਕ ਮੁਕੱਦਮੇ ਦੀ ਕਾਰਵਾਈ ਦਾ ਸੰਬੰਧ ਹੈ, ਮੈਂ ਇਹ ਜ਼ਰੂਰ ਆਖਾਂਗਾ ਕਿ ਇਸ ਤੋਂ ਵੱਧ ਸ਼ਿਸ਼ਟਤਾ ਦੀ ਮੈਂ ਆਸ ਵੀ ਨਹੀਂ ਕਰਦਾ ਸੀ।"

ਫ਼ੈਸਲਾ ਸੁਣਾਉਣ ਮਗਰੋਂ ਇਕ ਮਿੰਟ ਬੀਤ ਗਿਆ। ਸਪਸ਼ਟ ਹੀ ਜੱਜ ਕਾਰਵਾਈ ਦੇ ਮੁੱਕਣ ਤੇ ਖ਼ੁਸ਼ੀ ਮਹਿਸੂਸ ਕਰ ਰਿਹਾ ਸੀ। ਉਹ ਉੱਠਿਆ, ਨਿਵਿਆ ਅਤੇ ਚਲਾ ਗਿਆ।

ਇਕ ਵਾਰੀ ਫਿਰ ਸ੍ਰੀਮਤੀ ਸਰੋਜਿਨੀ ਨਾਇਡੂ ਦੇ ਸ਼ਬਦਾਂ ਵਿੱਚ : "ਅਦਭੁਤ ਮੁਕੱਦਮਾ ਜਾਰੀ ਸੀ ਅਤੇ ਮੈਂ ਆਪਣੇ ਪਿਆਰੇ ਗੁਰੂ ਦੇ ਹੋਠਾਂ ਤੋਂ ਨਿਕਲੇ ਪੈਗੰਬਰਾਨਾ ਮਹਿਕ ਮਾਰਦੇ ਅਮਰ ਸ਼ਬਦ ਸੁਣ ਚੁੱਕੀ ਸਾਂ। ਮੇਰੇ ਵਿਚਾਰ ਸਦੀਆਂ ਦਾ ਸਫ਼ਰ ਤੈਅ ਕਰਕੇ ਇਕ ਵਖਰੇ ਦੇਸ਼ ਤੇ ਵਖਰੇ ਯੁਗ ਵਿਚ ਜਾ ਪੁੱਜੇ, ਜਦੋਂ ਇਹੋ ਜਿਹਾ ਨਾਟਕ ਰਚ ਕੇ ਇਕ ਹੋਰ ਦਿੱਵ ਅਤੇ ਸੁਹਿਰਦ ਗੁਰੂ ਨੂੰ ਮਹਾਨ ਹੌਸਲੇ ਨਾਲ ਮਹਾਨ ਸੰਦੇਸ਼ ਦਾ ਪ੍ਰਚਾਰ ਕਰਨ ਕਰਕੇ ਸੂਲੀ ਟੰਗਿਆ ਗਿਆ ਸੀ। ਹੁਣ ਜਾ ਕੇ ਮੈਨੂੰ ਸਮਝ ਪਈ ਕਿ ਸਦਭਾਵ ਦੀਆਂ ਹੱਦਾਂ ਪਾਰ ਕਰਕੇ ਇਨਸਾਨੀਅਤ ਨੂੰ ਪਿਆਰ ਕਰਨ ਵਾਲੇ, ਆਪਣੇ ਹੀ ਸ਼ਬਦਾਂ ਵਿਚ .ਗਰੀਬ ਦੀ ਮਨੋਦਸ਼ਾ ਹੰਢਾ ਕੇ ਗਰੀਬਾਂ ਤਕ ਪੁੱਜਣ ਵਾਲੇ ਭਾਰਤੀ ਆਜ਼ਾਦੀ ਦੇ ਇਸ ਅੱਜਿਤ ਪੈਗੰਬਰ ਦੀ ਤੁਲਨਾ ਲਈ ਇਤਿਹਾਸ ਵਿਚ ਇਕੋ-ਇੱਕ ਵਿਅਕਤੀ ਉਪਲਬਧ ਹੈ, ਤੇ ਉਹ ਹੈ ਖੁਰਲੀ ਤੇ ਪੰਘੂੜੇ ਵਿਚ ਪਿਆ ਨਸਰਾਈਆ ਦਾ ਨਿਮਾਣਾ ਜਿਹਾ ਈਸਾ।

ਆਧੁਨਿਕ ਸਮੇਂ ਦੀ ਇਹ ਅਤਿਅੰਤ ਮਹਾਨ ਘਟਨਾ ਛੇਤੀ ਹੀ ਮੁੱਕ ਗਈ। ਲੋਕਾਂ ਦੇ ਮਨਾਂ ਅੰਦਰ ਦਬੇ ਭਾਵ ਦੁੱਖ ਦੇ ਤੂਫ਼ਾਨ ਵਿਚ ਤਬਦੀਲ ਹੋ ਗਏ। ਇਕ ਲੰਮਾ ਜਲੂਸ ਹੌਲੀ-ਹੌਲੀ ਉਹਨਾਂ ਵੱਲ ਵਧਿਆ, ਉਹਨਾਂ ਨੂੰ ਦੁਖਪੂਰਨ ਵਿਦਾਈ ਦੇਣ ਦਾ ਤੀਰਥ ਕਰਨ ਲਈ, ਉਹਨਾਂ ਹੱਥਾਂ ਨੂੰ ਘੁੱਟ ਕੇ ਫੜਣ ਲਈ ਜੋ ਨਿਰੰਤਰ ਘਾਲਣਾ ਘਾਲਦੇ ਰਹੇ ਅਤੇ ਉਹਨਾਂ ਪੈਰਾਂ ਨੂੰ ਛੋਹਣ ਲਈ ਜੋ ਦੇਸ਼-ਸੇਵਾ ਵਿਚ ਲਗਾਤਾਰ ਤੁਰਦੇ ਰਹੇ ਸਨ। ਹਜ਼ਾਰਾਂ ਆਵਾਜ਼ਾਂ ਅਤੇ ਹਜ਼ਾਰਾਂ ਦਿਲਾਂ ਦੇ ਦੁੱਖ ਪੂਰਨ ਹਿਰਦੇ-ਵਿਦਾਰਕ ਦ੍ਰਿਸ਼ ਵਿੱਚ ਭਾਰਤੀ ਕੌਮ ਅਤੇ ਉਸਦੀਆਂ ਕੁਰਬਾਨੀਆਂ ਦਾ ਪਵਿੱਤਰ ਜ਼ਿੰਦਾ ਪ੍ਰਤੀਕ

ਆਪਣੀ ਪਾਰ-ਦਰਸ਼ੀ ਸਾਦਗੀ ਨਾਲ ਸਹਿਜ ਹੋਇਆ ਖਲੋਤਾ ਸੀ।"

ਇਹ ਸਾਰਾ ਮੁਕੱਦਮਾ ਇਕ ਸੌ ਮਿੰਟ ਚੱਲਿਆ ਜਿਸਦੇ ਹਰ ਮਿੰਟ ਨੇ ਭਾਰਤੀ ਸੁਤੰਤਰਤਾ ਸੰਗ੍ਰਾਮ ਦੇ ਇਤਿਹਾਸ ਵਿਚ ਇੱਕ ਪੰਨਾ ਜੋੜਿਆ। ਇਸ ਮੁਕੱਦਮੇ ਦਾ ਅੰਤਮ ਦ੍ਰਿਸ਼ ਅਜੇ ਬਾਕੀ ਸੀ ਤੇ ਉਹ ਸੀ ਉਸਦੇ ਮਿੱਤਰਾਂ ਅਤੇ ਪ੍ਰਸੰਸਕਾਂ ਵਲੋਂ ਉਸਨੂੰ ਅਲਵਿਦਾ ਕਹਿਣਾ, ਜੋ ਪੰਗਤੀਬੱਧ ਹੋ ਕੇ ਉਸਦੇ ਸਾਮ੍ਹਣਿਓਂ ਦੀ ਲੰਘ ਰਹੇ ਸਨ ਤੇ ਜਿਹਨਾਂ ਵਿਚੋਂ ਹਰੇਕ ਲਈ ਉਸਦੇ ਕੋਲ ਕੋਈ ਪਿਆਰ ਭਰਿਆ ਸ਼ਬਦ ਜਾਂ ਦੋਸਤਾਨਾ ਮਖੌਲ ਮੌਜੂਦ ਸੀ। ਇਸ ਅਲਵਿਦਾ ਨੇ ਲਗਭਗ ਇਕ ਘੰਟਾ ਲੈ ਲਿਆ। ਫੌਜੀ ਅਫਸਰ ਗਾਂਧੀ ਜੀ ਦੀ ਉਡੀਕ ਵਿਚ ਕਾਰ ਲਈ ਖਲੋਤੇ ਸਨ। ਉਹ ਉਸਦੇ ਪ੍ਰਤੀ ਸ਼ਿਸ਼ਟ ਹੀ ਨਹੀਂ ਸਨ, ਸਤਿਕਾਰ ਪੂਰਨ ਸਗੋਂ ਸ਼ਰਧਾ ਪੂਰਨ ਸਨ। ਲਗਭਗ ਦੋ ਵਜੇ ਗਾਂਧੀ ਜੀ ਕਸਤੂਰਬਾ, ਪੰਡਤ ਮਾਲਵੀਆ, ਬੈਂਕਰ ਅਤੇ ਸ੍ਰੀਮਤੀ ਨਾਇਡੂ ਸਮੇਤ ਕਾਰ ਵਿਚ ਵੜੇ। ਸਕਰਟ ਹਾਊਸ ਦੇ ਬਾਹਰ ਖਲੋਤੀ ਭੀੜ ਨੇ 'ਮਹਾਤਮਾ ਗਾਂਧੀ ਕੀ ਜੈ' ਦਾ ਸਤਿਕਾਰ ਪੂਰਨ ਨਾਅਰਾ ਮਾਰਨ ਦਾ ਯਤਨ ਕੀਤਾ ਪਰ ਗਾਂਧੀ ਜੀ ਨੇ ਉਂਗਲ ਦੇ ਇਸ਼ਾਰੇ ਨਾਲ ਲੋਕਾਂ ਨੂੰ ਮਨ੍ਹਾਂ ਕਰ ਦਿੱਤਾ। ਭਾਰਤ ਦਾ ਸੱਚ ਅਤੇ ਅਹਿੰਸਾ ਦਾ ਸੁਨੇਹਾ ਇਤਿਹਾਸ ਦੇ ਪੰਨਿਆਂ 'ਤੇ ਲਿਖਿਆ ਗਿਆ ਅਤੇ ਨਾਟਕ ਦੇ ਅੰਤਮ ਦ੍ਰਿਸ਼ ਦਾ ਪਰਦਾ ਡਿਗ ਪਿਆ।

ਇਕ ਵਾਰੀ ਫਿਰ ਨਿਆਂਮੂਰਤੀ ਸ਼ੈਲਟ ਦੇ ਸ਼ਬਦਾਂ ਵਿਚ :

"ਕੀ ਕਾਰਣ ਹੈ ਕਿ ਇਸ ਮਹਾਨ ਇਤਿਹਾਸਕ ਮੁਕੱਦਮੇ ਨੇ ਆਪਣੇ ਤੋਂ ਪਹਿਲਾਂ ਨੇਤਾਵਾਂ ਅਤੇ ਦੇਸ਼ ਭਗਤਾਂ ਵਿਰੁਧ ਚਲਾਏ ਗਏ ਇਹੋ ਜਿਹੇ ਮੁਕੱਦਮਿਆਂ ਨੂੰ ਛੁਟਿਆ ਦਿੱਤਾ ਹੈ ? ਇਸਦਾ ਕਾਰਣ ਸਿਰਫ ਇਹ ਨਹੀਂ ਕਿ ਇਸ ਮੁਕੱਦਮੇ ਦੇ ਮੁਲਜ਼ਿਮ ਦਾ ਵਿਅਕਤਿੱਤਵ ਮਹਾਨ ਸੀ ਜਾਂ ਉਸਦੇ ਵਲੋਂ 'ਆਪਣੇ' ਸਮਝੇ ਜਾਂਦੇ ਕਰੋੜਾਂ-ਕਰੋੜਾਂ ਭਾਰਤੀ ਅਦਭੁਤ ਢੰਗ ਨਾਲ ਉਸ 'ਤੇ ਮੋਹਿਤ ਸਨ ਜਾਂ ਇਸ ਮੁਕੱਦਮੇ ਦੇ ਸਿੱਟੇ ਨੇ ਭਾਰਤ ਦੀ ਤਕਦੀਰ ਨੂੰ ਪ੍ਰਭਾਵਿਤ ਕਰਨਾ ਸੀ, ਸਗੋਂ ਕਾਰਣ ਇਹ ਹੈ ਕਿ ਇਸ ਮੁਕੱਦਮੇ ਨਾਲ ਕਾਨੂੰਨ ਪ੍ਰਤੀ ਵਫ਼ਾਦਾਰੀ ਬਨਾਮ ਨੈਤਿਕ ਫਰਜ਼ ਪ੍ਰਤੀ ਵਫ਼ਾਦਾਰੀ ਦਾ ਮਹੱਤਵਪੂਰਨ ਮਾਮਲਾ ਜੁੜਿਆ ਹੋਇਆ ਸੀ। ਇਸ ਮਾਮਲੇ ਕਾਰਣ ਹੀ ਮੁਕੱਦਮੇ ਅਤੇ ਇਸ ਵਿਚ ਭਾਗ ਲੈਣ ਵਾਲੇ ਪਾਤਰਾਂ ਨੂੰ ਏਨੀ ਮਹਾਨਤਾ ਪ੍ਰਾਪਤ ਹੋਈ ਹੈ। ਭਾਵੇਂ ਇਹ ਮੁਕੱਦਮਾ ਆਪਣੇ ਤੋਂ ਪਹਿਲਾਂ ਦੇ ਮੁਕੱਦਮਿਆਂ ਵਿਚੋਂ ਮਹਾਨਤਾ ਪ੍ਰਾਪਤ ਕਰਨ ਵਾਲੇ ਕੋਕ, ਹੈਂਪਡਨ ਅਤੇ ਹੋਰਨਾਂ ਦੇਸ਼ ਭਗਤਾਂ ਵਿਰੁੱਧ ਜ਼ੁਲਮ ਅਤੇ ਧੱਕੇਸ਼ਾਹੀ ਦੇ ਖਿਲਾਫ਼ ਲੜਾਈ ਲੜਣ ਕਾਰਣ ਚਲਾਏ ਗਏ ਮੁਕੱਦਮਿਆਂ ਨਾਲ ਸਮਾਨਤਾ ਰੱਖਦਾ ਹੈ, ਪਰ ਗਾਂਧੀ ਜੀ ਦੀ ਸਾਰੀ ਉਮਰ ਦੀ ਸੱਚ ਦੀ ਖੋਜ ਅਤੇ ਸੱਚ ਦੇ ਤਜਰਬਿਆਂ 'ਤੇ ਆਧਾਰਿਤ ਇਹ ਮੁਕੱਦਮਾ ਆਪਣੇ ਅਧਿਆਤਮਿਕ ਪਰਿਵੇਸ਼ ਕਾਰਣ ਸਭਨਾਂ ਤੋਂ ਬਾਜ਼ੀ ਲੈ ਗਿਆ।"

ਭਾਰਤ ਦੇ ਫੌਜਦਾਰੀ ਮੁਕੱਦਮਿਆਂ ਦੇ ਇਤਿਹਾਸ ਵਿਚ ਇਹ ਇਕ ਅਜਿਹਾ ਮੁਕੱਦਮਾ ਸੀ, ਜਿਸ ਵਿਚ ਪ੍ਰਤੀਪੱਖ ਨੇ ਆਪਣੇ ਬਚਾਅ ਲਈ ਇਕ ਪੈਸਾ ਵੀ ਖਰਚ ਨਹੀਂ ਕੀਤਾ। ਪ੍ਰਤੀਪੱਖ ਨੇ ਨਾ ਕੋਈ ਵਕੀਲ ਕੀਤਾ, ਨਾ ਕਿਸੇ ਨੂੰ ਕਾਨੂੰਨੀ ਸਲਾਹਕਾਰ ਬਣਾਇਆ, ਪਰ ਤਾਂ ਵੀ ਮੁਲਜ਼ਿਮ ਭਾਰਤ ਦੇ ਨੈਤਿਕ ਅਤੇ ਕਾਨੂੰਨੀ ਆਕਾਸ਼ 'ਤੇ ਸਦੀਵੀ ਚਮਕ ਵਾਲਾ ਸਿਤਾਰਾ ਹੋ ਨਿਬੜਿਆ।

# ਮੇਰਠ ਸਾਜ਼ਿਸ਼ ਕਾਂਡ

(1929)

ਅੰਗਰੇਜ਼ੀ ਰਾਜ ਦੌਰਾਨ ਚਲਾਏ ਗਏ ਮੁਕੱਦਮਿਆਂ ਵਿਚੋਂ ਮੇਰਠ ਸਾਜ਼ਿਸ਼ ਵਿੱਚ 32 ਕਮਿਊਨਿਸਟ ਫਸੇ ਸਨ, ਜਿਹਨਾਂ ਵਿਚੋਂ, ਇਕ ਅੰਗਰੇਜ਼ ਸ਼ਹਿਰੀ ਹਚਿਨਸਨ ਅਤੇ ਐਮ. ਐਨ. ਰਾਏ ਨੂੰ ਛੱਡ ਕੇ, ਸਭ ਦੇ ਸਭ ਮਾਰਚ 1929 ਵਿਚ ਗ੍ਰਿਫ਼ਤਾਰ ਕਰਕੇ ਸਾਰੀ ਸੁਣਵਾਈ ਦੌਰਾਨ ਜੇਲ੍ਹ ਵਿਚ ਡੱਕ ਕੇ ਰੱਖੇ ਗਏ ਸਨ।

ਇਲਜ਼ਾਮ ਇਹ ਸੀ ਕਿ ਕਮਿਊਨਿਸਟ ਇੰਟਰਨੈਸ਼ਨਲ ਦੇ ਪ੍ਰੋਗਰਾਮਾਂ ਪ੍ਰਤੀ ਸਮਰਪਿਤ, ਭਾਰਤੀ ਕਮਿਊਨਿਸਟ ਪਾਰਟੀ ਨੇ, ਕਾਮਿਆਂ ਅਤੇ ਕਿਸਾਨਾਂ 'ਤੇ ਆਧਾਰਿਤ ਪ੍ਰੋਲਤਾਰ ਰਾਹੀਂ, ਸਰਕਾਰ ਦਾ ਤਖ਼ਤਾ ਪਲਟਾਉਣ ਅਤੇ ਹਥਿਆਰਬੰਦ ਬਗਾਵਤ ਦੁਆਰਾ ਭਾਰਤ ਨੂੰ ਆਜ਼ਾਦ ਕਰਾਉਣ ਦੇ ਉਦੇਸ਼ ਨੂੰ ਮੁੱਖ ਰੱਖ ਕੇ, ਇਕ ਕ੍ਰਾਂਤੀਕਾਰੀ ਦਲ ਦਾ ਗਠਨ ਕੀਤਾ ਸੀ। ਉਹਨਾਂ ਦਾ ਇਹ ਉਦੇਸ਼ ਦੂਰ ਭਵਿੱਖ ਵਿਚ ਪੂਰਾ ਹੋਣ ਵਾਲਾ ਨਹੀਂ, ਸਗੋਂ ਫੌਰੀ ਤੌਰ 'ਤੇ ਪ੍ਰਾਪਤ ਕਰਨ ਵਾਲਾ ਉਦੇਸ਼ ਸੀ। ਇਸ ਲਈ ਮੁਲਜ਼ਿਮਾਨ ਨੇ ਬਾਦਸ਼ਾਹ ਸਲਾਮਤ ਨੂੰ ਬਰਤਾਨਵੀ ਭਾਰਤ ਵਿਚ ਪ੍ਰਭੂਸੱਤਾ-ਵਿਹੀਨ ਕਰਨ ਦੀ ਸਾਜ਼ਿਸ਼ ਕੀਤੀ ਸੀ। ਉਹਨਾਂ ਵਿਰੁੱਧ ਭਾਰਤੀ ਦੰਡ ਸੰਹਿਤਾ ਦੀ ਧਾਰਾ 121-ਏ ਅਧੀਨ ਮੁਕੱਦਮਾ ਚਲਾਇਆ ਗਿਆ।

ਆਪਣੇ ਤੋਂ ਪਹਿਲਾਂ ਚੱਲੇ ਹਰ ਮੁਕੱਦਮੇ ਨਾਲੋਂ ਕਿਤੇ ਵੱਧ ਸਮਾਂ ਲੈਣ ਕਾਰਣ ਇਹ ਮੁਕੱਦਮਾ ਬਦਨਾਮ ਹੋ ਗਿਆ। 15 ਮਾਰਚ, 1929 ਨੂੰ ਅਰੰਭ ਹੋਇਆ ਇਹ ਮੁਕੱਦਮਾ ਕੋਈ ਸਾਢੇ ਚਾਰ ਵਰ੍ਹੇ ਚੱਲਿਆ।

ਇਸ ਮੁਕੱਦਮੇ ਦੀ ਕਾਰਵਾਈ ਬੜੇ ਵੱਡੇ ਪੈਮਾਨੇ 'ਤੇ ਹੋਈ। ਇਸ ਵਿੱਚ ਜੋ ਸਬੂਤ ਪੇਸ਼ ਕੀਤੇ ਗਏ, ਉਹ ਛਪੇ ਹੋਏ ਲੰਮੇ ਕਾਗਜ਼ਾਂ ਦੀਆਂ 25 ਜਿਲਦਾਂ ਵਿਚ ਸਨ। ਕੁੱਲ ਮਿਲਾ ਕੇ ਮੁਦੱਈ ਪੱਖ ਦੇ 3500 ਦਸਤਾਵੇਜ਼ ਅਤੇ ਪ੍ਰਤੀਪੱਖ ਦੇ 1500 ਤੋਂ ਵੱਧ ਦਸਤਾਵੇਜ਼ ਪੇਸ਼ ਹੋਏ ਅਤੇ ਘੱਟੋ ਘੱਟ 20 ਗਵਾਹੀਆਂ ਭੁਗਤੀਆਂ। ਫੈਸਲਾ ਵੀ ਲੰਮੇ ਕਾਗਜ਼ਾਂ ਤੇ 676 ਸਫ਼ਿਆਂ ਦਾ ਦੋ ਖੰਡਾਂ ਵਿਚ ਛਪਿਆ ਫੈਸਲਾ ਸੀ।

ਇਸ ਮੁਕੱਦਮੇ ਦੇ ਮੁਲਜ਼ਿਮਾਂ ਵਿਚ ਭਾਰਤੀ ਕਮਿਊਨਿਸਟ ਪਾਰਟੀ ਦੇ ਲਈ ਉੱਘੇ ਮੈਂਬਰ ਸ਼ਾਮਿਲ ਸਨ। ਇਹਨਾਂ ਵਿਚ ਹੁਣੇ ਪਿਛੇ ਜਿਹੇ, ਮਈ 1991 ਵਿਚ ਪੂਰਾ ਹੋਇਆ ਐਸ. ਏ. ਡਾਂਗੇ ਵੀ ਸ਼ਾਮਿਲ ਸੀ।

# ਮੇਰਠ ਸਾਜ਼ਿਸ਼ ਕਾਂਡ ਬਾਰੇ ਮੁਕੱਦਮਾ

(1927-1933)

'ਭਾਰਤੀ ਕਮਿਊਨਿਸਟਾਂ ਵਿਰੁੱਧ ਮੁਕਦਮੇ' ਦੇ ਨਾਂ ਨਾਲ ਪ੍ਰਸਿੱਧ ਮੇਰਠ ਸਾਜ਼ਿਸ਼ ਕਾਂਡ 1928 ਵਿੱਚ ਅੰਗਰੇਜ਼ਾਂ ਵਲੋਂ ਭਾਰਤ ਵਿੱਚ ਚਲ ਰਹੇ ਆਜ਼ਾਦ ਖੱਬੇ-ਪੱਖੀ ਅੰਦੋਲਨ ਦੇ ਵਧ ਰਹੇ ਖ਼ਤਰੇ ਨੂੰ ਰੋਕਣ ਲਈ ਕੀਤੇ ਗਏ ਸਰਬ-ਪੱਖੀ ਧਾਵੇ ਦਾ ਹਿੱਸਾ ਸੀ। ਸਾਢੇ ਚਾਰ ਵਰ੍ਹੇ ਚੱਲਣ ਵਾਲਾ ਇਹ ਇੱਕ ਇਤਿਹਾਸਕ ਮੁਕੱਦਮਾ ਸੀ, ਜਿਸ ਵਿੱਚ ਦੇਸ਼ ਦੇ ਕਮਿਊਨਿਸਟ ਅਤੇ ਟ੍ਰੇਡ ਯੂਨੀਅਨ ਅੰਦੋਲਨਾਂ ਦੇ ਲਗਭਗ ਸਾਰੇ ਨੇਤਾਵਾਂ ਨੂੰ ਫਸਾਇਆ ਗਿਆ ਸੀ। ਇਹਨਾਂ ਅੰਦੋਲਨਾਂ ਦਾ ਉਦੇਸ਼ ਕਿਰਤੀ-ਕਾਮਾ ਜਮਾਤ ਨੂੰ ਰਾਜਨੀਤਕ-ਆਰਥਿਕ ਚੇਤਨਾ ਦੇ ਕੇ ਅੰਗਰੇਜ਼ਾਂ ਵਲੋਂ ਦੇਸ਼ ਦੇ ਆਰਥਿਕ ਸ੍ਰੋਤਾਂ ਦੇ ਸ਼ੋਸ਼ਣ ਵਿਰੁੱਧ ਜਗਾਉਣਾ ਅਤੇ ਜੱਥੇਬੰਦ ਕਰਨਾ ਸੀ। ਮੁਕੱਦਮੇ ਦੇ ਸਾਰੇ ਸਮੇਂ ਦੌਰਾਨ ਵਧੇਰੇ ਮੁਲਜ਼ਿਮਾਂ ਦੀ ਜ਼ਮਾਨਤ ਨਾ-ਮਨਜ਼ੂਰ ਕੀਤੀ ਗਈ ਅਤੇ ਪ੍ਰਤੀ ਪੱਖ ਦੀਆਂ ਅਨੇਕਾਂ ਕੋਸ਼ਿਸ਼ਾਂ ਦੇ ਬਾਵਜੂਦ, ਨਿਗੂਣੇ ਆਧਾਰਾਂ 'ਤੇ, ਨਿਆਂ-ਪ੍ਰਿਸ਼ਦ ਵਲੋਂ ਸੁਣਵਾਈ ਦੀ ਆਗਿਆ ਨਹੀਂ ਦਿੱਤੀ ਗਈ।

ਮੇਰਠ ਸਾਜ਼ਿਸ਼ ਕਾਂਡ ਨੇ ਜੱਥੇਬੰਦ ਵਿਰੋਧ ਜਾਂ ਅਸਹਿਮਤੀ ਰਾਹੀਂ ਵਿਸਥਾਪਤ ਢੰਗ ਦੀ ਰਾਜਨੀਤਿਕ ਜਾਂ ਆਰਥਿਕ ਨੀਤੀ ਨੂੰ ਝੰਜੋੜਨ ਵਾਲਿਆਂ ਵਿਰੁਧ ਅੰਗਰੇਜ਼ੀ ਸਰਮਾਏਦਾਰੀ ਦਾ ਅਸਲੀ ਚਿਹਰਾ ਨੰਗਾ ਕਰ ਦਿੱਤਾ। ਇਹ ਅਸਲ ਵਿੱਚ ਭਾਰਤ ਵਿਚਲੇ ਮਾਰਕਸੀ ਪ੍ਰਭਾਵ ਅਤੇ ਜੱਥੇਬੰਦ ਮਜ਼ਦੂਰ ਲਹਿਰ ਨੂੰ ਕੁਚਲਣ ਲਈ ਪੱਕੇ ਪੈਰੀਂ ਕੀਤਾ ਯਤਨ ਸੀ। ਉਸ ਸਮੇਂ ਲਗਭਗ ਸਾਰੇ ਵੱਡੇ ਕਾਰਖ਼ਾਨੇ ਅਤੇ ਮਾਲ ਦੀ ਸਾਰੀ ਖ਼ਰੀਦ-ਫ਼ਰੋਖ਼ਤ 'ਤੇ ਅੰਗਰੇਜ਼ਾਂ ਦਾ ਕਬਜ਼ਾ ਸੀ।

ਭਾਰਤੀ ਇਤਿਹਾਸ ਵਿੱਚ 1928-29 ਦਾ ਸਮਾਂ ਰਾਜਸੀ ਅਤੇ ਆਰਥਿਕ ਤੱਤਾਂ ਦੇ ਰਲਾਅ ਤੋਂ ਬਣੀ ਜੱਥੇਬੰਦ ਖੱਬੇ-ਪੱਖੀ ਲਹਿਰ ਦੀ ਸ਼ੁਰੂਆਤ ਸਦਕਾ ਇੱਕ ਮਹੱਤਵਪੂਰਨ ਦੌਰ ਸੀ। ਟ੍ਰੇਡ ਯੂਨੀਅਨਾਂ ਬਣਨ ਨਾਲ ਮਜ਼ਦੂਰਾਂ ਨੂੰ ਆਪਣੀਆਂ ਸ਼ਿਕਾਇਤਾਂ ਦੇ ਪ੍ਰਗਟਾ ਅਤੇ ਬੇਹਤਰ ਕੰਮਕਾਜੀ ਹਾਲਾਤ ਤੇ ਵਧੇਰੇ ਤਨਖ਼ਾਹਾਂ ਲਈ ਯਤਨ ਕਰਨ ਦਾ ਮੌਕਾ ਮਿਲ ਗਿਆ ਸੀ। ਮਜ਼ਦੂਰਾਂ ਦਾ ਸੰਘਰਸ਼ ਭਾਰਤ ਵਿਚ ਪੈਰ ਜਮ੍ਹਾ ਰਹੇ ਕਮਿਊਨਿਸਟਾਂ ਦੀਆਂ ਵਧ ਰਹੀਆਂ ਗਤੀਵਿਧੀਆਂ ਨਾਲ ਜਾ ਜੁੜਿਆ, ਜਿਹਨਾਂ ਨੂੰ ਮਾਸਕੋ ਦੇ ਕਮਿਊਨਿਸਟ ਇੰਟਰਨੈਸ਼ਨਲ ਅਤੇ ਯੋਰਪੀ ਕਮਿਊਨਿਸਟ ਪਾਰਟੀ ਦਾ ਸਹਿਯੋਗ ਪ੍ਰਾਪਤ ਸੀ। ਭਾਵੇਂ ਭਾਰਤੀ ਕਮਿਊਨਿਸਟ ਪਾਰਟੀ ਕਾਫ਼ੀ ਪਹਿਲਾਂ ਤੋਂ ਹੀ ਸਰਗਰਮ ਸੀ, ਪਰ 1927 ਤਕ ਇਸਦੇ ਅੰਦੋਲਨ ਨੂੰ ਕੋਈ ਵਾਸਤਵਿਕ ਮਹੱਤਵ ਪ੍ਰਾਪਤ ਨਹੀਂ ਹੋਇਆ ਸੀ। 1927 ਤੋਂ ਮਗਰੋਂ, ਵਿਸ਼ੇਸ਼ ਤੌਰ 'ਤੇ 1928-29 ਵਿੱਚ, ਟ੍ਰੇਡ ਯੂਨੀਅਨਾਂ ਅਤੇ ਮਜ਼ਦੂਰ ਜੱਥੇਬੰਦੀਆਂ ਦੇ ਇਸ ਵਿੱਚ ਰਲਣ ਅਤੇ ਨਾਲ ਦੀ ਨਾਲ ਯੁਵਾ-ਸ਼ਕਤੀ ਅਤੇ ਪ੍ਰਤਿਸ਼ਠਿਤ

ਰਾਸ਼ਟਰਵਾਦੀਆਂ ਦੇ ਇਕ ਸ਼ਕਤੀਸ਼ਾਲੀ ਧੜੇ ਨੂੰ ਆਪਣੇ ਉਦੇਸ਼ ਨਾਲ ਜੋੜਣ ਵਿੱਚ ਕਮਿਊਨਿਸਟਾਂ ਨੂੰ ਚੰਗੀ-ਖ਼ਾਸੀ ਸਫ਼ਲਤਾ ਮਿਲੀ। ਇਸ ਅੰਦੋਲਨ ਵਿਚ ਕੁੱਝ ਕੁ ਅੰਗਰੇਜ਼ਾਂ ਦੀ ਸਰਗਰਮ ਸਹਾਇਤਾ ਵੀ ਸ਼ਾਮਿਲ ਸੀ।

ਛੇਤੀ ਹੀ ਅੰਗਰੇਜ਼ ਸਰਕਾਰ ਚੁਕੰਨੀ ਹੋ ਗਈ ਅਤੇ ਉਸਨੇ ਅੰਦੋਲਨ ਨੂੰ ਜੰਮਦਿਆਂ ਹੀ ਕੁਚਲ ਦੇਣ ਲਈ ਲਗਾਤਾਰ ਕਈ ਵਿਧਾਨਕ ਅਤੇ ਪ੍ਰਬੰਧਕੀ ਕਦਮ ਚੁੱਕੇ। ਸਭ ਤੋਂ ਮਹੱਤਵਪੂਰਨ ਦਮਨਕਾਰੀ ਕਦਮ ਮੇਰਠ ਵਿੱਚ 32 ਪ੍ਰਮੁੱਖ ਖੱਬੇ ਪੱਖੀ ਨੇਤਾਵਾਂ ਵਿਰੁੱਧ ਵੱਡੇ ਪੈਮਾਨੇ 'ਤੇ ਸਾਜ਼ਿਸ਼ ਦਾ ਮੁਕੱਦਮਾ ਚਲਾਉਣਾ ਸੀ, ਜਿਸਦੇ ਨਾਲ ਭਾਰਤੀ ਕਮਿਊਨਿਸਟ ਪਾਰਟੀ ਦੇ ਭਵਿੱਖ 'ਤੇ ਅਤੇ ਕੁਲ ਮਿਲਾ ਕੇ ਦੇਸ਼ ਅੰਦਰਲੀ ਸਾਰੀ ਖੱਬੇ-ਪੱਖੀ ਲਹਿਰ 'ਤੇ ਚੰਗਾ-ਤਕੜਾ ਮਾੜਾ ਅਸਰ ਪੈਣਾ ਸੀ।

ਇਸ ਸੰਬੰਧ ਵਿਚ ਭਾਰਤ ਸਰਕਾਰ ਇੰਗਲੈਂਡ ਦੀ ਬਰਤਾਨਵੀ ਸਰਕਾਰ ਨਾਲ ਲਗਾਤਾਰ ਪੱਤਰ-ਵਿਹਾਰ ਕਰਕੇ ਵਿਧਾਨਕ ਅਤੇ ਦਮਨਕਾਰੀ ਤਰੀਕਿਆਂ ਬਾਰੇ ਦਿਸ਼ਾ-ਨਿਰਦੇਸ਼ ਲੈ ਰਹੀ ਸੀ।

ਭਾਵੇਂ 1927 ਤੋਂ ਹੀ ਪ੍ਰਮੁਖ ਖੱਬੇ ਪੱਖੀ ਨੇਤਾਵਾਂ ਵਿਰੁੱਧ ਕਿਸੇ ਵੱਡੀ ਸਾਜ਼ਿਸ਼ ਦੇ ਮੁਕੱਦਮੇ ਦੀ ਸੰਭਾਵਨਾ 'ਤੇ ਵਿਚਾਰ ਹੋ ਰਹੀ ਸੀ ਪਰ ਇਸਦਾ ਪਹਿਲਾ ਪੱਕਾ ਸੰਕੇਤ 13 ਸਤੰਬਰ, 1928 ਨੂੰ ਲਾਰਡ ਇਰਵਿਨ ਵੱਲੋਂ ਸੈਕਟਰੀ ਆਫ਼ ਸਟੇਟ ਫਾਰ ਇੰਡੀਆ ਨੂੰ ਭੇਜੀ ਤਾਰ ਤੋਂ ਪ੍ਰਾਪਤ ਹੁੰਦਾ ਹੈ। ਉਹਨੀਂ ਦਿਨੀਂ ਜਨਤਕ ਸੁਰੱਖਿਆ ਬਿਲ ਬੜੀ ਔਖੀ, ਦੁਖਦਾਈ ਅਤੇ ਮੱਠੀ ਚਾਲ ਨਾਲ ਵਿਧਾਨਕਾਰ ਅਸੰਬਲੀ ਵਿਚ ਅਗਾਂਹ ਵਧ ਰਿਹਾ ਸੀ, ਜਿਸਦੇ ਬਾਰੇ ਵਾਇਸਰਾਏ ਨੇ ਨਿਮਨ-ਲਿਖਤ ਟਿੱਪਣੀ ਭੇਜੀ ਸੀ :

"ਅੱਜ ਕਲ੍ਹ ਅਸੀਂ ਸਾਰੇ ਭਾਰਤ ਵਿੱਚੋਂ ਪ੍ਰਮੁਖ ਕਮਿਊਨਿਸਟ ਨੇਤਾਵਾਂ ਵਿਰੁੱਧ ਇਕ ਭਰਵਾਂ ਸਾਜ਼ਿਸ਼ ਕਾਂਡ ਤਿਆਰ ਕਰਨ ਦੀ ਸੰਭਾਵਨਾ 'ਤੇ ਵਿਚਾਰ ਕਰ ਰਹੇ ਹਾਂ . . . . ਅਤੇ ਅਜਿਹੇ ਮਾਮਲੇ ਵਿੱਚ, ਵਿਸ਼ੇਸ਼ ਤੌਰ 'ਤੇ ਸਪਰੈਟ ਦੀਆਂ ਗਤੀਵਿਧੀਆਂ, ਇੱਕ ਮਹੱਤਵਪੂਰਨ ਤੱਤ ਹੋਣਗੀਆਂ। ਇਸ ਲਈ ਜੇਕਰ ਸਬੂਤਾਂ ਦੀ ਪੂਰੀ ਛਾਣਬੀਨ ਤੋਂ ਮਗਰੋਂ, ਜਿਸਨੂੰ ਪੂਰੀ ਹੁੰਦਿਆਂ ਅਜੇ ਮਹੀਨਾ ਡੇਢ-ਮਹੀਨਾ ਲੱਗੇਗਾ, ਅਸੀਂ ਮਹਿਸੂਸ ਕਰਾਂਗੇ ਕਿ ਕਾਰਵਾਈ ਕਰਨ ਦਾ ਠੋਸ ਆਧਾਰ ਹੈ ਤਾਂ ਅਸੀਂ ਸਪਰੈਟ ਅਤੇ ਬ੍ਰੈਡਲੇ (ਦੋਵੇਂ ਅੰਗਰੇਜ਼) ਵਿਰੁੱਧ ਨਵੇਂ ਕਾਨੂੰਨ ਅਧੀਨ ਕਾਰਵਾਈ ਕਰਨ ਦੀ ਥਾਂ 'ਤੇ, ਸਾਧਾਰਨ ਕਾਨੂੰਨ ਅਧੀਨ ਉਹਨਾਂ ਵਿਰੁੱਧ ਮੁਕੱਦਮਾ ਚਲਾਉਣਾ ਚਾਹਾਂਗੇ।"

15 ਜਨਵਰੀ, 1929 ਨੂੰ ਖ਼ੁਫ਼ੀਆ ਵਿਭਾਗ ਦੇ ਨਿਰਦੇਸ਼ਕ ਸਰ ਡੈਵਿਸ ਪੈਟਰੀ ਨੇ ਸਾਜ਼ਿਸ਼ ਕਾਂਡ ਸ਼ੁਰੂ ਕਰਨ ਦੀ ਸੰਭਾਵਨਾ ਬਾਰੇ ਆਪਣੀ ਮੁੱਢਲੀ ਰਿਪੋਰਟ ਪੇਸ਼ ਕੀਤੀ। ਇਸ ਨੂੰ ਆਧਾਰ ਬਣਾ ਕੇ ਇੱਕ ਪੁਲੀਸ ਉੱਚ-ਅਧਿਕਾਰੀ ਸ੍ਰੀ ਆਰ. ਕੇ. ਹਾਰਟਨ ਨੇ ਸੰਭਵ ਕਾਨੂੰਨੀ ਕਾਰਵਾਈ ਲਈ ਪ੍ਰਾਪਤ ਸਾਰੇ ਉਪਲਬਧ ਮਸਾਲੇ ਦਾ ਪਰੀਖਣ ਕਰਕੇ, ਇਹ ਰਾਏ ਦਿੱਤੀ ਕਿ ਬਰਤਾਨਵੀ ਭਾਰਤ ਵਿੱਚ ਬਾਦਸ਼ਾਹ ਸਲਾਮਤ ਨੂੰ ਉਸ ਦੀ ਪ੍ਰਭੁਸੱਤਾ ਤੋਂ ਵਾਂਝਿਆਂ ਕਰਨ ਦੀ ਕਮਿਊਨਿਸਟ ਸਾਜ਼ਿਸ਼ ਦੀ ਹੋਂਦ ਨੂੰ ਸਾਬਤ ਕਰਨ ਲਈ ਕਾਫ਼ੀ ਕਾਨੂੰਨੀ ਸਬੂਤ ਮੌਜੂਦ ਹਨ। ਉਸਨੇ 1919 ਤੋਂ ਲੈ ਕੇ ਕਮਿਊਨਿਸਟ ਇੰਟਰਨੈਸ਼ਨਲ ਦੇ ਵਿਕਾਸ, ਵਿਸ਼ਵ ਕ੍ਰਾਂਤੀ ਬਾਰੇ ਇਸਦੇ ਐਲਾਨੀਆ ਟੀਚੇ, ਭਾਰਤ ਵਿੱਚ

ਕ੍ਰਾਂਤੀ ਲਿਆਉਣ ਦੀ ਇਸ ਦੀ ਸਪਸ਼ਟ ਨੀਅਤ ਅਤੇ ਉਸ ਯੋਜਨਾ ਦਾ ਵਰਨਣ ਕੀਤਾ, ਜਿਸ ਵਿੱਚ 1924 ਤੱਕ ਸਭ ਤੋਂ ਵੱਧ ਮਹੱਤਵਪੂਰਨ ਭੂਮਿਕਾ, ਕਾਨ੍ਹਪੁਰ ਬੋਲਸ਼ਵਿਕ ਕਾਂਡ ਮਗਰੋਂ ਆਰਜ਼ੀ ਤੌਰ 'ਤੇ ਠੰਡੇ ਪਏ, ਐਮ. ਐਨ. ਰਾਏ ਨੇ ਨਿਭਾਈ ਸੀ। ਉਸ ਤੋਂ ਮਗਰੋਂ ਕਮਿਊਨਿਸਟ ਇੰਟਰਨੈਸ਼ਨਲ ਨੇ ਭਾਰਤ ਵਿਚ ਆਪਣੀਆਂ ਗਤੀਵਿਧੀਆਂ ਨੂੰ ਕਮਿਊਨਿਸਟ ਪਾਰਟੀ ਆਫ਼ ਗ੍ਰੇਟ ਬ੍ਰਿਟੇਨ (ਸੀ. ਪੀ. ਜੀ. ਬੀ.) ਅਤੇ ਉਸ ਦੀਆਂ ਸਹਿਯੋਗੀ ਜੱਥੇਬੰਦੀਆਂ ਰਾਹੀਂ ਅਤੇ ਜਾਰਜ ਐਲਿਨ, ਖ਼ਾਸ ਕਰਕੇ ਫਿਲਿਪ ਸਪਰੈਟ ਅਤੇ ਬੇਨਜਾਮਿਨ ਬ੍ਰੈਡਲੇ ਜਿਹੇ ਵਿਦੇਸ਼ੀ ਦੂਤਾਂ ਦੇ ਸਹਿਯੋਗ ਦੁਆਰਾ ਜਾਰੀ ਰੱਖਿਆ। ਇਸ ਰਿਪੋਰਟ 'ਤੇ ਵਾਇਸਰਾਏ ਨੇ ਪ੍ਰਮੁਖ ਭਾਰਤੀ ਕਮਿਊਨਿਸਟਾਂ ਵਿਰੁੱਧ ਭਰਵਾਂ ਸਾਜ਼ਿਸ਼ ਕੇਸ ਚਲਾਉਣ ਦਾ ਫੈਸਲਾ ਦਿੱਤਾ। ਉਸਦਾ ਵਿਚਾਰ ਸੀ ਕਿ ਇਸ ਮੁਕੱਦਮੇ ਦੇ ਸ਼ੁਰੂ ਕਰਨ ਨਾਲ "ਮੌਜੂਦਾ ਜੱਥੇਬੰਦੀਆਂ ਖੇਰੂੰ-ਖੇਰੂੰ ਹੋ ਜਾਣਗੀਆਂ ਤੇ ਅਜਿਹੇ ਮੁਕੱਦਮੇ ਦੁਆਰਾ ਬਹੁਤੇ ਖ਼ਤਰਨਾਕ ਨੇਤਾਵਾਂ ਦਾ ਸਫ਼ਾਇਆ ਕੀਤਾ ਜਾ ਸਕੇਗਾ। ਇਹ ਮੁਕੱਦਮਾ ਕਿੰਤੂ ਨਾ ਕੀਤੇ ਜਾ ਸਕਣ ਵਾਲੇ ਅਦਾਲਤੀ ਫ਼ੈਸਲੇ ਦੇ ਮਾਧਿਅਮ ਰਾਹੀਂ ਕਮਿਊਨਿਸਟਾਂ ਦੇ ਅਸਲ ਉਦੇਸ਼ਾਂ ਅਤੇ ਸਾਧਨਾਂ ਨੂੰ ਨੰਗਿਆਂ ਕਰ ਦੇਵੇਗਾ। ਇਸ ਤੋਂ ਮਗਰੋਂ ਅਸੀਂ, ਅਦਾਲਤੀ ਫੈਸਲੇ ਨੂੰ ਆਧਾਰ ਬਣਾ ਕੇ, ਫ਼ੌਜਦਾਰੀ ਕਾਨੂੰਨ ਸੰਸ਼ੋਧਨ ਐਕਟ ਅਧੀਨ 'ਵਰਕਰਜ਼ ਐਂਡ ਪੀਜ਼ੈਂਟਸ' ਜਿਹੀਆਂ ਕੁਝ ਕਮਿਊਨਿਸਟ ਸੰਸਥਾਵਾਂ ਨੂੰ .ਗੈਰ-ਕਾਨੂੰਨੀ ਘੋਸ਼ਿਤ ਕਰਨ ਦੀ ਸੰਭਾਵਿਤ ਅਵਸਥਾ ਵਿੱਚ ਹੋਵਾਂਗੇ। ਸਾਡੇ ਵਿਚਾਰ ਅਨੁਸਾਰ ਕਿਸੇ ਵੀ ਨਵੇਂ ਵਿਸ਼ੇਸ਼ ਅਧਿਕਾਰ ਦੀ ਪ੍ਰਾਪਤੀ ਤੋਂ ਜੋ ਆਸ ਹੋ ਸਕਦੀ ਹੈ, ਉਸ ਤੋਂ ਕਿਤੇ ਵੱਧ ਸਖ਼ਤ ਧੱਕਾ ਅਸੀਂ ਸਮੁੱਚੀ ਕਮਿਊਨਿਸਟ ਲਹਿਰ ਨੂੰ ਪੁਚਾ ਸਕਦੇ ਹਾਂ।"

ਸਥਾਨ ਲਈ ਮੇਰਠ ਦੀ ਚੋਣ ਨਿਮਨ-ਲਿਖਤ ਆਧਾਰਾਂ 'ਤੇ ਉਚਿਤ ਠਹਿਰਾਈ ਗਈ :

(I) ਬੰਬਈ ਅਤੇ ਕਲਕੱਤਾ, ਦੋਵਾਂ ਥਾਵਾਂ ਦੀ ਮਜ਼ਦੂਰ ਵੱਸੋਂ ਵਿੱਚ ਦਿਸ ਰਹੇ ਮੌਜੂਦਾ ਖ਼ਤਰਨਾਕ ਮਾਹੌਲ ਦੀ ਰੋਸ਼ਨੀ ਵਿੱਚ ਦੋਵਾਂ ਵਿੱਚੋਂ ਕਿਸੇ ਵੀ ਥਾਂ 'ਤੇ ਇਹੋ ਜਿਹਾ ਮੁਕੱਦਮਾ ਚਲਾਉਣਾ ਸਪਸ਼ਟ ਹੀ ਅਨੁਚਿਤ ਹੋਵੇਗਾ।

(II) ਮੇਰਠ ਵਿਖੇ 'ਵਰਕਰਜ਼ ਐਂਡ ਪੀਜ਼ੈਂਟਸ ਪਾਰਟੀ' ਦੀ ਇਕ ਸ਼ਾਖ ਹੈ। ਸਪਰੈਟ ਅਤੇ ਅਖੌਤੀ ਸਾਜ਼ਿਸ਼ ਦੇ ਹੋਰ ਮਹੱਤਵਪੂਰਨ ਮੈਂਬਰ ਇਥੇ ਆ ਚੁੱਕੇ ਹਨ ਅਤੇ ਸਾਬਤ ਕੀਤਾ ਜਾ ਸਕਦਾ ਹੈ ਕਿ ਸਾਜ਼ਿਸ਼ ਨੂੰ ਅਗਾਂਹ ਤੋਰਨ ਦਾ ਕਰਮ ਇਥੇ ਹੀ ਕੀਤਾ ਗਿਆ ਹੈ।

(III) ਕਿਉਂਕਿ ਇਸ ਮੁਕੱਦਮੇ ਦੇ ਮੁਲਜ਼ਿਮਾਨ ਅਤੇ ਗਵਾਹ ਭਾਰਤ ਦੇ ਸਾਰੇ ਭਾਗਾਂ (ਬੰਬਈ, ਬੰਗਾਲ, ਪੰਜਾਬ ਅਤੇ ਉਤਰ ਪ੍ਰਦੇਸ਼) ਵਿਚੋਂ ਲਏ ਜਾਣੇ ਹਨ, ਇਸ ਲਈ ਇਹ ਇਕ ਸੁਖਾਲੀ ਕੇਂਦਰੀ ਥਾਂ ਹੋਵੇਗੀ। ਇਸ ਮੁਕੱਦਮੇ ਲਈ ਮੁੱਢਲੇ ਤੌਰ 'ਤੇ ਜ਼ਿੰਮੇਦਾਰ ਭਾਰਤ ਸਰਕਾਰ ਲਈ ਵੀ, ਜਿਸਦੇ ਮੁੱਖ ਦਫ਼ਤਰ ਨਵੀਂ ਦਿੱਲੀ ਵਿਚ ਹਨ, ਇਹ ਥਾਂ ਬਹੁਤ ਸੁਖਾਲੀ ਹੋਵੇਗੀ।

ਅਸਲ ਵਿੱਚ, ਸਥਾਨ ਦੇ ਰੂਪ ਵਿਚ ਮੇਰਠ ਦੀ ਚੋਣ ਗ੍ਰਿਹ ਸਕੱਤਰ ਨੇ ਪਹਿਲਾਂ

ਹੀ ਕਰ ਲਈ ਸੀ ਕਿਉਂਕਿ ਇਥੇ ਕਾਨੂੰਨੀ ਤੌਰ 'ਤੇ ਨਿਆਂ-ਪ੍ਰੀਸ਼ਦ ਸਾਮ੍ਹਣੇ ਸੁਣਵਾਈ ਨੂੰ ਰੋਕਿਆ ਜਾ ਸਕਦਾ ਸੀ, ਜੋ ਬੰਬਈ ਜਾਂ ਕਲਕੱਤੇ ਵਿੱਚ ਸੰਭਵ ਨਹੀਂ ਸੀ।

## ਗ੍ਰਿਫ਼ਤਾਰੀਆਂ

14 ਮਾਰਚ ਨੂੰ ਵਾਇਸਰਾਏ ਪ੍ਰੀਸ਼ਦ ਨੇ 31 ਖੱਬੇ ਪੱਖੀ ਨੇਤਾਵਾਂ ਨੂੰ ਬਰਤਾਨਵੀ ਭਾਰਤ ਵਿੱਚ ਬਾਦਸ਼ਾਹ ਨੂੰ ਉਸਦੀ ਪ੍ਰਭੁਸੱਤਾ ਤੋਂ ਵਾਂਝਿਆਂ ਕਰਨ ਦੀ ਸਾਜ਼ਿਸ਼ ਕਰਨ ਦੇ ਜੁਰਮ ਵਿੱਚ ਭਾਰਤੀ ਦੰਡ ਸੰਹਿਤਾ ਦੀ ਧਾਰਾ 121-ਏ ਅਧੀਨ ਗ੍ਰਿਫ਼ਤਾਰ ਕਰਨ ਦੀ ਮਨਜ਼ੂਰੀ ਦੇ ਦਿੱਤੀ। ਖ਼ੁਫੀਆ ਵਿਭਾਗ ਦੇ ਆਫੀਸਰ ਆਨ ਸਪੈਸ਼ਲ ਡਿਊਟੀ ਸ੍ਰੀ ਐਮ. ਏ. ਹਾਰਟਨ ਨੇ ਮੇਰਠ ਦੇ ਜ਼ਿਲ੍ਹਾ ਮੈਜਿਸਟ੍ਰੇਟ ਦੀ ਅਦਾਲਤ ਵਿੱਚ ਫੌਜਦਾਰੀ ਦੰਡ ਵਿਧੀ, 1898 ਦੀ ਧਾਰਾ 196 ਅਧੀਨ ਸ਼ਿਕਾਇਤ ਦਾਖ਼ਲ ਕਰ ਦਿੱਤੀ। ਇਹਨਾਂ ਇਕੱਤੀ ਖੱਬੇ ਪੱਖੀ ਮੁਲਜ਼ਿਮਾਂ ਵਿਚ ਸਪਰੈਟ ਅਤੇ ਬ੍ਰੈਡਲੇ ਨਾਮੀਂ ਦੋ ਅੰਗਰੇਜ਼ਾਂ ਤੋਂ ਬਿਨਾਂ ਪੀ. ਸੀ. ਜੋਸ਼ੀ ਅਤੇ ਐਸ. ਏ. ਡਾਂਗੇ ਜਿਹੇ ਉੱਘੇ ਭਾਰਤੀ ਕਮਿਊਨਿਸਟ ਸ਼ਾਮਲ ਸਨ।

20 ਮਾਰਚ, 1929 ਨੂੰ ਛੇ ਵੱਖੋ ਵੱਖ ਸ਼ਹਿਰਾਂ ਵਿੱਚ ਇੱਕੋ ਸਮੇਂ 'ਤੇ ਵੱਡੇ ਪੈਮਾਨੇ 'ਤੇ ਗ੍ਰਿਫ਼ਤਾਰੀਆਂ ਕੀਤੀਆਂ ਗਈਆਂ। ਜੂਨ ਵਿੱਚ ਇੱਕ ਅੰਗਰੇਜ਼ ਪੱਤਰਕਾਰ ਲੈਸਟਰ ਹੁਚਿੰਨਸਨ ਦੀ ਗ੍ਰਿਫ਼ਤਾਰੀ ਨਾਲ ਮੁਲਜ਼ਿਮਾਂ ਦੀ ਗਿਣਤੀ ਵਧ ਕੇ 32 ਹੋ ਗਈ। ਇਹ ਪੱਤਰਕਾਰ ਸਤੰਬਰ 1928 ਵਿਚ ਭਾਰਤ ਆਇਆ ਸੀ।

ਗ੍ਰਿਫ਼ਤਾਰੀਆਂ ਦੀ ਖ਼ਬਰ ਨੇ ਸਾਰੇ ਦੇਸ਼ ਵਿਚ ਸਨਸਨੀ ਫੈਲਾ ਦਿੱਤੀ। 27 ਅਕਤੂਬਰ, 1929 ਨੂੰ, ਆਸ ਦੇ ਬਿਲਕੁਲ ਵਿਰੁੱਧ, ਆਪਣੀ ਅੰਤਰ-ਆਤਮਾ ਤੋਂ ਪ੍ਰੇਰਿਤ ਮਹਾਤਮਾ ਗਾਂਧੀ ਨੇ ਕਮਿਊਨਿਸਟ ਮੁਲਜ਼ਿਮਾਂ ਨੂੰ ਉਹਨਾਂ ਦੀਆਂ ਬੈਰਕਾਂ ਵਿਚ ਮਿਲਣ ਲਈ ਮੇਰਠ ਜੇਲ੍ਹ ਦਾ ਦੌਰਾ ਕੀਤਾ। ਉਹ ਲਗਭਗ ਦੋ ਘੰਟੇ ਕੈਦੀਆਂ ਵਿਚਕਾਰ ਰਿਹਾ ਤੇ ਉਸਨੇ ਆਖਿਆ :

"ਮੇਰਾ ਇੱਥੇ ਆਉਣ ਦਾ ਉਦੇਸ਼ ਇਹ ਹੈ ਕਿ ਮੈਂ ਆਪਣੇ ਨਿਮਾਣੇ ਜਿਹੇ ਢੰਗ ਨਾਲ ਅਮਲੀ ਤੌਰ 'ਤੇ ਇਹ ਸਪਸ਼ਟ ਕਰਾਂ ਕਿ ਇਹ ਕਾਰਵਾਈ ਗਲਤ ਹੈ ਅਤੇ ਕਿਸੇ ਹਾਲਤ ਵਿਚ ਵੀ ਤੁਹਾਨੂੰ ਮੇਰਠ ਜਿਹੀ ਅਣ-ਸੁਖਾਵੀਂ ਥਾਂ 'ਤੇ ਲਿਆ ਕੇ ਤੁਹਾਡੇ ਵਿਰੁੱਧ ਮੁਕੱਦਮਾ ਚਲਾਉਣਾ ਤੁਹਾਨੂੰ ਭਾਰੀ ਅਸੁਵਿਧਾ ਪੁਚਾਉਣਾ ਹੈ। ਇੱਥੇ ਤੁਹਾਨੂੰ ਮੁਨਾਸਿਬ ਪ੍ਰਤੀਪੱਖ ਪੇਸ਼ ਕਰਨ ਲਈ ਉਹ ਸੁਵਿਧਾਵਾਂ ਨਹੀਂ ਮਿਲਣਗੀਆਂ, ਜਿਹੜੀਆਂ ਪ੍ਰੈਜ਼ੀਡੈਂਸੀ ਸ਼ਹਿਰਾਂ ਵਿੱਚ ਹਾਸਲ ਕੀਤੀਆਂ ਜਾ ਸਕਦੀਆਂ ਹਨ।"

21 ਮਾਰਚ ਨੂੰ ਜਵਾਹਰ ਲਾਲ ਨਹਿਰੂ ਨੇ ਇਕ ਬਿਆਨ ਜਾਰੀ ਕਰਕੇ ਇਹਨਾਂ ਗ੍ਰਿਫ਼ਤਾਰੀਆਂ ਨੂੰ ਮੁੱਢਲੇ ਤੌਰ 'ਤੇ ਮਜ਼ਦੂਰ ਲਹਿਰ ਅਤੇ ਯੂਥ ਲੀਗ ਵਿਰੋਧੀ ਕਾਰਵਾਈ ਦੱਸਿਆ। ਉਸਨੇ ਦਾਅਵਾ ਕੀਤਾ ਕਿ ਇਹਨਾਂ ਗ੍ਰਿਫ਼ਤਾਰੀਆਂ ਅਤੇ ਤਲਾਸ਼ੀਆਂ ਰਾਹੀਂ ਸਰਕਾਰ ਦਹਿਸ਼ਤ ਫੈਲਾਉਣਾ ਚਾਹੁੰਦੀ ਹੈ। ਉਸਨੇ ਮੁਲਜ਼ਿਮਾਂ ਲਈ ਚੰਦਾ, ਅੰਤਰ-ਰਾਸ਼ਟਰੀ ਹਮਦਰਦੀ ਅਤੇ ਮਦਦ ਇਕੱਠੀ ਕਰਨ ਦੀ ਅਪੀਲ ਵੀ ਕੀਤੀ। ਉਸਨੂੰ ਇਸਦੀ ਕੋਈ ਚਿੰਤਾ ਨਹੀਂ ਸੀ ਕਿ ਪ੍ਰਤੀਵਾਦੀਆਂ ਵਿੱਚ ਵਧੇਰੇ ਕਰਕੇ ਕਮਿਊਨਿਸਟ ਸਨ। ਉਸਨੂੰ ਜਾਪਦਾ ਸੀ ਕਿ "ਮੇਰਠ ਦਾ ਮੁਕੱਦਮਾ ਸਮੂਹ ਕਿਰਤੀ ਜਮਾਤ ਲਈ ਇੱਕ ਧੱਕਾ ਹੈ।"

ਸਥਾਨਕ ਪੁਲੀਸ ਨੇ ਮੁਲਜ਼ਿਮਾਂ ਨੂੰ ਮੇਰਠ ਜੇਲ੍ਹ ਅੰਦਰ ਰੱਖੀ ਰੱਖਿਆ ਤੇ ਹਰ ਦੋ ਹਫ਼ਤਿਆਂ ਮਗਰੋਂ ਮੁੜ-ਮੁੜ ਉਹਨਾਂ ਦਾ ਰਿਮਾਂਡ ਲੈਂਦੀ ਰਹੀ। ਬਰਤਾਨਵੀ ਭਾਰਤ ਵਿਚ ਪ੍ਰਚਲਤ ਕਾਨੂੰਨੀ ਤਰੀਕੇ ਅਨੁਸਾਰ ਸਾਜ਼ਿਸ਼ ਸੰਬੰਧੀ ਕੋਈ ਵੀ ਮੁਕੱਦਮਾ ਚਲਾਉਣ ਤੋਂ ਪਹਿਲਾਂ ਵਿਸ਼ੇਸ਼ ਮੈਜਿਸਟ੍ਰੇਟ ਨੇ ਮੁਢਲੀ ਜਾਂਚ-ਪੜਤਾਲ ਕਰਨੀ ਹੁੰਦੀ ਸੀ। ਪੁਲੀਸ ਨੇ ਸਾਰੇ ਭਾਰਤ ਵਿੱਚ ਕੀਤੀਆਂ ਅੰਧਾਧੁੰਦ ਤਲਾਸ਼ੀਆਂ ਅਤੇ ਜ਼ਬਤੀਆਂ ਦੌਰਾਨ ਜੋ ਕਾਗਜ਼ਾਂ ਦਾ ਢੇਰ ਇਕੱਠਾ ਕੀਤਾ ਸੀ, ਉਸਦੇ ਕਾਰਨ ਮੁਕੱਦਮੇ ਦੀ ਕਾਰਵਾਈ ਬਹੁਤ ਦੇਰੋਂ ਸ਼ੁਰੂ ਹੋਈ।

## ਮੁੱਢਲੀ ਪੜਤਾਲ

12 ਜੂਨ, 1927 ਨੂੰ, ਗ੍ਰਿਫ਼ਤਾਰੀਆਂ ਤੋਂ ਕੋਈ ਗਿਆਰਾਂ ਹਫ਼ਤਿਆਂ ਮਗਰੋਂ, ਮੁੱਢਲੀ ਪੜਤਾਲ ਅਰੰਭ ਹੋਈ। ਇਸ ਦੌਰਾਨ ਕਈ ਮੁਲਜ਼ਿਮਾਂ ਵਲੋਂ ਜ਼ਾਤੀ ਅਤੇ ਸਮੂਹਕ ਤੌਰ ਤੇ ਪੇਸ਼ ਕੀਤੀਆਂ ਜ਼ਮਾਨਤ ਦੀਆਂ ਅਰਜ਼ੀਆਂ ਨਾ-ਮਨਜ਼ੂਰ ਕਰ ਦਿੱਤੀਆਂ ਗਈਆਂ। ਜ਼ਮਾਨਤ ਦੀਆਂ ਅਰਜ਼ੀਆਂ ਨੂੰ ਨਾ-ਮਨਜ਼ੂਰ ਕਰਾਉਣ ਲਈ ਸਰਕਾਰੀ ਵਕੀਲ ਨੇ ਜੋ ਅਦਭੁਤ ਮੁੱਖ ਆਧਾਰ ਪੇਸ਼ ਕੀਤਾ ਤੇ ਜਿਸਨੂੰ ਅਦਾਲਤ ਨੇ ਪ੍ਰਵਾਨ ਕਰ ਲਿਆ, ਇਹ ਸੀ ਕਿ ਕਿਉਂਕਿ ਇਹ ਮੁਕੱਦਮਾ ਭਾਰਤ ਸਰਕਾਰ ਨੇ ਬੜੀ ਸਾਵਧਾਨੀ ਨਾਲ ਪੇਸ਼ ਕੀਤਾ ਹੈ ਇਸ ਲਈ ਮੁਲਜ਼ਿਮਾਂ ਦੇ ਦੋਸ਼ੀ ਹੋਣ ਦੀ ਪੂਰੀ-ਪੂਰੀ ਸੰਭਾਵਨਾ ਹੈ ਅਤੇ ਇਸੇ ਕਰਕੇ ਇਹ ਜ਼ਮਾਨਤ ਦੇ ਅਧਿਕਾਰੀ ਨਹੀਂ ਹਨ।

ਮੁੱਢਲੀ ਪੜਤਾਲ ਮੇਰਠ ਦੀ ਜ਼ਿਲ੍ਹਾ ਅਦਾਲਤ ਵਿਚ ਸਪੈਸ਼ਲ ਮੈਜਿਸਟ੍ਰੇਟ ਸ੍ਰੀ ਮਿਲਨਰ ਵਾਈਟ ਸਾਮ੍ਹਣੇ ਸ਼ੁਰੂ ਹੋਈ। ਮੁਕੱਦਮੇ ਦੇ ਪਹਿਲੇ ਚਾਰ ਦਿਨ (ਸਾਢੇ ਸਤਾਰਾਂ ਘੰਟੇ) ਮੁਦੱਈ ਪੱਖ ਦੇ ਮੁੱਖ ਵਕੀਲ ਸ੍ਰੀ ਲੈਂਗਫੋਰਡ ਜੇਮਜ਼ ਦੇ ਉਦਘਾਟਨੀ ਭਾਸ਼ਨ ਨੇ ਖਾ ਲਏ। ਉਹ ਕਲਕੱਤੇ ਦੀ ਯੋਰਪੀ ਐਸੋਸੀਏਸ਼ਨ ਦਾ ਪ੍ਰਧਾਨ ਅਤੇ ਭਾਰਤ ਦੀ ਆਜ਼ਾਦੀ ਅਤੇ ਕਮਿਊਨਿਜ਼ਮ ਦਾ ਕੱਟੜ ਦੁਸ਼ਮਣ ਸੀ। ਉਹ ਭਾਰਤ ਵਿੱਚ ਅੰਗਰੇਜ਼ੀ ਰਾਜ ਨੂੰ ਭਾਰਤੀਆਂ ਦੀ ਆਪਣੀ ਭਲਾਈ ਲਈ ਆਵੱਸ਼ਕ ਆਖ ਕੇ ਯੋਗ ਠਹਿਰਾਉਂਦਾ ਸੀ। ਆਪਣੇ ਉਦਘਾਟਨੀ ਭਾਸ਼ਨ ਵਿੱਚ ਉਸਨੇ ਭਾਰਤ ਅੰਦਰ ਕਮਿਊਨਿਸਟ ਪ੍ਰਚਾਰ ਜਾਰੀ ਰੱਖਣ ਵਿੱਚ ਮਾਸਕੋ ਅਤੇ ਥਰਡ ਇੰਟਰਨੈਸ਼ਨਲ ਦੀ ਭੂਮਿਕਾ 'ਤੇ ਜ਼ੋਰ ਦਿੱਤਾ। ਥਰਡ ਇੰਟਰਨੈਸ਼ਨਲ ਦੇ ਆਰੰਭ, ਉਦੇਸ਼, ਜੱਥੇਬੰਦੀ, ਸਾਧਨਾਂ ਅਤੇ ਵਿਉਂਤਾਂ ਦੀ ਵਿਸਥਾਰ ਪੂਰਬਕ ਵਿਆਖਿਆ ਤੋਂ ਮਗਰੋਂ ਉਸਨੇ ਕਿਹਾ ਕਿ ਥਰਡ ਇੰਟਰਨੈਸ਼ਨਲ ਦੇ ਦਿਸ਼ਾ-ਨਿਰਦੇਸ਼ 'ਤੇ ਹੀ ਬੋਲਸ਼ਵਿਕ ਲਹਿਰ ਨਾਲ ਜੁੜੇ ਲੋਕਾਂ ਦੀ ਵੱਡੀ ਗਿਣਤੀ ਨੇ ਬੇਰਹਿਮ ਕਤਲੇਆਮ ਕੀਤਾ ਸੀ ਤੇ ਦਹਿਸ਼ਤ ਫੈਲਾਈ ਸੀ। ਮਾਸਕੋ ਦੀ ਇਸ ਸੰਸਥਾ ਦੇ ਪ੍ਰੋਗਰਾਮ ਅਨੁਸਾਰ ਹਿੰਸਾ, ਕਤਲੋ-.ਗਾਰਤ, ਗ੍ਰਹਿ ਯੁੱਧ ਅਤੇ ਦਹਿਸ਼ਤ ਅਨਿਵਾਰੀ ਹਨ।

ਉਸਨੇ ਮਾਰਕਸ ਅਤੇ ਏਂਜਲਸ ਵਲੋਂ ਪੇਸ਼ ਕੀਤੇ 'ਜਮਾਤ-ਯੁੱਧ ਅਤੇ ਪ੍ਰੋਲਤਾਰ ਦੀ ਤਾਨਾਸ਼ਾਹੀ' ਦੇ ਮਤ ਅਤੇ ਕਮਿਊਨਿਸਟ ਪਾਰਟੀ ਦੇ ਸਿਧਾਂਤ ਦੀ ਵੀ ਵਿਸਥਾਰ ਪੂਰਬਕ ਵਿਆਖਿਆ ਕੀਤੀ।

ਇਸ ਤੋਂ ਇਲਾਵਾ ਉਸਨੇ ਭਾਰਤ ਵਿਚ ਕਮਿਊਨਿਜ਼ਮ ਦੇ ਵਾਧੇ ਲਈ ਮਾਸਕੋ

ਦੇ ਕਬਜ਼ੇ ਵਾਲੀਆਂ ਅਤੇ ਉਸਦੇ ਦਿਸ਼ਾ-ਨਿਰਦੇਸ਼ 'ਤੇ ਚੱਲਣ ਵਾਲੀਆਂ 'ਰੈਡ ਇੰਟਰਨੈਸ਼ਨਲ ਆਫ਼ ਲੇਬਰ ਯੂਨੀਅਨਜ਼', 'ਨੈਸ਼ਨਲ ਮਾਈਨੌਰਟੀਜ਼ ਮੂਵਮੈਂਟ' ਅਤੇ 'ਲੀਗ ਅਗੇਂਸਟ ਇੰਪੀਰੀਅਲਿਜ਼ਮ' ਜਿਹੀਆਂ ਪ੍ਰਮੁਖ ਏਜੰਸੀਆਂ ਦੀ ਭੂਮਿਕਾ 'ਤੇ ਵੀ ਚਾਨਣ ਪਾਇਆ।

ਸਾਰੀ ਗੈਰ-ਕਮਿਊਨਿਸਟ ਦੁਨੀਆ ਵਿਚ ਕੌਮੈਂਟਰਨ ਦੇ ਵਿਨਾਸ਼ਕਾਰੀ ਕਿਰਦਾਰ 'ਤੇ ਜ਼ੋਰ ਦੇਣ ਤੋਂ ਇਲਾਵਾ ਸ੍ਰੀ ਜੇਮਜ਼ ਨੇ ਆਖਿਆ ਕਿ ਰੂਸ ਵਿਚ ਕਮਿਊਨਿਸਟਾਂ ਨੇ ਆਪਣੇ ਹੀ ਲੋਕਾਂ ਦਾ ਦਮਨ ਕੀਤਾ ਹੈ ਅਤੇ ਹੁਣ ਉਹ ਭਾਰਤ ਦੇ ਸਮਾਜਿਕ ਢਾਂਚੇ ਨੂੰ ਕੌਮੀ ਬੂਰਜੁਆਈ ਢਾਂਚਾ ਆਖ ਕੇ ਬਰਬਾਦ ਕਰਨ 'ਤੇ ਤੁਲੇ ਹੋਏ ਹਨ।

ਪ੍ਰਤੀਪੱਖ ਵਲੋਂ ਇਸ ਬਿਆਨ ਦੀ ਸੰਭਾਵਨਾ ਨੂੰ ਮੁੱਖ ਰੱਖਦਿਆਂ ਕਿ ਕਿਉਂਕਿ ਭਾਰਤ ਵਿੱਚ ਕੋਈ ਵੀ ਕਮਿਊਨਿਸਟ ਪਾਰਟੀ ਤਕਨੀਕੀ ਤੌਰ 'ਤੇ ਕਮਿਊਨਿਟ ਇੰਟਰਨੈਸ਼ਨਲ ਦੀ ਰਸਮੀ ਸ਼ਾਖ ਨਹੀਂ ਹੈ, ਇਸ ਲਈ ਭਾਰਤੀ ਕਮਿਊਨਿਸਟ ਕੌਮੈਂਟਰਨ ਦੇ ਬਾ-ਜ਼ਾਬਤਾ ਮੈਂਬਰ ਨਹੀਂ ਹਨ, ਪ੍ਰਮੁਖ ਸਰਕਾਰੀ ਵਕੀਲ ਨੇ ਕਿਹਾ ਕਿ ਇਹ ਦੱਸਣ ਲਈ ਏਨਾ ਹੀ ਕਾਫ਼ੀ ਹੈ ਕਿ ਭਾਰਤੀ ਕਮਿਊਨਿਸਟ ਥਰਡ ਇੰਟਰਨੈਸ਼ਲ ਦੀ ਆਗਿਆ ਅਨੁਸਾਰ ਕੰਮ ਕਰ ਰਹੇ ਹਨ, ਜਿਸ ਕਾਰਣ ਇਹਨਾਂ ਨੂੰ ਸਜ਼ਾ ਹੋਣੀ ਚਾਹੀਦੀ ਹੈ।

ਮੁਲਜ਼ਿਮਾਂ ਵਿਰੁੱਧ ਸ੍ਰੀ ਜੇਮਜ਼ ਨੇ ਨਿਮਨ-ਲਿਖਤ ਫ਼ਰਦ ਜੁਰਮ ਪੇਸ਼ ਕੀਤੀ :

"ਭਾਰਤ ਵਿੱਚ ਮੁਲਜ਼ਿਮਾਂ ਦੀਆਂ ਗਤੀਵਿਧੀਆਂ ਕਮਿਊਨਿਸਟ ਸਾਹਿਤ ਅਤੇ ਕਿਤਾਬਾਂ ਵਿੱਚ ਦਿੱਤੇ ਕਮਿਊਨਿਸਟ ਪ੍ਰੋਗਰਾਮਾਂ ਨੂੰ ਵਫ਼ਾਦਾਰੀ ਨਾਲ ਚਲਾਉਣ 'ਤੇ ਆਧਾਰਿਤ ਹਨ। ਸਪਰੈਟ ਨੇ ਬੰਬਈ ਵਿਖੇ 'ਵਰਕਰਜ਼ ਐਂਡ ਪੀਜੈਂਟਸ ਪਾਰਟੀ' ਬਣਾਉਣ ਵਿਚ ਸਹਾਇਤਾ ਕੀਤੀ ਹੈ ਤੇ ਉਸ ਤੋਂ ਮਗਰੋਂ ਇਸਦੀਆਂ ਸਰਗਰਮੀਆਂ ਹੋਰਨਾਂ ਸੂਬਿਆਂ ਤਕ ਫੈਲੀਆਂ ਹਨ। ਬੰਬਈ ਅਤੇ ਕਲਕੱਤੇ ਦੀਆਂ ਹੜਤਾਲਾਂ ਨੂੰ ਮੁਲਜ਼ਿਮਾਂ ਨੇ ਸ਼ਹਿ ਦਿੱਤੀ ਹੈ, ਚਲਾਇਆ ਹੈ ਅਤੇ ਲਮਕਾਇਆ ਹੈ ਅਤੇ ਇਹ ਇਸ ਗੱਲ ਤੇ ਨਾਜ਼ ਕਰਦੇ ਹਨ। ਇਹ ਸਥਾਈ ਤੌਰ 'ਤੇ ਮਾਸਕੋ ਗੁਟ ਦੇ ਪਿਛਲੱਗ ਹਨ ਅਤੇ ਇਹਨਾਂ 1927 ਵਿੱਚ ਵੀ ਤੇ ਪਿਛਲੇ ਵਰ੍ਹੇ ਵੀ ਟ੍ਰੇਡ ਯੂਨੀਅਨ ਕਾਂਗਰਸ 'ਤੇ ਕਬਜ਼ਾ ਕਰਨ ਦੀਆਂ ਭਰਪੂਰ ਕੋਸ਼ਿਸ਼ਾਂ ਕੀਤੀਆਂ ਹਨ। ਕਮਿਊਨਿਜ਼ਮ ਦੇ ਨਿਰੰਤਰ ਪ੍ਰਚਾਰ ਲਈ ਇਹਨਾਂ ਪਾਸ ਅਖ਼ਬਾਰਾਂ ਸਨ ਅਤੇ ਇਹਨਾਂ ਦੀਆਂ ਗਤੀਵਿਧੀਆਂ ਯੂਥ ਲੀਗਾਂ ਬਣਾ-ਬਣਾ ਕੇ ਨੌਜਵਾਨਾਂ ਦੇ ਦਿਮਾਗਾਂ ਅੰਦਰ ਜ਼ਹਿਰ ਭਰਨ ਵੱਲ ਕੇਂਦ੍ਰਿਤ ਸਨ। ਮੁਲਜ਼ਿਮਾਂ ਨੇ ਕਈ ਪ੍ਰਕਾਰ ਦੇ ਵਿਖਾਵਿਆਂ ਦਾ ਪ੍ਰਬੰਧ ਕੀਤਾ, ਉਹਨਾਂ ਵਿੱਚ ਭਾਗ ਲਿਆ ਅਤੇ ਭਾਸ਼ਨ ਕੀਤੇ ਜਿਸ ਤੋਂ ਮੁਲਜ਼ਿਮਾਂ ਦਾ ਉਦੇਸ਼ ਗਰੀਬ ਜਨਤਾ ਨੂੰ ਵਰਗ-ਯੁੱਧ ਅਤੇ ਪ੍ਰੋਲਤਾਰ ਦੀ ਤਾਨਾਸ਼ਾਹੀ ਦੀਆਂ ਰਮਜ਼ਾਂ ਵੱਲ ਪ੍ਰੇਰਿਤ ਕਰਨਾ ਸੀ।"

ਉਸਦਾ ਭਾਸ਼ਨ ਦਸ ਦਿਨ ਜਾਰੀ ਰਿਹਾ। ਇਸ ਭਾਸ਼ਨ ਤੋਂ ਤਾਓ ਖਾ ਕੇ ਬ੍ਰਿਟਿਸ਼ ਟ੍ਰੇਡ ਯੂਨੀਅਨ ਕਾਂਗਰਸ ਦੇ ਜਨਰਲ ਸਕੱਤਰ ਵਾਲਟਰ ਸਿਟਰਾਇਨ ਨੂੰ ਆਖਣਾ ਪਿਆ ਸੀ ਕਿ, "ਜਾਪ ਰਿਹਾ ਸੀ ਜਿਵੇਂ ਸਰਕਾਰੀ ਵਕੀਲ ਹਾਈਡ ਪਾਰਕ ਵਿਖੇ ਕਿਸੇ ਜਨ ਸਭਾ ਵਿਚ ਭਾਸ਼ਨ ਦੇ ਰਿਹਾ ਹੋਵੇ।"

ਪ੍ਰਤੀਪੱਖ ਦੀ ਪ੍ਰਤਿਨਿਧਤਾ ਕੇ. ਐਫ਼. ਨਾਰੀਮਾਨ, ਡੀ. ਪੀ. ਸਿਨਹਾ, ਐਮ. ਸੀ. ਛਾਗਲਾ, ਸੀ. ਬੀ. ਗੁਪਤਾ, ਕੇ. ਸੀ. ਚੱਕਰਵਰਤੀ ਜਿਹੇ ਕਈ ਉੱਘੇ ਭਾਰਤੀ ਵਕੀਲਾਂ

ਨੇ ਕੀਤੀ। ਪ੍ਰਤੀਪੱਖ ਦੇ ਸ੍ਰੇਸ਼ਠ ਵਕੀਲ ਡੀ. ਪੀ. ਸਿਨਹਾ ਨੇ ਆਖਿਆ ਕਿ ਇਹ ਪਹਿਲਾ ਯੋਜਨਾਬੱਧ ਮੁਕੱਦਮਾ ਹੈ, ਜਿਸਨੂੰ ਸਰਕਾਰ ਨੇ ਇਕ ਵਿਸ਼ੇਸ਼ ਗੁਣ ਦੇ ਬੰਦਿਆਂ ਵਿਰੁੱਧ ਇਸ ਲਈ ਦਾਇਰ ਕੀਤਾ ਹੈ, ਕਿਉਂਕਿ ਉਹਨਾਂ ਦੇ ਕੁੱਝ ਖ਼ਾਸ ਵਿਚਾਰ ਹਨ, ਖ਼ਾਸ ਆਦਰਸ਼ ਹਨ ਅਤੇ ਉਹ ਕੁੱਝ ਖ਼ਾਸ ਵਿਸ਼ਵਾਸ਼ਾਂ ਨੂੰ ਪਿਆਰ ਕਰਦੇ ਹਨ, ਹਾਲਾਂਕਿ ਉਹਨਾਂ ਦਾ ਅਜਿਹਾ ਕਰਨਾ ਕਾਨੂੰਨ ਦੇ ਵਿਰੁੱਧ ਨਹੀਂ ਹੈ।

ਪ੍ਰਤੀਪੱਖ ਦੇ ਇਕ ਹੋਰ ਵਕੀਲ ਕੇ. ਸੀ. ਚੱਕਰਵਰਤੀ ਨੇ ਆਖਿਆ ਕਿ ਸਰਕਾਰੀ ਵਕੀਲ ਵਲੋਂ ਕੀਤੀ ਇਲਜ਼ਾਮਾਂ ਦੀ ਵਿਆਖਿਆ ਤੋਂ ਇੰਜ ਪ੍ਰਤੀਤ ਹੁੰਦਾ ਹੈ ਕਿ ਸਰਕਾਰ ਦਾ ਇਹ ਮੁਕੱਦਮਾ ਜਿੰਨਾ ਮੁਲਜ਼ਿਮਾਂ ਵਿਰੁੱਧ ਹੈ, ਓਨਾ ਹੀ ਸੋਵੀਅਤ ਸਰਕਾਰ ਵਿਰੁੱਧ ਵੀ ਹੈ। ਉਸਨੇ ਆਖਿਆ ਕਿ, "ਇਸ ਲਈ ਇਹੋ ਜਿਹੇ ਸਾਜ਼ਿਸ਼ ਕਾਂਡ 'ਤੇ ਜੋ ਇਕੋ-ਇੱਕ ਕਾਨੂੰਨ ਲਾਗੂ ਹੁੰਦਾ ਹੈ, ਉਹ 'ਕੌਮਾਤਰੀ ਕਾਨੂੰਨ' ਹੈ, ਜਿਸਦੀ ਸੁਣਵਾਈ ਮਿਉਨਿਸਿਪਲ ਟ੍ਰਿਬਿਊਨਲ ਜਿਹੀ ਮੇਰਠ ਜ਼ਿਲ੍ਹਾ ਅਦਾਲਤ ਦੇ ਅਧਿਕਾਰ ਖੇਤਰ ਵਿਚ ਨਹੀਂ ਆਉਂਦੀ।"

ਜਦੋਂ ਮੁਦਈ-ਪੱਖ ਨੇ 350 ਗਵਾਹ ਅਤੇ 12500 ਦਸਤਾਵੇਜ਼ (ਛਪੇ ਹੋਏ 7000 ਪੰਨਿਆਂ 'ਤੇ ਆਧਾਰਿਤ) ਪੇਸ਼ ਕਰਕੇ ਮੁਕੱਦਮਾ ਪੇਸ਼ ਕਰਨ ਦੀ ਕਾਰਵਾਈ ਸੰਪੂਰਨ ਕੀਤੀ ਤਾਂ ਸਾਰੇ ਦੇ ਸਾਰੇ ਮੁਲਜ਼ਿਮਾਂ ਨੇ ਆਪਣਾ ਜੁਰਮ ਕਬੂਲ ਕਰਨੋਂ ਇਨਕਾਰ ਕਰ ਦਿੱਤਾ। ਬਹੁਤ ਸਾਰੇ ਪ੍ਰਤੀਵਾਦੀਆਂ ਨੇ ਤਾਂ ਮੁਦਈ ਵਲੋਂ ਪੇਸ਼ ਕੀਤੇ ਗਵਾਹਾਂ 'ਤੇ ਜਿਰਾਹ ਕਰਨ ਦੇ ਆਪਣੇ ਅਧਿਕਾਰ ਨੂੰ ਵਰਤਣੋਂ ਹੀ ਨਾਂਹ ਕਰ ਦਿੱਤੀ। ਉਹਨਾਂ ਨਾ ਕੋਈ ਬਿਆਨ ਦਿੱਤਾ ਅਤੇ ਨਾ ਆਪਣੇ ਵਲੋਂ ਕੋਈ ਸਬੂਤ ਹੀ ਅਦਾਲਤ ਵਿੱਚ ਪੇਸ਼ ਕੀਤਾ। ਸਿਰਫ਼ ਤਿੰਨ ਮੁਲਜ਼ਿਮਾਂ ਨੇ ਆਪਣੇ ਪ੍ਰਤੀਵਾਦ ਦੇ ਤੌਰ 'ਤੇ ਜ਼ਾਤੀ ਬਿਆਨ ਦਿੱਤੇ। ਡਾ. ਧਰਮਵੀਰ ਸਿੰਘ ਨੇ ਕਿਹਾ ਕਿ ਉਹ ਕਦੀ ਵੀ ਕਮਿਊਨਿਸਟ ਨਹੀਂ ਰਿਹਾ ਅਤੇ ਗਾਂਧੀ ਜੀ ਦਾ ਅਨੁਯਾਈ ਹੋਣ ਕਾਰਣ ਉਹ ਕਮਿਊਨਿਸਟਾਂ ਦੇ ਉਦੇਸ਼ਾਂ ਅਤੇ ਸਾਧਨਾਂ ਦਾ ਵਿਰੋਧੀ ਸੀ। ਐਸ. ਐਚ. ਝੱਬਵਾਲਾ ਨੇ ਕਿਹਾ ਕਿ ਉਹ ਇਕ 'ਪਾਰਸੀ ਮਾਨੁਖਤਾਵਾਦੀ' ਸੀ ਅਤੇ ਐਲਵੇ ਨੇ ਆਪਣੇ ਆਪ ਨੂੰ ਇਕ 'ਕਿਸਾਨ-ਮਜ਼ਦੂਰ' ਦੱਸਿਆ।

ਸੱਤ ਮਹੀਨੇ ਚੱਲ ਕੇ, 15 ਦਸੰਬਰ, 1929 ਨੂੰ ਮੈਜਿਸਟ੍ਰੇਟੀ ਪੜਤਾਲ ਦੇ ਮੁੱਕਣ ਨਾਲ ਮੇਰਠ ਸਾਜ਼ਿਸ਼ ਕਾਂਡ ਦੇ ਪਹਿਲੇ ਪੜਾਅ ਦਾ ਅੰਤ ਹੋਇਆ। 13 ਜਨਵਰੀ, 1930 ਨੂੰ ਸ੍ਰੀ ਮਿਲਨਰ ਵ੍ਹਾਈਟ ਨੇ ਬੱਤੀਆਂ ਵਿਚੋਂ ਇਕੱਤੀ ਮੁਲਜ਼ਿਮਾਂ ਨੂੰ ਦੋਸ਼ੀ ਕਰਾਰ ਦਿੱਤਾ। ਡਾ. ਧਰਮਵੀਰ ਸਿੰਘ ਨੂੰ ਛੱਡ ਕੇ ਸਾਰੇ ਕੈਦੀਆਂ ਨੂੰ ਮੇਰਠ ਦੀ ਵਿਸ਼ੇਸ਼ ਸੈਸ਼ਨ ਅਦਾਲਤ ਦੇ ਸਪੁਰਦ ਕਰ ਦਿੱਤਾ ਗਿਆ। ਉਸ ਸਮੇਂ ਤਕ ਐਮ. ਐਨ. ਰਾਏ ਨੂੰ ਗ੍ਰਿਫ਼ਤਾਰ ਨਹੀਂ ਕੀਤਾ ਸੀ, ਇਸ ਲਈ ਉਸ 'ਤੇ ਵੱਖਰਾ ਮੁਕੱਦਮਾ ਚਲਾਇਆ ਗਿਆ।

ਮੁਕੱਦਮੇ ਨੂੰ ਕਿਸੇ ਪ੍ਰੈਜ਼ੀਡੈਂਸੀ ਸ਼ਹਿਰ ਵਿਚ ਤਬਦੀਲ ਕਰਾਉਣ ਦੀਆਂ ਮੁਲਜ਼ਿਮਾਂ ਦੀਆਂ ਸਾਰੀਆਂ ਕੋਸ਼ਿਸ਼ਾਂ, ਤਾਂ ਜੋ ਨਿਆਂ-ਪ੍ਰੀਸ਼ਦ ਮੁਕੱਦਮੇ ਦੀ ਸੁਣਵਾਈ ਕਰ ਸਕੇ, ਰੱਦ ਕਰ ਦਿੱਤੀਆਂ ਗਈਆਂ। ਇਸ ਸੰਬੰਧ ਵਿਚ ਪਹਿਲੀ ਅਰਜ਼ੀ 16 ਜੁਲਾਈ, 1929 ਨੂੰ ਇਲਾਹਾਬਾਦ ਵਿਖੇ ਚੀਫ਼ ਜਸਟਿਸ ਦੇ ਪੇਸ਼ ਕੀਤੀ ਗਈ। ਉਸਨੇ ਇਹ ਆਖ ਕੇ ਅਰਜ਼ੀ ਨਾ-ਮਨਜ਼ੂਰ ਕਰ ਦਿੱਤੀ ਕਿ ਮੁਕੱਦਮੇ ਦੀ ਕਾਰਵਾਈ ਦੇਸ਼ ਦੇ ਅਤਿਅੰਤ ਸਾਧਾਰਨ ਹਾਲਾਤ ਵਿੱਚ ਚੱਲ ਰਹੀ ਹੈ ਅਤੇ ਉਸਨੂੰ ਵਿਸ਼ਵਾਸ਼ ਸੀ ਕਿ ਇਸ ਨਾਲ ਕਿਸੇ ਨੂੰ ਅਸੁਵਿਧਾ

ਨਹੀਂ ਹੋ ਰਹੀ ਹੈ ਤੇ ਹਰ ਕੋਈ ਆਰਾਮ ਨਾਲ ਮੇਰਠ ਵਿਚ ਰਹਿ ਸਕੇਗਾ।

ਇਸ ਸੰਬੰਧ ਵਿੱਚ ਆਖ਼ਰੀ ਅਰਜ਼ੀ ਸਰ ਤੇਜ ਬਹਾਦੁਰ ਸਪਰੂ ਵਲੋਂ 24 ਜਨਵਰੀ, 1930 ਨੂੰ ਪੇਸ਼ ਕੀਤੀ ਗਈ। ਉਸਨੇ ਇਕੱਠੀ ਮੁਲਜ਼ਿਮਾਂ ਵੱਲੋਂ ਇਲਾਹਾਬਾਦ ਹਾਈਕੋਰਟ ਦੇ ਚੀਫ਼ ਜਸਟਿਸ ਨੂੰ ਅਪੀਲ ਕੀਤੀ ਕਿ ਮੁਕੱਦਮੇ ਨੂੰ ਇਲਾਹਾਬਾਦ ਹਾਈ ਕੋਰਟ ਵਿਚ ਤਬਦੀਲ ਕਰਕੇ ਨਿਆਂ-ਪ੍ਰੀਸ਼ਦ ਸਾਮ੍ਹਣੇ ਸੁਣਵਾਈ ਕੀਤੀ ਜਾਵੇ। 27 ਜਨਵਰੀ, 1930 ਨੂੰ ਚੀਫ਼ ਜਸਟਿਸ ਨੇ ਅਪੀਲ ਖ਼ਾਰਜ ਕਰ ਦਿੱਤੀ ਅਤੇ ਹੁਕਮ ਦਿੱਤਾ ਕਿ ਮੁਕੱਦਮਾ ਮੇਰਠ ਦੀ ਸੈਸ਼ਨ ਅਦਾਲਤ ਵਿੱਚ ਸੁਣਿਆ ਜਾਵੇ। ਇਹ ਹੁਕਮ ਲਿਖਦਿਆਂ ਉਸਨੇ ਟਿੱਪਣੀ ਕੀਤੀ ਕਿ ਨਿਆਂ ਪ੍ਰੀਸ਼ਦ ਸ਼ਾਇਦ ਕਾਨੂੰਨੀ ਦ੍ਰਿਸ਼ਟੀਕੋਣ ਤੋਂ ਇਸਦੀ ਸੁਣਵਾਈ ਨਾ ਕਰ ਸਕੇ। ਉਸਨੇ ਇਹ ਵੀ ਲਿਖਿਆ ਕਿ ਉਹ ਇਸ ਹੱਕ ਵਿਚ ਨਹੀਂ ਹੈ ਕਿ ਨਿਆਂ-ਪ੍ਰੀਸ਼ਦ ਨੂੰ ਐਡੀ ਵੱਡੀ ਗਿਣਤੀ ਦੇ ਦਸਤਾਵੇਜ਼ਾਂ ਨੂੰ ਪੜ੍ਹਣ ਅਤੇ ਸਮਝਣ ਲਈ ਆਖਿਆ ਜਾਵੇ ਕਿਉਂਕਿ ਨਿਆਂ-ਪ੍ਰੀਸ਼ਦ ਦੇ ਮੈਂਬਰਾਂ ਲਈ ਇਹ ਕਿਸੇ ਅਲੌਕਿਕ ਸ਼ਕਤੀ ਵਾਲੇ ਵਿਅਕਤੀ ਦਾ ਕੰਮ ਹੋਵੇਗਾ। ਇਸ ਲਈ ਉਹ ਇਸ ਮੁਕੱਦਮੇ ਦੀ ਨਿਆਂ-ਪ੍ਰੀਸ਼ਦ ਵਲੋਂ ਸੁਣਵਾਈ ਦੇ ਹੱਕ ਵਿੱਚ ਨਹੀਂ ਸੀ। ਆਪਣੀ ਗੱਲ ਮੁਕਾਉਂਦਿਆਂ ਉਸਨੇ ਲਿਖਿਆ ਕਿ ਇਸ ਕਿਸਮ ਦੇ ਮਾਮਲੇ ਬਾਰੇ ਕੋਈ ਇੱਕ ਜੱਜ ਹੀ ਬੇਲਾਗ ਅਤੇ ਨਿਆਂਪੂਰਨ ਫ਼ੈਸਲਾ ਦੇ ਸਕਦਾ ਹੈ। ਇਸ ਪ੍ਰਕਾਰ ਮੇਰਠ ਦੇ ਇੱਕ ਇਕੱਲੇ ਜੱਜ ਨੂੰ ਇਹ ਪ੍ਰਮਾਣ-ਪੱਤਰ ਦੇ ਦਿੱਤਾ ਗਿਆ ਕਿ ਉਹੋ ਹੀ ਇਸ ਤਰ੍ਹਾਂ ਦੇ ਮਹਤੱਵਪੂਰਨ ਕਾਨੂੰਨੀ ਨੁਕਤਿਆਂ ਨਾਲ ਗੜੁੰਦ ਇਕੱਠੀ ਬੰਦਿਆਂ ਵਿਰੁੱਧ ਦਰਜ ਮੁਕੱਦਮੇ ਦੀ ਸੁਣਵਾਈ ਲਈ ਯੋਗਤਮ ਵਿਅਕਤੀ ਹੈ।

ਇਸ ਸਾਜ਼ਿਸ਼ ਕਾਂਡ ਦਾ ਦੂਜਾ ਦੌਰ, ਅਰਥਾਤ ਮੁਕੱਦਮੇ ਦੀ ਰਸਮੀ ਕਾਰਵਾਈ, ਮੇਰਠ ਦੀ ਵਿਸ਼ੇਸ਼ ਸੈਸ਼ਨ ਅਦਾਲਤ ਵਿੱਚ ਐਲ. ਆਰ. ਯੋਰਕ ਅਤੇ ਉਸਦੇ ਪੰਜ ਭਾਰਤੀ ਸਲਾਹਕਾਰਾਂ ਸਾਮ੍ਹਣੇ 31 ਜਨਵਰੀ, 1930 ਨੂੰ ਅਰੰਭ ਹੋਇਆ। ਮੁਦਈ ਪੱਖ ਨੇ 281 ਗਵਾਹੀਆਂ ਭੁਗਤਾਉਣ ਅਤੇ 2600 ਦਸਤਾਵੇਜ਼ ਪੇਸ਼ ਕਰਨ ਮਗਰੋਂ 17 ਮਾਰਚ, 1931 ਨੂੰ ਮੁਕੱਦਮਾ ਪੇਸ਼ ਕੀਤਾ।

ਇਸ ਤੋਂ ਮਗਰੋਂ ਕੈਦੀਆਂ ਦੇ ਰਸਮੀ ਬਿਆਨ ਲਿੱਤੇ ਗਏ ਅਤੇ ਮੁਲਜ਼ਿਮਾਂ ਵਲੋਂ ਕਾਨੂੰਨੀ ਪ੍ਰਤੀਪੱਖ ਪੇਸ਼ ਕੀਤਾ ਗਿਆ। ਇਸ ਤੋਂ ਪਿੱਛੋਂ ਇਸ ਕਾਂਡ ਦਾ ਅੰਤਮ ਦੌਰ ਸ਼ੁਰੂ ਹੋਇਆ। 16 ਜੂਨ, 1932 ਨੂੰ ਬਾਦਸ਼ਾਹ ਦੇ ਵਿਸ਼ੇਸ਼ ਮੁਦਈ ਵਕੀਲ ਸ੍ਰੀ ਐਮ. ਐਲ. ਕੈਂਪ ਨੇ ਕੋਈ ਦੋ ਮਹੀਨੇ ਜਾਰੀ ਰਿਹਾ ਲੰਮਾ ਸਮਾਪਤੀ ਭਾਸ਼ਨ ਦੇਣਾ ਅਰੰਭ ਕੀਤਾ। ਭਾਰਤੀ ਕਾਨੂੰਨੀ ਜ਼ਾਬਤੇ ਅਨੁਸਾਰ ਭਾਰਤੀ ਸਲਾਹਕਾਰਾਂ ਨੇ ਆਪਣੀ ਰਾਏ 17 ਅਗਸਤ, 1932 ਨੂੰ ਪੇਸ਼ ਕੀਤੀ। ਕਾਨੂੰਨ ਦੇ ਪੱਖੋਂ ਅਦਾਲਤ ਲਈ ਇਸ ਰਾਏ ਨੂੰ ਮੰਨਣਾ ਜ਼ਰੂਰੀ ਨਹੀਂ ਸੀ, ਕਿਉਂਕਿ ਇਹ ਰਾਏ ਸੀ, ਫ਼ੈਸਲਾ ਨਹੀਂ ਸੀ। ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਸਲਾਹਕਾਰਾਂ ਨੇ ਬਹੁਤੇ ਕਮਿਊਨਿਸਟਾਂ ਨੂੰ ਦੋਸ਼ੀ ਅਤੇ ਅਖੌਤੀ .ਗੈਰ-ਕਮਿਊਨਿਸਟਾਂ ਨੂੰ ਨਿਰਦੋਸ਼ ਕਰਾਰ ਦਿੱਤਾ।

ਪੰਜ ਮਹੀਨੇ ਹੋਰ ਲੰਘ ਗਏ ਤਾਂ 17 ਜਨਵਰੀ, 1933 ਸੈਸ਼ਨ ਜੱਜ ਆਰ. ਐਲ. ਯੋਰਕ ਨੇ ਆਪਣਾ ਫ਼ੈਸਲਾ ਸੁਣਾਇਆ। ਇਹ ਇਕ ਕਾਨੂੰਨੀ ਫ਼ੈਸਲਾ ਸੀ, ਜਿਸਦੇ ਵਿਰੁਧ ਇਲਾਹਾਬਾਦ ਹਾਈਕੋਰਟ ਵਿਚ ਅਪੀਲ ਹੋ ਸਕਦੀ ਸੀ। ਇਕੱਠੀ ਮੁਲਜ਼ਿਮਾਂ ਵਿਚੋਂ ਤਿੰਨ

ਬੰਗਾਲੀ ਟ੍ਰੇਡ ਯੂਨੀਅਨ ਨੇਤਾਵਾਂ ਸ਼ਿਵਨਾਥ ਬੈਨਰਜੀ, ਕਿਸ਼ੋਰੀ ਲਾਲ ਘੋਸ਼ ਅਤੇ ਬੀ. ਐਨ. ਮੁਖਰਜੀ ਨੂੰ ਬਰੀ ਕਰ ਦਿੱਤਾ ਗਿਆ ਕਿਉਂਕਿ ਉਹ ਕਿਸੇ ਖੱਬੇ ਪੱਖੀ ਪਾਰਟੀ ਨਾਲ ਸੰਬੰਧਿਤ ਨਹੀਂ ਸਨ। ਬੰਬਈ ਦੀ ਵਰਕਰਜ਼ ਐਂਡ ਪੀਜ਼ੈਂਟਸ ਪਾਰਟੀ ਦੇ ਪ੍ਰਧਾਨ ਡਾ. ਆਰ. ਥੇਂਗਡੀ ਦੀ ਸੁਣਵਾਈ ਦੌਰਾਨ ਮੌਤ ਹੋ ਗਈ ਸੀ। ਬਾਕੀ ਬਚਦੇ 27 ਕੈਦੀਆਂ ਨੂੰ ਦੋਸ਼ੀ ਕਰਾਰ ਦੇ ਕੇ, ਤਿੰਨ ਵਰ੍ਹਿਆਂ ਤੋਂ ਲੈ ਕੇ ਉਮਰ ਕੈਦ ਤੱਕ ਦੀਆਂ ਸਖ਼ਤ ਸਜ਼ਾਵਾਂ ਸੁਣਾ ਦਿੱਤੀਆਂ ਗਈਆਂ। ਮੁਜ਼ੱਫਰ ਅਹਿਮਦ ਇਕੋ-ਇਕ ਦੋਸ਼ੀ ਸੀ, ਜਿਸਨੂੰ ਉਮਰ ਭਰ ਲਈ ਦੇਸ਼-ਨਿਕਾਲੇ ਦੀ ਸਜ਼ਾ ਸੁਣਾਈ ਗਈ।

## ਅਪੀਲਾਂ

ਸਾਰੇ ਸਜ਼ਾ ਯਾਫ਼ਤਾ ਦੋਸ਼ੀਆਂ ਨੇ 24 ਜੁਲਾਈ, 1933 ਨੂੰ ਇਲਾਹਾਬਾਦ ਦੀ ਨਿਆਂ ਪਾਲਕਾ ਹਾਈ ਕੋਰਟ ਵਿਚ ਬਾ-ਜ਼ਾਬਤਾ ਅਪੀਲ ਦਾਇਰ ਕੀਤੀ। ਇਸ ਅਪੀਲ ਨੂੰ ਚੀਫ਼ ਜਸਟਿਸ ਡਾ. ਸੁਲੇਮਾਨ ਅਤੇ ਨਿਆਂਮੂਰਤੀ ਡੂਗਲਸ ਯੰਗ ਨੇ ਸੁਣਿਆ। ਜਿਸ ਮੁਕੱਦਮੇ ਦੀ ਮੈਜਿਸਟ੍ਰੇਟ ਅਤੇ ਸੈਸ਼ਨ ਅਦਾਲਤ ਵੱਲੋਂ ਸੁਣਵਾਈ ਨੂੰ ਲਗਭਗ ਚਾਰ ਸਾਲ ਤੇ ਛੇ ਮਹੀਨੇ ਲੱਗੇ ਸਨ, ਉਸਦੀ ਅਪੀਲ ਇਹਨਾਂ ਜੱਜਾਂ ਨੇ ਛੁੱਟੀਆਂ ਤੋਂ ਬਿਨਾ ਅੱਠਾਂ ਦਿਨਾਂ ਵਿੱਚ ਨਜਿੱਠ ਕੇ, 13 ਅਗਸਤ, 1933 ਨੂੰ ਉਸ 'ਤੇ ਫੈਸਲਾ ਸੁਣਾ ਦਿੱਤਾ।

ਸੌਖ ਲਈ ਹਾਈ ਕੋਰਟ ਨੇ 27 ਮੁਲਜ਼ਿਮਾਂ ਨੂੰ ਹੇਠ ਲਿਖੇ ਚਾਰ ਵਰਗਾਂ ਵਿੱਚ ਵੰਡ ਲਿਆ :

1. ਭਾਰਤੀ ਕਮਿਊਨਿਸਟ ਪਾਰਟੀ ਦੇ ਮੈਂਬਰ
2. ਕਮਿਊਨਿਸਟ ਪਾਰਟੀ ਆਫ਼ ਗ੍ਰੇਟ ਬ੍ਰਿਟੇਨ ਦੇ ਮੈਂਬਰ
3. ਉਹ ਜੋ ਅਕੀਦੇ ਤੋਂ ਕਮਿਊਨਿਸਟ ਸਨ, ਪਰ ਜੋ ਭਾਰਤੀ ਕਮਿਊਨਿਸਟ ਪਾਰਟੀ ਦੇ ਮੈਂਬਰ ਨਹੀਂ ਬਣੇ ਸਨ।
4. 'ਪੀਜ਼ੈਂਟਸ ਐਂਡ ਵਰਕਰਜ਼ ਐਸੋਸੀਏਸ਼ਨ' ਜਾਂ ਟ੍ਰੇਡ ਯੂਨੀਅਨਾਂ ਜਾਂ ਕਾਂਗਰਸ ਨਾਲ ਸੰਬੰਧਿਤ ਉਹ ਰਾਜਨੀਤਿਕ ਕਾਮੇ ਜਿਹਨਾਂ ਇਹ ਮੰਨਣ ਤੋਂ ਇਨਕਾਰ ਕੀਤਾ ਸੀ ਕਿ ਉਹ ਕਦੀ ਕਿਸੇ ਕਮਿਊਨਿਸਟ ਜੱਥੇਬੰਦੀ ਨਾਲ ਸੰਬੰਧਿਤ ਰਹੇ ਸਨ ਜਾਂ ਕਿਸੇ ਸਾਜ਼ਿਸ਼ ਵਿਚ ਸ਼ਾਮਿਲ ਹੋਏ ਸਨ।

ਸਜ਼ਾਵਾਂ ਕਾਫ਼ੀ ਹੱਦ ਤੱਕ ਘਟਾ ਦਿੱਤੀਆਂ ਗਈਆਂ। ਹਚਿਨਸਨ ਅਤੇ ਹੋਰਨਾਂ ਅੱਠ ਬੰਦਿਆਂ ਨੂੰ ਬਿਲਕੁਲ ਬਰੀ ਕਰ ਦਿੱਤਾ ਗਿਆ। ਇਸ ਤੱਥ ਨੂੰ ਧਿਆਨ ਗੋਚਰੇ ਰੱਖ ਕੇ ਕਿ ਪ੍ਰਤੀਵਾਦੀ ਪਹਿਲਾਂ ਹੀ ਚਾਰ ਵਰ੍ਹੇ ਤੋਂ ਵੱਧ ਦੀ ਕੈਦ ਕੱਟ ਚੁੱਕੇ ਹਨ, ਹਾਈ ਕੋਰਟ ਨੇ ਨਰਮੀ ਤੋਂ ਕੰਮ ਲੈਣ ਦਾ ਯਤਨ ਕੀਤਾ।

## ਵਿਸ਼ੇਸ਼ਤਾਈਆਂ

1. ਮੁੱਢਲੀ ਕਾਰਵਾਈ ਸੱਤ ਮਹੀਨੇ ਤੋਂ ਵੱਧ ਸਮੇਂ ਤਕ ਮੈਜਿਸਟ੍ਰੇਟ ਸਾਮ੍ਹਣੇ ਚਲਦੀ ਰਹੀ, ਜਿਸਦੇ ਫੈਸਲੇ ਅਨੁਸਾਰ 14 ਜਨਵਰੀ, 1930 ਨੂੰ ਮੁਲਜ਼ਿਮਾਂ ਨੂੰ ਸੈਸ਼ਨ

ਸਪੁਰਦ ਕੀਤਾ ਗਿਆ।

2. ਸੈਸ਼ਨ ਅਦਾਲਤ ਵਿਚ ਮੁਦਈ ਪੱਖ ਨੇ ਸਬੂਤ ਪੇਸ਼ ਕਰਦਿਆਂ 13 ਮਹੀਨੇ ਤੋਂ ਵੱਧ ਦਾ ਸਮਾਂ ਲਿਆ।
3. ਮੁਲਜ਼ਿਮਾਂ ਦੇ ਬਿਆਨ ਲਿਖਣ ਵਿਚ ਦਸ ਮਹੀਨੇ ਤੋਂ ਵੱਧ ਸਮਾਂ ਲੱਗਾ।
4. ਪ੍ਰਤੀਪੱਖ ਨੇ ਸਬੂਤ ਪੇਸ਼ ਕਰਨ ਵਿੱਚ ਲਗਭਗ ਦੋ ਮਹੀਨੇ ਲਾਏ।
5. ਬਹਿਸ ਸਾਢੇ ਚਾਰ ਮਹੀਨੇ ਤੋਂ ਵੱਧ ਸਮਾਂ ਜਾਰੀ ਰਹੀ।
6. ਉਸ ਤੋਂ ਮਗਰੋਂ ਫੈਸਲਾ ਸੁਣਾਉਣ ਵਿਚ ਵਿਦਵਾਨ ਸੈਸ਼ਨ ਜੱਜ ਨੇ ਪੰਜ ਮਹੀਨੇ ਤੋਂ ਵੱਧ ਦਾ ਸਮਾਂ ਲਿਆ।
7. ਆਖ਼ਰੀ ਅਪੀਲ 17 ਮਾਰਚ, 1933 ਨੂੰ ਹਾਈ ਕੋਰਟ ਵਿੱਚ ਦਾਇਰ ਕੀਤੀ ਗਈ, ਜਿਸ ਉੱਤੇ ਬਹਿਸ 24 ਜੁਲਾਈ, 1933 ਨੂੰ ਅਰੰਭ ਹੋਈ।
8. ਮੁਦਈ ਪੱਖ ਵਲੋਂ ਕੁੱਲ 4859 ਪੰਨਿਆਂ ਦੇ ਦਸਤਾਵੇਜ਼ ਪੇਸ਼ ਕੀਤੇ ਗਏ।
9. ਪ੍ਰਤੀਪੱਖ ਵਲੋਂ ਪੇਸ਼ ਕੀਤੇ ਦਸਤਾਵੇਜ਼ 1406 ਪੰਨਿਆਂ ਦੇ ਸਨ।
10. ਮੁਦਈ ਪੱਖ ਨੇ ਮੁਲਜ਼ਿਮਾਂ ਦੇ ਜਿਹਨਾਂ ਭਾਸ਼ਨਾਂ ਨੂੰ ਦਸਤਾਵੇਜ਼ਾਂ ਵਿਚ ਸ਼ਾਮਿਲ ਕੀਤਾ, ਉਹ 582 ਪੰਨਿਆਂ ਦੇ ਸਨ।
11. ਸੈਸ਼ਨ ਅਦਾਲਤ ਵਿੱਚ ਮੁਦਈ ਪੱਖ ਵੱਲੋਂ ਪੇਸ਼ ਗਵਾਹਾਂ ਦੇ ਬਿਆਨ 900 ਪੰਨਿਆਂ ਤੇ ਲਿਖੇ ਗਏ।
12. ਮੁਲਜ਼ਿਮਾਂ ਦੇ ਬਿਆਨ ਲਿਖਣ ਵਿੱਚ ਦਸ ਮਹੀਨੇ ਲੱਗੇ ਅਤੇ ਇਹ ਬਿਆਨ 3092 ਪੰਨਿਆਂ 'ਤੇ ਫੈਲੇ ਹੋਏ ਸਨ, ਜਿਹਨਾਂ ਨੂੰ ਚਾਰ ਜਿਲਦਾਂ ਵਿਚ ਛਾਪਿਆ ਗਿਆ।
13. ਸੈਸ਼ਨ ਅਦਾਲਤ ਦਾ ਫੈਸਲਾ 676 ਪੰਨਿਆਂ ਦਾ ਸੀ, ਜਿਸ ਦੀਆਂ ਦੋ ਜਿਲਦਾਂ ਬਣੀਆਂ।
14. ਮੇਰਠ ਦੇ ਐਡੀਸ਼ਨਲ ਜ਼ਿਲ੍ਹਾ ਮੈਜਿਸਟ੍ਰੇਟ ਦਾ ਸਪੁਰਦਗੀ ਦਾ ਫੈਸਲਾ 287 ਪੰਨਿਆਂ ਦਾ ਸੀ।
15. ਸ੍ਰੀ ਲੈਂਗਫੋਰਡ ਜੇਮਜ਼ ਆਪਣੇ ਸਮੇਂ ਦਾ ਸਭ ਤੋਂ ਮਹਿੰਗਾ ਵਕੀਲ ਸੀ। ਮੁਜ਼ੱਫਰ ਅਹਿਮਦ ਅਨੁਸਾਰ, ਸਾਰੇ ਮੁਕੱਦਮੇ ਦੌਰਾਨ ਲੈਂਗਫੋਰਡ ਜੇਮਜ਼ 8 ਗਿੰਨੀਆਂ ਪ੍ਰਤੀ ਦਿਨ ਅਤੇ ਉਸਦਾ ਸਹਾਇਕ ਜੇ. ਪੀ. ਮਿੱਤਰ 5 ਗਿੰਨੀਆਂ ਪ੍ਰਤੀ ਦਿਨ ਵਸੂਲ ਕਰਦਾ ਰਿਹਾ। ਉਹਨੀਂ ਦਿਨੀਂ ਇਕ ਗਿੰਨੀ 17 ਰੁਪਏ ਦੇ ਬਰਾਬਰ ਸੀ। ਭਾਵੇਂ ਕਿਸੇ ਦਿਨ ਅਦਾਲਤ ਲੱਗੀ ਜਾਂ ਨਾ ਲੱਗੀ ਤੇ ਭਾਵੇਂ ਉਹ ਛੁੱਟੀ ਦਾ ਦਿਨ ਸੀ, ਸਰਕਾਰ ਉਹਨਾਂ ਨੂੰ ਏਡੀ ਵੱਡੀ ਫ਼ੀਸ ਦਿੰਦੀ ਰਹੀ। ਅੰਦਾਜ਼ਾ ਹੈ ਕਿ ਸਰਕਾਰ ਸ੍ਰੀ ਜੇਮਜ਼ ਨੂੰ 34 ਹਜ਼ਾਰ ਰੁਪਏ ਪ੍ਰਤੀ ਮਹੀਨਾ ਦਿੰਦੀ ਸੀ, ਜੋ 1930 ਵਿਚ ਅਸਚਰਜਮਈ ਰਕਮ ਹੁੰਦੀ ਸੀ।
16. ਕਿਉਂਕਿ ਇਹ ਸਾਜ਼ਿਸ਼ ਕਾਂਡ ਦਾ ਮੁਕੱਦਮਾ ਸੀ, ਇਸ ਲਈ ਇਸਨੂੰ ਬਿਨਾ ਨਿਆਂ-ਪ੍ਰੀਸ਼ਦ ਤੋਂ ਸੁਣਿਆ ਗਿਆ।

17. ਇਹ ਇੱਕ ਅਜਿਹਾ ਮੁਕੱਦਮਾ ਸੀ ਜਿਸਦੀ ਸਾਢੇ ਚਾਰ ਸਾਲ ਚੱਲੀ ਸੁਣਵਾਈ ਦੌਰਾਨ ਵਧੇਰੇ ਕਰਕੇ ਮੁਲਜ਼ਿਮਾਂ ਦੀ ਬਹੁ-ਗਿਣਤੀ ਦੀ ਜ਼ਮਾਨਤ ਨਾ-ਮਨਜ਼ੂਰ ਕੀਤੀ ਗਈ।

## ਸਿੱਟੇ

ਮੇਰਠ ਕਾਂਡ ਦਾ ਮੁਕੱਦਮਾ ਮੁਢੋਂ ਹੀ ਇਕ ਰਾਜਨੀਤਿਕ ਮੁਕੱਦਮਾ ਸੀ। ਜਿਵੇਂ-ਜਿਵੇਂ ਕਾਰਵਾਈ ਤੁਰਦੀ ਰਹੀ, ਇਹ ਮੁਕੱਦਮਾ ਦੋਵਾਂ ਧਿਰਾਂ ਲਈ ਪ੍ਰਚਾਰ ਦੇ ਸਾਧਨ ਦਾ ਰੂਪ ਲੈਂਦਾ ਗਿਆ। ਇਸ ਵਤੀਰੇ ਦਾ ਅਰੰਭ ਮੁਦਈ ਪੱਖ ਦੇ ਮੁੱਖ ਵਕੀਲ ਲੈਂਗਫੋਰਡ ਜੇਮਜ਼ ਨੇ ਚੋਣਵੀਂ ਸ਼ਬਦਾਵਲੀ ਰਾਹੀਂ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਕਮਿਊਨਿਜ਼ਮ ਉੱਤੇ ਤਿੱਖੇ ਹਮਲੇ ਕਰਕੇ ਅਤੇ ਕਮਿਊਨਿਸਟਾਂ ਨੂੰ ਸਭਿਆ ਜੀਵਨ ਦੇ ਦੁਸ਼ਮਣ ਕਰਾਰ ਦੇ ਕੇ ਕੀਤਾ।

ਆਪਣੀ ਵਾਰੀ ਆਉਣ 'ਤੇ ਪ੍ਰਤੀਵਾਦੀਆਂ ਨੇ ਇਸ ਮੌਕੇ ਦਾ ਲਾਭ ਅਦਾਲਤ ਵਿੱਚ ਰਾਜਨੀਤਿਕ ਭਾਸ਼ਨ ਅਤੇ ਪ੍ਰਚਾਰਾਤਮਕ ਬਿਆਨ ਦੇ ਕੇ ਉਠਾਇਆ। ਬਹੁਤੇ ਮੁਲਜ਼ਿਮਾਂ, ਖ਼ਾਸ ਕਰਕੇ ਕਮਿਊਨਿਸਟਾਂ ਨੇ ਫੈਸਲਾ ਕਰ ਲਿਆ ਸੀ ਕਿ ਉਹ ਅਜਿਹੇ ਬਿਆਨ ਦੇਣਗੇ ਜਿਹਨਾਂ ਤੋਂ ਕਮਿਊਨਿਸਟ ਪਾਰਟੀ ਦੀ ਵਿਚਾਰਧਾਰਾ ਅਤੇ ਉਸਦੇ ਪ੍ਰੋਗਰਾਮਾਂ ਦਾ ਪ੍ਰਚਾਰ ਹੁੰਦਾ ਹੋਵੇਗਾ। ਇਸ ਮੰਤਵ ਕਾਰਣ ਹਰ ਮੁਲਜ਼ਿਮ ਨੇ ਪਹਿਲਾਂ ਜ਼ਾਤੀ ਬਿਆਨ ਦਿੱਤਾ ਅੜੇ ਮਗਰੋਂ ਸਭਨਾਂ ਦਾ ਸਾਂਝਾਂ ਪ੍ਰਤੀਪੱਖ ਬਿਆਨ ਪੇਸ਼ ਕੀਤਾ ਗਿਆ।

ਪ੍ਰੋ. ਹੈਰਲਡ ਲਾਸਕੀ ਨੇ ਇਸ ਮੁਕੱਦਮੇ ਨੂੰ ਇਸ ਪ੍ਰਕਾਰ ਬਿਆਨ ਕੀਤਾ ਹੈ :

"ਮੇਰਠ ਦਾ ਮੁਕੱਦਮਾ, ਮੁਕੱਦਮਿਆਂ ਦੀ ਉਸ ਕੋਟੀ ਵਿਚ ਆਉਂਦਾ ਹੈ, ਜਿਸ ਦੀਆਂ ਉੱਤਮ ਉਦਾਹਰਣਾਂ ਅਮਰੀਕਾ ਦਾ ਮੂਨੀ ਮੁਕੱਦਮਾ ਅਤੇ ਸਾਕੋ ਵੈਨਜ਼ੈਟਲੀ ਮੁਕੱਦਮਾ, ਫ੍ਰਾਂਸ ਦਾ ਦਾਈਫਿਊਜ਼ ਮੁਕੱਦਮਾ ਅਤੇ ਜਰਮਨੀ ਦਾ ਰਾਇਸਟਾਗ ਅਗਨੀ ਕਾਂਡ ਹਨ।"

ਸਾਰਾ ਮੁਕੱਦਮਾ ਇਕ ਝੂਠਾ ਨਾਟਕ ਸੀ, ਜਿਸ ਵਿੱਚ ਸਾਰੇ ਸਥਾਪਿਤ ਕਾਨੂੰਨੀ ਨਿਯਮ ਅਤੇ ਜ਼ਾਬਤੇ ਛਿੱਕੇ ਟੰਗ ਦਿੱਤੇ ਗਏ ਸਨ।

# ਸਰਦਾਰ ਭਗਤ ਸਿੰਘ

*(1907-1931)*

*ਕਿਸ਼ਨ ਸਿੰਘ ਅਤੇ ਵਿੱਦਿਆਵਤੀ ਦੀ ਸੰਤਾਨ ਭਗਤ ਸਿੰਘ ਦਾ ਜਨਮ ਪੱਛਮੀ ਪੰਜਾਬ ਦੇ ਲਾਇਲਪੁਰ ਜ਼ਿਲ੍ਹੇ ਦੇ ਬੰਗਾ ਨਾਮਕ ਸਥਾਨ 'ਤੇ ਸੰਨ 1907 ਵਿਚ ਹੋਇਆ ਸੀ। ਉਸਦੀ ਸਹੀ ਜਨਮ ਮਿਤੀ ਗਿਆਤ ਨਹੀਂ ਹੈ। ਬੰਗਾ ਦੇ ਪੇਂਡੂ ਸਕੂਲ ਵਿੱਚ ਮੁੱਢਲੀ ਸਿੱਖਿਆ ਪ੍ਰਾਪਤ ਕਰਨ ਮਗਰੋਂ ਭਗਤ ਸਿੰਘ ਨੂੰ ਲਾਹੌਰ ਦੇ ਡੀ. ਏ. ਵੀ. ਕਾਲਜ ਵਿਚ ਦਾਖ਼ਲ ਕਰਾਇਆ ਗਿਆ। ਇੱਥੇ ਉਹ ਦੋ ਅਧਿਆਪਕਾਂ ਦੇ ਪ੍ਰਭਾਵ ਅਧੀਨ ਆਇਆ ਜੋ ਅਨੁਭਵੀ ਦੇਸ਼ ਭਗਤ ਸਨ। ਭਗਤ ਸਿੰਘ ਦੇ ਮਨ 'ਤੇ ਇਹਨਾਂ ਦੀ ਅਮਿਟ ਛਾਪ ਲੱਗੀ। ਉਹ ਆਪਣੇ ਕਾਲਜ ਦੇ ਵਿਦਿਆਰਥੀਆਂ ਦਾ ਨੇਤਾ ਬਣ ਗਿਆ, ਪਰ ਗਾਂਧੀ ਜੀ ਦੀ ਅਸਹਿਯੋਗ ਸੰਬੰਧੀ ਆਵਾਜ਼ 'ਤੇ ਉਸਨੇ ਡੀ. ਏ. ਵੀ. ਕਾਲਜ ਛੱਡ ਦਿੱਤਾ। ਮਗਰੋਂ ਉਸਨੇ ਲਾਲਾ ਲਾਜਪਤ ਰਾਏ ਦੇ ਸਥਾਪਤ ਕੀਤੇ ਨੈਸ਼ਨਲ ਕਾਲਜ ਵਿਚ ਦਾਖ਼ਲਾ ਲੈ ਕੇ, ਉੱਥੋਂ 1923 ਵਿੱਚ ਬੀ. ਏ. ਦੀ ਪ੍ਰੀਖਿਆ ਪਾਸ ਕੀਤੀ। 1923 ਤੋਂ ਲੈ ਕੇ 1931 ਵਿੱਚ ਫਾਂਸੀ ਚੜ੍ਹਣ ਤਕ ਭਗਤ ਸਿੰਘ ਨੇ ਆਪਣੀ ਮਾਤ ਭੂਮੀ ਦੀ ਆਜ਼ਾਦੀ ਲਈ ਕੰਮ ਕੀਤਾ।*

*ਨੌਜਵਾਨਾਂ ਅੰਦਰ ਕ੍ਰਾਂਤੀ ਦੀ ਭਾਵਨਾ ਭਰਨ ਦੇ ਉਦੇਸ਼ ਨਾਲ ਉਸਨੇ 1925 ਵਿਚ ਲਾਹੌਰ ਵਿਖੇ ਨੌਜਵਾਨ ਭਾਰਤ ਸਭਾ ਕਾਇਮ ਕੀਤੀ। ਉਹ ਨੌਜਵਾਨਾਂ ਵਿਚਕਾਰ ਕੰਮ ਕਰ ਰਹੇ ਸੁਖਦੇਵ, ਯਸ਼ਪਾਲ, ਚੰਦਰ ਸ਼ੇਖਰ ਆਜ਼ਾਦ, ਜਤਿੰਦਰ ਨਾਥ ਦਾਸ ਆਦਿ ਜਿਹੇ ਹੋਰਨਾਂ ਕ੍ਰਾਂਤੀਕਾਰੀਆਂ ਦੇ ਸੰਪਰਕ ਵਿੱਚ ਆਇਆ। ਦਾਸ ਨੇ ਉਸਨੂੰ ਘਰੇਲੂ ਬੰਬ ਬਣਾਉਣੇ ਸਿਖਾਏ।*

*3 ਫ਼ਰਵਰੀ, 1928 ਨੂੰ ਸਾਈਮਨ ਕਮੀਸ਼ਨ ਦੇ ਬੰਬਈ ਪੁੱਜਣ 'ਤੇ ਕਾਂਗਰਸ ਨੇ ਉਸਦਾ ਸੁਆਗਤ ਕਾਲੇ ਝੰਡਿਆਂ ਨਾਲ ਕਰਨ ਦਾ ਹੋਕਾ ਦਿੱਤਾ। ਲਾਲਾ ਲਾਜਪਤ ਰਾਏ ਦੀ ਅਗਵਾਈ ਹੇਠ ਇੱਕ ਵਿਸ਼ਾਲ ਜਲੂਸ ਨੇ ਕਮੀਸ਼ਨ ਵਿਰੁੱਧ ਕਾਲੇ ਝੰਡੇ ਵਿਖਾਏ। ਇਸ ਜਲੂਸ 'ਤੇ ਪੁਲੀਸ ਨੇ ਲਾਠੀਆਂ ਵਰ੍ਹਾਈਆਂ। ਭਗਤ ਸਿੰਘ, ਰਾਜਗੁਰੂ ਅਤੇ ਆਜ਼ਾਦ ਨੂੰ ਸ਼ੱਕ ਸੀ ਕਿ ਜੋ ਲਾਠੀਆਂ ਲਾਲਾ ਲਾਜਪਤ ਰਾਏ ਦੇ ਸਰੀਰ 'ਤੇ ਵਰ੍ਹੀਆਂ ਸਨ, ਉਸਦੇ ਲਈ ਸ੍ਰੀ ਸਕਾਟ ਜ਼ਿੰਮੇਦਾਰ ਸੀ। ਇਸ ਲਈ ਉਹਨਾਂ ਉਸਨੂੰ ਕਤਲ ਕਰ ਦੇਣ ਦਾ ਫੈਸਲਾ ਕੀਤਾ। ਸਕਾਟ ਸਮਝ ਕੇ ਉਹਨਾਂ ਜਿਸ ਬੰਦੇ ਨੂੰ, 17 ਦਸੰਬਰ, 1928 ਨੂੰ ਗੋਲੀ ਦਾ ਨਿਸ਼ਾਨਾ ਬਣਾਇਆ, ਉਹ ਪੁਲੀਸ ਹੈਡ-ਕਾਂਸਟੇਬਲ ਸਾਂਡਰਸ ਸੀ।*

*8 ਅਪਰੈਲ, 1929 ਨੂੰ ਭਗਤ ਸਿੰਘ ਅਤੇ ਉਸਦੇ ਸਾਥੀ ਬੀ. ਕੇ. ਦੱਤ ਨੇ ਕੇਂਦਰੀ ਅਸੰਬਲੀ ਦੇ ਇਜਲਾਸ ਵਿੱਚ ਬੰਬ ਸੁੱਟਿਆ ਅਤੇ 'ਇਨਕਲਾਬ ਜ਼ਿੰਦਾਬਾਦ' ਦੇ ਨਾਹਰੇ ਮਾਰਦਿਆਂ ਆਪਣੇ ਆਪ ਨੂੰ ਗ੍ਰਿਫ਼ਤਾਰੀ ਲਈ ਪੇਸ਼ ਕੀਤਾ। ਭਗਤ ਸਿੰਘ ਅਤੇ ਬੀ. ਕੇ. ਦੱਤ ਗ੍ਰਿਫ਼ਤਾਰ ਕਰ ਲਏ ਗਏ। ਮਗਰੋਂ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਵਿਰੁੱਧ ਮੁਕੱਦਮਾ ਚਲਾ ਕੇ ਉਹਨਾਂ ਨੂੰ 23 ਮਾਰਚ, 1931 ਨੂੰ, ਸ਼ਾਮ ਦੇ ਲਗਭਗ ਸਾਢੇ ਸੱਤ ਵਜੇ, ਲਾਹੌਰ ਦੀ ਕੇਂਦਰੀ ਜੇਲ੍ਹ ਵਿੱਚ ਫਾਂਸੀ ਦੇ*

ਦਿੱਤੀ। ਜਨਤਕ ਕ੍ਰੋਧ ਜਾਗ ਉੱਠਣ ਦੇ ਡਰ ਤੋਂ ਉਹਨਾਂ ਦੇ ਮ੍ਰਿਤ ਸਰੀਰ ਉਹਨਾਂ ਦੇ ਰਿਸ਼ਤੇਦਾਰਾਂ ਨੂੰ ਨਹੀਂ ਸੌਂਪੇ ਗਏ ਸਗੋਂ ਪੁਲੀਸ ਨੇ ਅੱਧੀ ਰਾਤ ਸਮੇਂ ਸਤਲੁਜ ਨਦੀ ਕੰਢੇ ਉਹਨਾਂ ਦਾ ਸਸਕਾਰ ਕਰ ਦਿੱਤਾ।

ਨੋਟ : ਭਗਤ ਸਿੰਘ ਦੇ ਜਨਮ ਅਸਥਾਨ ਬਾਰੇ ਮੂਲ ਲੇਖਕ ਨੂੰ ਭੁਲੇਖਾ ਲੱਗਾ ਹੈ। ਉਸਦਾ ਜਨਮ ਜਲੰਧਰ ਜ਼ਿਲ੍ਹੇ ਦੀ ਬੰਗਾ ਤਹਿਸੀਲ ਦੇ ਪਿੰਡ ਖਟਕੜ ਕਲਾਂ ਵਿਖੇ ਹੋਇਆ ਸੀ। ਉਸਦੀ ਜਨਮ ਮਿਤੀ ਵੀ ਅਗਿਆਤ ਨਹੀਂ ਹੈ। ਉਸਦਾ ਜਨਮ 25 ਸਤੰਬਰ, 1907 ਨੂੰ ਹੋਇਆ ਸੀ।

— ਅਨੁਵਾਦਕ

# ਸਰਦਾਰ ਭਗਤ ਸਿੰਘ ਵਿਰੁੱਧ ਮੁਕੱਦਮਾ

(1929)

*"ਭਗਤ ਸਿੰਘ ਇਕ ਪ੍ਰਤੀਕ ਬਣ ਗਿਆ। ਉਸਦਾ ਸਾਂਡਰਸ ਨੂੰ ਗੋਲੀ ਮਾਰਨ ਦਾ ਕਰਮ ਤਾਂ ਲੋਕਾਂ ਨੇ ਭੁਲਾ ਦਿੱਤਾ, ਪਰ ਪ੍ਰਤੀਕ ਅਮਰ ਹੋ ਗਿਆ। ਕੁੱਝ ਮਹੀਨਿਆਂ ਦੇ ਅੰਦਰ ਹੀ ਪੰਜਾਬ ਦੇ ਹਰ ਪਿੰਡ, ਹਰ ਸ਼ਹਿਰ ਅਤੇ ਅਪੇਖਿਆਕ੍ਰਿਤ ਘੱਟ ਵੇਗ ਨਾਲ ਬਾਕੀ ਦੇ ਸਾਰੇ ਭਾਰਤ ਵਿੱਚ ਉਸਦਾ ਨਾਂ ਗੂੰਜਣ ਲੱਗਾ। ਉਸਦੇ ਬਾਰੇ ਅਣਗਿਣਤ ਗੀਤਾਂ ਨੇ ਜਨਮ ਲਿਆ ਅਤੇ ਉਸਨੂੰ ਜੋ ਲੋਕਪ੍ਰਿਯਤਾ ਪ੍ਰਾਪਤ ਹੋਈ ਉਹ ਹੈਰਾਨ ਕਰਨ ਵਾਲੀ ਸੀ।"*

*ਜਵਾਹਰ ਲਾਲ ਨਹਿਰੂ — ਆਪਣੀ ਆਤਮਕਥਾ 'ਚੋਂ*

ਭਾਰਤੀ ਸੁਤੰਤਰਤਾ ਦੇ ਇਤਿਹਾਸ ਵਿੱਚ ਦੋ ਲਹਿਰਾਂ ਦੀ ਬੜੀ ਮਹੱਤਵਪੂਰਨ ਭੂਮਿਕਾ ਰਹੀ ਹੈ — ਪਹਿਲੀ ਤਿਲਕ ਅਤੇ ਮਹਾਤਮਾ ਗਾਂਧੀ ਦੀ ਅਗਵਾਈ ਹੇਠ ਚੱਲੀ ਸ਼ਾਂਤਮਈ ਲਹਿਰ ਅਤੇ ਦੂਜੀ ਸਾਵਰਕਰ, ਅਰਵਿੰਦੋ ਘੋਸ਼ ਅਤੇ ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਅਤੇ ਵਾਰਿਸਾਂ ਦੀ ਅਗਵਾਈ ਹੇਠ ਚੱਲੀ ਕ੍ਰਾਂਤੀਕਾਰੀ ਲਹਿਰ। ਭਗਤ ਸਿੰਘ ਦੇ ਕੇਂਦਰੀ ਅਸੰਬਲੀ ਵਿਚ ਬੰਬ ਸੁੱਟਣ ਨਾਲ ਅਤੇ ਉਸ ਦੀਆਂ ਕ੍ਰਾਂਤੀਕਾਰੀ ਗਤੀਵਿਧੀਆਂ ਨਾਲ ਵੀ ਅੰਗਰੇਜ਼ੀ ਰਾਜ ਦੇ ਵਿਰੁੱਧ ਉਹੋ ਜਿਹੀਆਂ ਭਾਵਨਾਵਾਂ ਲੋਕਾਂ ਦੇ ਮਨਾਂ ਅੰਦਰ ਜਾਗੀਆਂ, ਜਿਹੋ ਜਿਹੀਆਂ ਸ਼ਾਂਤਮਈ ਸਤਿਆਗ੍ਰਿਹਾਂ ਅਤੇ ਅਸਹਿਯੋਗ ਅੰਦੋਲਨ ਨਾਲ ਜਾਗ ਰਹੀਆਂ ਸਨ। ਭਗਤ ਸਿੰਘ ਅਤੇ ਉਸਦੇ ਸਾਥੀਆਂ ਵਿਰੁੱਧ ਮੁਕੱਦਮਿਆਂ ਨੂੰ ਭਾਰਤੀ ਸੁਤੰਤਰਤਾ ਸੰਗ੍ਰਾਮ ਦੇ ਇਤਿਹਾਸ ਵਿੱਚ ਉਹੋ ਸਥਾਨ ਪ੍ਰਾਪਤ ਹੈ, ਜੋ ਸਥਾਨ ਸਾਵਰਕਰ, ਤਿਲਕ ਅਤੇ ਮਹਾਤਮਾ ਗਾਂਧੀ ਵਿਰੁੱਧ ਚਲਾਏ ਗਏ ਮੁਕੱਦਮਿਆਂ ਨੂੰ ਪ੍ਰਾਪਤ ਹੈ। ਆਪਣੇ ਬੁੱਲ੍ਹਾਂ ਤੇ ਮੁਸਕਣੀ ਨਾਲ ਮੌਤ ਦੀ ਸਜ਼ਾ ਦਾ ਸਾਮ੍ਹਣਾ ਕਰਨ ਵਾਲੇ ਇਹਨਾਂ ਸੁਤੰਤਰਤਾ-ਸੰਗ੍ਰਾਮੀਆਂ ਦੇ ਜਜ਼ਬੇ ਅਤੇ ਹੌਸਲੇ ਨੂੰ ਅੰਗਰੇਜ਼ੀ ਰਾਜ ਦਾ ਜਲੌ ਵੀ ਮੱਠਾ ਨਹੀਂ ਪਾ ਸਕਿਆ। ਮੁਕੱਦਮੇ ਦੀ ਸੁਣਵਾਈ ਦੌਰਾਨ ਸਾਰੇ ਸਥਾਪਿਤ ਜ਼ਾਬਤਿਆਂ ਨੂੰ ਛਿੱਕੇ ਟੰਗ ਦਿੱਤਾ ਗਿਆ ਅਤੇ ਭਗਤ ਸਿੰਘ ਤੇ ਉਸਦੇ ਸਾਥੀਆਂ ਨੂੰ ਸਜ਼ਾ ਦੇਣ ਲਈ ਇਕ ਬਿਲਕੁਲ ਨਵਾਂ, ਧੱਕੇਸ਼ਾਹੀ ਵਾਲਾ ਜ਼ਾਬਤਾ ਅਪਣਾਇਆ ਗਿਆ।

ਇੱਥੇ ਭਗਤ ਸਿੰਘ ਅਤੇ ਉਸਦੇ ਸਾਥੀਆਂ ਦੀਆਂ ਅਦਭੁਤ ਦਲੇਰੀ ਭਰਪੂਰ ਕ੍ਰਾਂਤੀਕਾਰੀ ਗਤੀਵਿਧੀਆਂ ਦਾ ਵਿਸਥਾਰ ਪੂਰਬਕ ਵਰਨਣ ਤਾਂ ਸੰਭਵ ਨਹੀਂ ਹੈ। ਹਾਂ, ਉਹਨਾਂ ਘਟਨਾਵਾਂ ਦਾ ਜ਼ਿਕਰ ਜ਼ਰੂਰ ਕੀਤਾ ਜਾ ਸਕਦਾ ਹੈ, ਜਿਹਨਾਂ ਤੋਂ ਪ੍ਰੇਰਿਤ ਹੋ

ਕੇ ਭਗਤ ਸਿੰਘ ਤੇ ਉਸਦੇ ਸਾਥੀਆਂ ਨੇ ਪੁਲੀਸ ਦੇ ਡਿਪਟੀ ਸੁਪਰਡੈਂਟ ਸ੍ਰੀ ਜੇ. ਪੀ. ਸਾਂਡਰਸ ਨੂੰ 1928 ਵਿਚ, ਲਾਹੌਰ ਵਿਖੇ, ਗੋਲੀ ਦਾ ਨਿਸ਼ਾਨਾ ਬਣਾਇਆ ਅਤੇ 1929 ਵਿਚ, ਨਵੀਂ ਦਿੱਲੀ ਵਿਖੇ, ਕੇਂਦਰੀ ਅਸੰਬਲੀ ਵਿਚ ਬੰਬ ਸੁੱਟਿਆ।

ਇਸ ਸਮੇਂ ਦੇਸ਼ ਵਿੱਚ ਅਸ਼ਾਂਤੀ ਫੈਲੀ ਹੋਈ ਸੀ ਅਤੇ ਲੋਕੀ ਅੰਗਰੇਜ਼ਾਂ ਵੱਲੋਂ ਕੀਤੇ ਜਾ ਰਹੇ ਰਾਜਸੀ ਦਮਨ ਅਤੇ ਆਰਥਿਕ ਸ਼ੋਸ਼ਣ ਤੋਂ ਛੁਟਕਾਰਾ ਪਾਉਣ ਲਈ ਚੀਕ-ਚਿਹਾੜਾ ਪਾ ਰਹੇ ਸਨ। 1928 ਵਿੱਚ ਭਾਰਤੀਆਂ ਦੀਆਂ ਭਾਵਨਾਵਾਂ ਨੂੰ ਸ਼ਾਂਤ ਕਰਨ ਲਈ ਦੇਸ਼ ਵਿਚਲੀ ਰਾਜਨੀਤਿਕ ਸਥਿਤੀ ਦਾ ਜਾਇਜ਼ਾ ਲੈਣ ਦਾ ਅਡੰਬਰ ਰਚ ਕੇ ਸਰ ਸਾਈਮਨ ਆਪਣੀ ਜੁੰਡਲੀ ਨਾਲ ਲੈ ਕੇ ਭਾਰਤ ਆਇਆ। ਗਾਂਧੀ ਜੀ ਨੇ ਇਸ ਕਮੀਸ਼ਨ ਦੇ ਬਾਈਕਾਟ ਦਾ ਹੋਕਾ ਦੇ ਦਿੱਤਾ ਕਿਉਂਕਿ ਇਸ ਵਿੱਚ ਇੱਕ ਵੀ ਭਾਰਤੀ ਸ਼ਾਮਿਲ ਨਹੀਂ ਸੀ। ਲਾਲਾ ਲਾਜਪਤ ਰਾਏ ਦੀ ਅਗਵਾਈ ਹੇਠ ਪੰਜਾਬ ਨੇ ਸਭ ਤੋਂ ਅੱਗੇ ਵਧ ਕੇ, 30 ਅਕਤੂਬਰ, 1928 ਨੂੰ, 'ਸਾਈਮਨ ਵਾਪਸ ਜਾਓ' ਅਤੇ ਭਾਰਤ ਵਾਸੀਆਂ ਦਾ' ਜਿਹੇ ਨਾਹਰਿਆਂ ਵਾਲੇ ਫੁਰ੍ਹੇ ਫੜ ਕੇ, ਲਾਹੌਰ ਦੀਆਂ ਗਲੀਆਂ ਵਿਚ ਸ਼ਾਂਤਮਈ ਜਲੂਸ ਕੱਢਿਆ। ਲਾਲਾ ਲਾਪਜਤ ਰਾਏ ਅਤੇ ਸਰਦਾਰ ਭਗਤ ਸਿੰਘ ਨੇ ਇਸ ਜਲੂਸ ਦੀ ਅਗਵਾਈ ਕੀਤੀ। ਅਚਾਨਕ ਬਿਨਾ ਕਿਸੇ ਉਤੇਜਨਾ ਜਾਂ ਤਾੜਨਾ ਤੋਂ, ਪੁਲੀਸ ਦੇ ਉਪ-ਕਪਤਾਨ ਸ੍ਰੀ ਸਕਾਟ ਅਤੇ ਸਹਾਇਕ ਕਪਤਾਨ ਸ੍ਰੀ ਜੇ. ਪੀ. ਸਾਂਡਰਸ ਦੇ ਹੁਕਮ 'ਤੇ ਲੋਕਾਂ ਉੱਪਰ ਲਾਠੀਆਂ ਵਰ੍ਹਣ ਲੱਗੀਆਂ। ਲਾਲਾ ਲਾਜਪਤ ਰਾਏ ਦੇ ਸਰੀਰ 'ਤੇ ਡੂੰਘੇ ਜ਼ਖ਼ਮ ਆਏ। ਉਹ ਆਪਣੇ ਜ਼ਖ਼ਮਾਂ ਦੀ ਤਾਬ ਨਾ ਲਿਆ ਸਕੇ ਅਤੇ ਘਟਨਾ ਤੋਂ ਸਿਰਫ਼ ਪੰਦਰਾਂ ਦਿਨ ਮਗਰੋਂ ਹੀ, 17 ਨਵੰਬਰ, 1928 ਨੂੰ ਦਮ ਤੋੜ ਗਏ। ਪੂਰੀ ਕੌਮ ਭੌਂਦਲਾਹਟ ਅਤੇ ਗੁੱਸੇ ਵਿਚ ਭਰ ਉੱਠੀ। ਭਗਤ ਸਿੰਘ ਨੇ 'ਖ਼ੂਨ ਦਾ ਬਦਲਾ ਖ਼ੂਨ' ਦਾ ਫੈਸਲਾ ਕਰਕੇ ਇਸ ਕੌਮੀ ਅਪਮਾਨ ਦਾ ਬਦਲਾ ਲੈਣ ਦਾ ਸੰਕਲਪ ਕੀਤਾ।

17 ਦਸੰਬਰ, 1928 ਨੂੰ ਆਪਣੇ ਦੋ ਨੇੜੇ ਦੇ ਸਾਥੀਆਂ ਰਾਜਗੁਰੂ ਅਤੇ ਆਜ਼ਾਦ ਨੂੰ ਨਾਲ ਲੈ ਕੇ ਭਗਤ ਸਿੰਘ ਪੁਲੀਸ ਦੇ ਉਪ-ਕਪਤਾਨ ਸ੍ਰੀ ਸਕਾਟ ਦੇ ਦਫ਼ਤਰ ਪੁੱਜਾ। ਪੰਜਾਬ ਦੇ ਕੇਂਦਰੀ ਸਕੱਤਰੇਤ ਵਿਚ ਬਣੇ ਇਸ ਦਫ਼ਤਰ ਵਿੱਚ, ਪਹਿਲਾਂ ਬਣੀ ਯੋਜਨਾ ਅਨੁਸਾਰ ਭਗਤ ਸਿੰਘ ਅਤੇ ਉਸਦੇ ਸਾਥੀਆਂ ਨੇ ਪੁਜ਼ੀਸ਼ਨਾਂ ਲੈ ਲਈਆਂ। ਕੁੱਝ ਸਮੇਂ ਮਗਰੋਂ ਇਕ ਅੰਗਰੇਜ਼ ਦਫ਼ਤਰ ਵਿੱਚੋਂ ਬਾਹਰ ਨਿਕਲਿਆ। ਭਗਤ ਸਿੰਘ ਦੇ ਇਕ ਸਾਥੀ ਜੈ ਗੋਪਾਲ ਨੇ ਸਮਝਿਆ ਇਹੋ ਸਕਾਟ ਹੈ। ਅਸਲ ਵਿਚ ਉਹ ਪੁਲੀਸ ਦਾ ਸਹਾਇਕ ਕਪਤਾਨ ਜੇ. ਪੀ. ਸਾਂਡਰਸ ਸੀ। ਜਿਵੇਂ ਹੀ ਸ਼ਾਮ ਦੇ ਚਾਰ ਵਜ ਕੇ ਵੀਹ ਮਿੰਟ 'ਤੇ ਸਾਂਡਰਸ ਆਪਣੇ ਮੋਟਰ ਸਾਈਕਲ 'ਤੇ ਚੜ੍ਹ ਕੇ ਗੇਟ ਤੋਂ ਬਾਹਰ ਸੜਕ 'ਤੇ ਆਇਆ, ਜੈ ਗੋਪਾਲ ਵਲੋਂ ਲੋੜੀਂਦਾ ਸੰਕੇਤ ਮਿਲਣ ਸਾਰ ਰਾਜਗੁਰੂ ਨੇ ਉਸ 'ਤੇ ਗੋਲੀ ਚਲਾ ਦਿੱਤੀ। ਗੋਲੀ ਉਸਦੀ ਗਰਦਨ ਵਿੱਚ ਵੱਜੀ। ਸਾਂਡਰਸ ਡਿੱਗ ਪਿਆ। ਭਗਤ ਸਿੰਘ ਉਸਦੇ ਵੱਲ ਦੌੜਿਆ ਅਤੇ ਕੰਮ ਨਬੇੜਣ ਲਈ ਚਾਰ-ਪੰਜ ਗੋਲੀਆਂ ਉਸਦੇ ਸਿਰ ਵਿਚ ਜਾ ਮਾਰੀਆਂ। ਇਸ ਤੋਂ ਮਗਰੋਂ ਇਹ ਤਿੰਨੇ ਉੱਥੋਂ ਨੱਸ ਗਏ। ਕਿਉਂਕਿ ਇਹ ਕੋਈ ਹਿੰਸਾਤਮਕ ਜਾਂ ਅਤਿਵਾਦੀ ਕਾਰਵਾਈ ਨਹੀਂ ਸੀ, ਸਗੋਂ ਲਾਲਾ ਲਾਜਪਤ ਰਾਏ ਅਤੇ ਉਹਨਾਂ ਦੇ ਰਾਹੀਂ ਸਾਰੀ ਕੌਮ ਦੀ ਇਜ਼ਤ ਬਹਾਲ ਕਰਨ ਦੀ ਕਾਰਵਾਈ ਸੀ, ਇਸ ਲਈ ਕੌਮ ਨੇ ਸਾਂਡਰਸ ਦੇ ਕਤਲ

'ਤੇ ਖੁਸ਼ੀ ਮਨਾਈ।

ਮਾਰਚ 1929 ਵਿੱਚ ਅੰਗਰੇਜ਼ ਸਰਕਾਰ ਨੇ ਬਿਨਾਂ ਕਿਸੇ ਕਾਰਣ ਤੋਂ ਟ੍ਰੇਡ ਯੂਨੀਅਨ ਨੇਤਾਵਾਂ ਨੂੰ ਗ੍ਰਿਫ਼ਤਾਰ ਕਰਕੇ ਸੁਤੰਤਰਤਾ ਸੰਗ੍ਰਾਮੀਆਂ ਨੂੰ ਇਕ ਹੋਰ ਧੱਕਾ ਪੁਚਾਇਆ। ਗ੍ਰਿਫ਼ਤਾਰ ਕੀਤੇ ਨੇਤਾਵਾਂ ਵਿਚ ਐਸ. ਏ. ਡਾਂਗੇ, ਮੁਜ਼ਫ਼ਰ ਅਹਿਮਦ, ਐਸ. ਵੀ. ਘਾਟੇ ਅਤੇ 29 ਹੋਰ ਉੱਘੇ ਮਜ਼ਦੂਰ ਨੇਤਾ ਸ਼ਾਮਿਲ ਸਨ।

ਕੇਂਦਰੀ ਅਸੰਬਲੀ ਨੇ ਜਨਤਕ ਸੁਰੱਖਿਆ ਬਿਲ ਅਤੇ ਵਪਾਰਕ ਝਗੜਿਆਂ ਬਾਰੇ ਬਿਲ 'ਤੇ ਵਿਚਾਰ ਕਰਨ ਲਈ 8 ਅਪਰੈਲ, 1929 ਨੂੰ ਇਜਲਾਸ ਬੁਲਾਉਣ ਦਾ ਫੈਸਲਾ ਕੀਤਾ ਹੋਇਆ ਸੀ। ਇਸ ਮੌਕੇ 'ਤੇ ਦਰਸ਼ਕਾਂ ਅਤੇ ਅਖ਼ਬਾਰੀ ਨੁਮਾਇੰਦਿਆਂ ਦੀ ਭੀੜ ਅਸੰਬਲੀ ਹਾਲ ਵਿਚ ਮੌਜੂਦ ਸੀ। ਖਾਕੀ ਨਿੱਕਰਾਂ-ਕਮੀਜ਼ਾਂ ਪਾਈ ਭਗਤ ਸਿੰਘ ਅਤੇ ਬੀ. ਕੇ. ਦੱਤ ਬਿਨਾਂ ਕਿਸੇ ਦੀ ਨਜ਼ਰ ਚੜ੍ਹੇ ਅੰਦਰ ਆਏ ਤੇ ਚੁਪਚਾਪ ਦਰਸ਼ਕ ਗੈਲਰੀ ਵਿੱਚ ਜਾ ਬੈਠੇ।

ਜਦੋਂ ਵਪਾਰਕ ਝਗੜਿਆਂ ਸੰਬੰਧੀ ਬਿਲ 'ਤੇ ਵੋਟਾਂ ਪੈ ਚੁੱਕੀਆਂ ਅਤੇ ਅਧਿਅਕਸ਼ ਨੇ ਬਿਲ ਦੇ ਪਾਸ ਹੋ ਜਾਣ ਦਾ ਐਲਾਨ ਕੀਤਾ, ਤਾਂ ਇਸ ਤੋਂ ਪਹਿਲਾਂ ਕਿ ਅਧਿਅਕਸ਼ ਕੋਈ ਵਿਵਸਥਾ ਦਿੰਦਾ, ਕੋਈ ਚੀਜ਼ ਜ਼ੋਰਦਾਰ ਧਮਾਕੇ ਨਾਲ ਫਟੀ ਤੇ ਉਸ ਤੋਂ ਧੂਆਂ ਨਿਕਲਣ ਲੱਗਾ। ਕੇਂਦਰੀ ਹਾਲ ਵਿਚ ਕੋਈ ਬੰਬ ਡਿਗਿਆ ਸੀ, ਜਿਸ ਨਾਲ ਸਾਰੇ ਸਦਨ ਵਿਚ ਹਨੇਰਾ ਪੈ ਗਿਆ ਸੀ। ਉੱਤੋਂ ਮਹਿਲਾਂ ਗੈਲਰੀ 'ਚੋਂ ਚੀਕਾਂ ਦੀ ਆਵਾਜ਼ ਆਈ, ਹੇਠਾਂ ਸ਼ੋਰ-ਸ਼ਰਾਬਾ ਪੈ ਗਿਆ। ਲੋਕਾਂ ਦੀ ਪਹਿਲੀ ਬੁਖਲਾਹਟ ਅਜੇ ਮੁੱਕੀ ਵੀ ਨਹੀਂ ਸੀ ਕਿ ਇੱਕ ਹੋਰ ਧਮਾਕਾ ਹੋਇਆ। ਧਮਾਕੇ, ਧੂਏਂ ਅਤੇ ਚੀਕ-ਚਿਹਾੜੇ ਨੇ ਹਰ ਪਾਸੇ ਹਫ਼ੜਾਦਫੜੀ ਮਚਾ ਦਿੱਤੀ। ਮੈਂਬਰ ਬਾਹਰ ਵੱਲ ਨੂੰ ਭੱਜੇ, ਦਰਸ਼ਕ ਜਾਨ ਬਚਾ ਕੇ ਦੌੜੇ ਅਤੇ ਔਰਤਾਂ ਪਨਾਹ ਲਈ ਨੱਸੀਆਂ। ਫਿਰ ਦੋ ਵਾਰੀ ਪਿਸਤੌਲ ਚੱਲਣ ਦੀ ਆਵਾਜ਼ ਸੁਣਾਈ ਪਈ। ਮੈਂਬਰ ਅਤੇ ਦਰਸ਼ਕ ਦੋਵਾਂ ਦੇ ਹੋਸ਼ ਮਾਰੇ ਪਏ ਸਨ।

ਅਸੰਬਲੀ ਦੇ ਕੇਂਦਰੀ ਹਾਲ ਵਿੱਚ ਬੰਬ ਸੁੱਟਣ ਮਗਰੋਂ ਭਗਤ ਸਿੰਘ ਅਤੇ ਬੀ. ਕੇ. ਦੱਤ ਲਈ ਰਸਮੀ ਤੌਰ 'ਤੇ ਨਿਗਰਾਨੀ ਕਰ ਰਹੀ ਪੁਲੀਸ ਨੂੰ ਧੋਖਾ ਕੇ ਦੇ ਨਿਕਲ ਜਾਣਾ ਕੁਝ ਔਖਾ ਨਹੀਂ ਸੀ ਪਰ ਇਹ ਫੈਸਲਾ ਤਾਂ ਪਹਿਲਾਂ ਹੀ ਲਿਆ ਗਿਆ ਸੀ ਕਿ ਨੱਸਣਾ ਨਹੀਂ ਹੈ। ਦੋਵੇਂ ਦਲੇਰ ਨਾਇਕ ਗ੍ਰਿਫ਼ਤਾਰ ਹੋਣ ਲਈ ਆਪੋ ਆਪਣੀ ਥਾਂ 'ਤੇ ਚੱਟਾਨ ਵਾਂਗ ਖਲੋਤੇ ਸਨ। ਕ੍ਰਾਂਤੀਕਾਰੀ ਨਾਹਰੇ ਮਾਰਨ ਅਤੇ ਕੇਂਦਰੀ ਹਾਲ ਵਿਚ ਛਪੇ ਹੋਏ ਕਾਗਜ਼ ਸੁੱਟਣ ਮਗਰੋਂ ਦੋਹਾਂ ਮੁਲਜ਼ਿਮਾਂ ਨੇ ਪੁਲੀਸ ਨੂੰ ਕਿਹਾ ਕਿ ਉਹਨਾਂ ਨੂੰ ਗ੍ਰਿਫ਼ਤਾਰ ਕਰੇ। ਆਉਣ ਵਾਲੇ ਸਮੇਂ ਵਿੱਚ ਉਹਨਾਂ ਲਈ ਆਤਮ-ਹੱਤਿਆ ਸਿੱਧ ਹੋਣ ਵਾਲੀ ਇਸ ਹਰਕਤ ਪਿੱਛੇ ਇਕ ਗੁੱਝਾ ਅਰਥ ਛੁਪਿਆ ਹੋਇਆ ਸੀ — ਕੌਮ ਅਤੇ ਸਾਰੀ ਦੁਨੀਆ ਲਈ ਇਕ ਸੁਨੇਹਾ, ਹਕੂਮਤ ਵਲੋਂ ਚਲਾਏ ਜਾ ਰਹੇ ਦਮਨ-ਚੱਕਰ ਵਿਰੁੱਧ ਡੂੰਘੇ ਰੋਸ ਅਤੇ ਅਸੰਤੋਸ਼ ਦਾ ਪ੍ਰਗਟਾਅ।

ਅੰਗਰੇਜ਼ੀ ਸਰਕਾਰ ਕੋਈ ਖ਼ਤਰਾ ਮੁੱਲ ਨਹੀਂ ਲੈਣਾ ਚਾਹੁੰਦੀ ਸੀ, ਇਸ ਲਈ ਮੁਲਜ਼ਿਮਾਂ ਦੇ ਨਾਂ ਸੰਮਨ ਜੇਲ੍ਹ ਵਿੱਚ ਹੀ ਭੇਜ ਦਿੱਤੇ ਗਏ। ਪੇਸ਼ੀ ਦੇ ਦਿਨ ਵੀ ਵੱਡੇ ਪੈਮਾਨੇ 'ਤੇ ਸੁਰੱਖਿਆ ਪ੍ਰਬੰਧ ਕੀਤੇ ਗਏ। 'ਦੀ ਹਿੰਦੋਸਤਾਨ ਟਾਈਮਜ਼' ਅਖ਼ਬਾਰ ਨੇ ਲਿਖਿਆ :

"ਰਾਜਪੁਰ ਰੋਡ 'ਤੇ ਮੈਜਿਸਟ੍ਰੇਟ ਦੇ ਘਰ ਤੋਂ ਲੈ ਕੇ ਜੇਲ੍ਹ ਤਕ ਅਤੇ ਜੇਲ੍ਹ ਵੱਲ ਜਾਂਦੀਆਂ ਹੋਰਨਾਂ ਸਾਰੀਆਂ ਸੜਕਾਂ 'ਤੇ ਲਾਠੀਧਾਰੀ ਪੁਲੀਸ ਕਤਾਰਬੱਧ ਖਲ੍ਹਾਰੀ ਗਈ ਸੀ। ਚਿੱਟੇ ਕਪੜਿਆਂ ਵਿੱਚ ਸੀ. ਆਈ ਡੀ. ਦੇ ਬੰਦੇ ਸੜਕਾਂ 'ਤੇ ਸਾਈਕਲਾਂ ਦੁੜਾਂਦੇ ਅਤੇ ਸਾਰੇ ਮਹਤਵਪੂਰਨ ਚੌਂਕਾਂ ਤੇ ਨਿਗਰਾਨੀ ਰੱਖਦੇ ਵੇਖੇ ਜਾ ਸਕਦੇ ਸਨ। ਜੇਲ੍ਹ ਦੇ ਬਾਹਰਲੇ ਅਹਾਤੇ ਵਿਚ ਬੜਾ ਸਖ਼ਤ ਪਹਿਰਾ ਸੀ। ਤਿੰਨ ਹੌਲਦਾਰਾਂ ਨੂੰ ਨਾਲ ਲੈ ਕੇ ਟ੍ਰੈਫਿਕ ਇੰਸਪੈਕਟਰ ਜਾਨਸਨ ਜੇਲ੍ਹ ਦੇ ਦਰਵਾਜ਼ੇ 'ਤੇ ਤੈਨਾਤ ਸੀ, ਜਦੋਂ ਕਿ ਕਚਹਿਰੀ ਦੇ ਅੰਦਰੂਨੀ ਬੰਦੋਬਸਤ ਦਾ ਕੰਮ ਸਹਾਇਕ ਪੁਲੀਸ ਕਪਤਾਨ ਸ੍ਰੀ ਅਲੀ ਦੋ ਉਪ-ਪੁਲੀਸ ਕਪਤਾਨਾਂ ਸ੍ਰੀ ਦੇਵੀ ਦਿਆਲ ਅਤੇ ਸ੍ਰੀ ਆਰ. ਬੀ. ਮਲਿਕ ਤੇ ਜੇਲ੍ਹਰ ਪੰਡਤ ਮਾਧੋ ਰਾਮ ਦੇ ਸਪੁਰਦ ਕੀਤਾ ਗਿਆ ਸੀ। ਕਚਹਿਰੀ ਵਿਚ ਦਾਖ਼ਲ ਹੋਣ ਵਾਲੇ ਹਰ ਬੰਦੇ ਦੀ ਚੰਗੀ ਤਰ੍ਹਾਂ ਤਲਾਸ਼ੀ ਲਈ ਜਾਂਦੀ ਸੀ। ਅੰਦਰ ਜਾਣ ਵਾਲੇ ਹਰ ਬੰਦੇ ਦੀ ਤਲਾਸ਼ੀ ਦਾ ਜ਼ਿੰਮਾ ਦਿੱਲੀ ਗੇਟ ਪੁਲੀਸ ਸਟੇਸ਼ਨ ਦੇ ਸਬ-ਇੰਸਪੈਕਟਰ-ਇੰਚਾਰਜ ਸ਼ੇਖ਼ ਅਬਦੁਰ ਰਹਿਮਾਨ ਦਾ ਸੀ। ਇਥੋਂ ਤੱਕ ਕਿ ਪੱਤਰਕਾਰਾਂ ਨੂੰ ਵੀ ਇਸ ਪੂਰੀ ਤਲਾਸ਼ੀ ਤੋਂ ਨਹੀਂ ਬਖ਼ਸ਼ਿਆ ਗਿਆ।

ਦਿੱਲੀ ਦਾ ਨੌਜਵਾਨ ਵਕੀਲ ਆਸਫ਼ ਅਲੀ ਮੁਲਜ਼ਿਮਾਂ ਵੱਲੋਂ ਅਤੇ ਸਰਕਾਰੀ ਵਕੀਲ ਰਾਏ ਬਹਾਦੁਰ ਸੂਰਜ ਨਾਰਾਇਣ ਰਾਜ ਵਲੋਂ ਪੇਸ਼ ਹੋਇਆ। ਸ੍ਰੀ ਐਫ਼. ਬੀ. ਪੂਲ ਨਾਂ ਦਾ ਅੰਗਰੇਜ਼ ਜੱਜ ਟ੍ਰਾਯਲ ਮੈਜਿਸਟ੍ਰੇਟ ਸੀ। ਵਕੀਲਾਂ ਅਤੇ ਪੱਤਰਕਾਰਾਂ ਤੋਂ ਬਿਨਾ ਸ੍ਰੀਮਤੀ ਆਸਫ਼ ਅਲੀ, ਸ੍ਰੀ ਕਿਸ਼ਨ ਸਿੰਘ (ਭਗਤ ਸਿੰਘ ਦਾ ਪਿਤਾ), ਭਗਤ ਸਿੰਘ ਦੀ ਮਾਂ ਤੇ ਅਜੀਤ ਸਿੰਘ ਦੀ ਪਤਨੀ ਅਤੇ ਦੋ ਸਿਖਾਂਦਰੂ ਮੈਜਿਸਟ੍ਰੇਟ ਵੀ ਉੱਥੇ ਮੌਜੂਦ ਸਨ। ਦਸ ਵੱਜ ਕੇ ਅੱਠਾਂ ਮਿੰਟਾਂ 'ਤੇ ਭਗਤ ਸਿੰਘ ਅਤੇ ਬੀ. ਕੇ. ਦੱਤ ਨੂੰ ਅਦਾਲਤ ਵਿੱਚ ਲਿਆਂਦਾ ਗਿਆ। ਅਦਾਲਤ ਵਿੱਚ ਦਾਖ਼ਲ ਹੁੰਦਿਆਂ ਭਗਤ ਸਿੰਘ ਨੇ ਜ਼ੋਰਦਾਰ ਨਾਹਰਾ ਮਾਰਿਆ — 'ਇਨਕਲਾਬ ਜ਼ਿੰਦਾਬਾਦ' ਅਤੇ ਬੀ. ਕੇ. ਦੱਤ ਨੇ ਨਾਹਰਾ ਮਾਰਿਆ 'ਸਾਮਰਾਜਵਾਦ ਮੁਰਦਾਬਾਦ।' ਇਹਨਾਂ ਨਾਹਰਿਆਂ ਨਾਲ ਦਹਿਸ਼ਤ ਪੈ ਗਈ। ਅਦਾਲਤ ਨੇ ਇਹ ਨਾਹਰੇ ਰਿਕਾਰਡ ਕਰ ਲਏ ਅਤੇ ਪੁਲੀਸ ਨੂੰ ਹੁਕਮ ਦਿੱਤਾ ਕਿ ਦੋਵਾਂ ਮੁਲਜ਼ਿਮਾਂ ਦੇ ਦੋਵਾਂ ਹੱਥਾਂ ਤੇ ਹਥਕੜੀ ਲਾਈ ਜਾਵੇ।"

'ਰਿਪੋਰਟਰ' ਅਖ਼ਬਾਰ ਨੇ ਲਿਖਿਆ :

"ਦੋਵੇਂ ਭਗਤ ਸਿੰਘ ਅਤੇ ਬੀ. ਕੇ. ਦੱਤ ਖ਼ੁਸ਼ ਨਜ਼ਰ ਆ ਰਹੇ ਸਨ ਅਤੇ ਉਹ ਸਾਰਾ ਸਮਾਂ ਮੁਸਕਰਾਉਂਦੇ ਰਹੇ। ਅਦਾਲਤੀ ਜ਼ਾਬਤੇ ਦੇ ਵਿਰੁੱਧ ਉਹਨਾਂ ਨੂੰ ਹਥਕੜੀਆਂ ਸਮੇਤ ਲੋਹੇ ਦੇ ਜੰਗਲੇ ਪਿੱਛੇ ਇਕ ਬੈਂਚ 'ਤੇ ਬਿਠਾਇਆ ਗਿਆ। ਉਹਨਾਂ ਦੇ ਪਿੱਛੇ ਜੇਲ੍ਹ ਅਧਿਕਾਰੀ ਅਤੇ ਸੀ. ਆਈ ਡੀ. ਦੇ ਬੰਦੇ ਬੈਠੇ ਹੋਏ ਸਨ।"

ਇਸ ਤੋਂ ਮਗਰੋਂ ਸਰਕਾਰੀ ਗਵਾਹ ਪੇਸ਼ ਕੀਤੇ ਗਏ ਅਤੇ ਉਹਨਾਂ ਦੇ ਬਿਆਨ ਹੋਏ। ਉਸ ਦਿਨ ਗਿਆਰਾਂ ਸਰਕਾਰੀ ਗਵਾਹਾਂ ਦੇ ਬਿਆਨ ਹੋਏ। ਇਕ ਵੀ ਗੈਰ ਸਰਕਾਰੀ ਗਵਾਹ ਉਥੇ ਮੌਜੂਦ ਨਹੀਂ ਸੀ।

ਜਦੋਂ ਅਦਾਲਤ ਦੁਪਹਿਰ ਦੇ ਖਾਣੇ ਲਈ ਉੱਠੀ ਤਾਂ ਭਗਤ ਸਿੰਘ ਦੇ ਪਰਿਵਾਰ ਨੂੰ ਪੁਲੀਸ ਅਧਿਕਾਰੀਆਂ ਦੀ ਹਾਜ਼ਰੀ ਵਿੱਚ ਮੁਲਾਕਾਤ ਕਰਨ ਦੀ ਇਜਾਜ਼ਤ ਦਿੱਤੀ

ਗਈ। ਮੁਲਾਕਾਤ ਦੌਰਾਨ ਭਗਤ ਸਿੰਘ ਵਾਰ ਵਾਰ ਆਪਣੇ ਪਿਤਾ ਨੂੰ ਇਹ ਸਮਝਾਉਂਦਾ ਸੁਣਿਆ ਜਾ ਰਿਹਾ ਸੀ ਕਿ ਸਰਕਾਰ ਉਸਨੂੰ ਫਾਂਸੀ ਲਾਉਣ 'ਤੇ ਤੁਲੀ ਹੋਈ ਹੈ, ਉਹ ਉਸਦੀ ਚਿੰਤਾ ਨਾ ਕਰਨ।

ਜਦੋਂ ਅਦਾਲਤ ਦੁਪਹਿਰ ਦੇ ਖਾਣੇ ਲਈ ਉੱਠ ਰਹੀ ਸੀ ਤਾਂ ਭਗਤ ਸਿੰਘ ਨੇ ਅਦਾਲਤ ਨੂੰ ਆਖਿਆ ਕਿ ਜਿਸ ਤਰ੍ਹਾਂ ਹੋਰ ਸਿਆਸੀ ਕੈਦੀਆਂ ਨੂੰ ਪੜ੍ਹਣ ਲਈ ਅਖ਼ਬਾਰਾਂ ਦਿੱਤੀਆਂ ਜਾਂਦੀਆਂ ਹਨ, ਉਸਨੂੰ ਵੀ ਅਖ਼ਬਾਰਾਂ ਦਿੱਤੀਆਂ ਜਾਣ। ਮੇਰਠ ਸਾਜ਼ਿਸ਼ ਕਾਂਡ ਦੌਰਾਨ ਇਹ ਇਜਾਜ਼ਤ ਦਿੱਤੀ ਗਈ ਸੀ ਪਰ ਹੁਣ ਇਹ ਆਖ ਕੇ ਅਦਾਲਤ ਨੇ ਇਸ ਬੇਨਤੀ ਨੂੰ ਨਾ-ਮਨਜ਼ੂਰ ਕਰ ਦਿੱਤਾ ਕਿ ਅਦਾਲਤ ਕਿਸੇ ਦ੍ਰਿਸ਼ਟਾਂਤ ਅਨੁਸਾਰ ਚੱਲਣ ਦੀ ਪਾਬੰਦ ਨਹੀਂ ਹੈ।

ਅਗਲੇ ਦਿਨ, 8 ਮਈ, 1929 ਨੂੰ ਮੁੜ ਸਖ਼ਤ ਸੁਰੱਖਿਆ ਪ੍ਰਬੰਧਾਂ ਅਧੀਨ ਅਦਾਲਤ ਲੱਗੀ। ਜਦੋਂ ਭਗਤ ਸਿੰਘ ਅਤੇ ਬੀ. ਕੇ. ਦੱਤ ਨੂੰ ਅਦਾਲਤ ਵਿਚ ਲਿਆਂਦਾ ਜਾ ਰਿਹਾ ਸੀ ਤਾਂ ਉਹਨਾਂ ਮੁੜ 'ਇਨਕਲਾਬ ਜ਼ਿੰਦਾਬਾਦ' ਅਤੇ 'ਸਾਮਰਾਜਵਾਦ ਮੁਰਦਾਬਾਦ' ਦੇ ਨਾਹਰੇ ਮਾਰੇ। ਸਰਕਾਰੀ ਗਵਾਹਾਂ ਦੇ ਬਿਆਨ ਹੋ ਜਾਣ ਮਗਰੋਂ ਭਗਤ ਸਿੰਘ ਅਤੇ ਬੀ. ਕੇ. ਦੱਤ ਨੂੰ ਬਿਆਨ ਦੇਣ ਲਈ ਆਖਿਆ ਗਿਆ। ਉਹਨਾਂ ਦੋਹਾਂ ਨੇ ਬਿਆਨ ਦੇਣ ਤੋਂ ਨਾਂਹ ਕਰ ਦਿੱਤੀ। ਫਿਰ ਭਗਤ ਸਿੰਘ ਉੱਠ ਖਲੋਤਾ ਤੇ ਉਸਨੇ ਅਦਾਲਤ ਦੇ ਸਵਾਲਾਂ ਦੇ ਜਵਾਬ ਇੰਜ ਦਿੱਤੇ :

"ਨਾਂ : ਭਗਤ ਸਿੰਘ
ਕਿੱਤਾ : ਕੋਈ ਨਹੀਂ
ਰਿਹਾਇਸ਼ : ਲਾਹੌਰ
ਮੁਹੱਲਾ : ਅਸੀਂ ਰਮਤੇ ਸਾਧ ਹਾਂ

ਪ੍ਰਸ਼ਨ : 8 ਅਪਰੈਲ, 1929 ਨੂੰ ਤੁਸੀਂ ਅਸੰਬਲੀ ਵਿਚ ਹਾਜ਼ਰ ਸੀ ?

ਉੱਤਰ : ਜਿਥੋਂ ਤਕ ਇਸ ਮੁਕੱਦਮੇ ਦਾ ਸੰਬੰਧ ਹੈ, ਮੈਂ ਅਜੇ ਕੋਈ ਬਿਆਨ ਨਹੀਂ ਦੇਣਾ ਚਾਹੁੰਦਾ। ਜੇ ਕਦੀ ਮਗਰੋਂ ਲੋੜ ਸਮਝਾਂਗਾ ਤਾਂ ਮੈਂ ਬਿਆਨ ਦਿਆਂਗਾ।

ਪ੍ਰਸ਼ਨ : ਕਲ੍ਹ ਅਤੇ ਅੱਜ ਤੁਸੀਂ ਅਦਾਲਤ ਵਿਚ ਦਾਖ਼ਲ ਹੁੰਦਿਆਂ 'ਇਨਕਲਾਬ ਜ਼ਿੰਦਾਬਾਦ' ਦਾ ਨਾਹਰਾ ਮਾਰਿਆ ਹੈ। ਇਸਦਾ ਕੀ ਅਰਥ ਹੈ ?

ਆਸਫ਼ ਅਲੀ ਨੇ ਇਸ ਸਵਾਲ 'ਤੇ ਇਤਰਾਜ਼ ਕੀਤਾ, ਜਿਸਨੂੰ ਅਦਾਲਤ ਨੇ ਪ੍ਰਵਾਨ ਕਰ ਲਿਆ। ਇਸੇ ਤਰ੍ਹਾਂ ਬੀ. ਕੇ. ਦੱਤ ਨੇ ਵੀ ਅਦਾਲਤ ਦੇ ਸਵਾਲਾਂ ਦੇ ਜਵਾਬ ਤਾਂ ਦਿੱਤੇ ਪਰ ਬਿਆਨ ਦੇਣੋਂ ਨਾਂਹ ਕਰ ਦਿੱਤੀ। ਇਸ ਤੋਂ ਮਗਰੋਂ ਅਦਾਲਤ ਨੇ ਪ੍ਰਤੀਪੱਖ ਦੇ ਵਕੀਲ ਨੂੰ ਸੁਣਿਆ। ਉਸਨੇ ਆਪਣੇ ਚਾਲ੍ਹੀ ਮਿੰਟਾਂ ਦੇ ਕਮਾਲ ਦੇ ਭਾਸ਼ਨ ਵਿਚ ਆਪਣੀਆਂ ਦਲੀਲਾਂ ਪੇਸ਼ ਕੀਤੀਆਂ।

ਪ੍ਰਤੀਪੱਖ ਦੀਆਂ ਦਲੀਲਾਂ ਸੁਣਨ ਮਗਰੋਂ ਅਦਾਲਤ ਨੇ ਦੋਹਾਂ ਮੁਲਜ਼ਿਮਾਂ ਵਿਰੁੱਧ ਭਾਰਤੀ ਦੰਡ ਸੰਹਿਤਾ ਦੀ ਧਾਰਾ 307 ਅਧੀਨ ਕਤਲ ਦੀ ਆਰੋਪਿਤ ਕੋਸ਼ਿਸ਼ ਅਤੇ ਵਿਸਫੋਟਕ ਤੱਤਵ ਕਾਨੂੰਨ ਦੀ ਧਾਰਾ 3 ਅਧੀਨ ਤਨਕੀਹਾਂ ਕੱਢ ਕੇ ਇਹ ਵਿਚਾਰ ਜ਼ਾਹਿਰ ਕੀਤਾ

ਕਿ ਦੋਸ਼ੀਆਂ ਨੇ ਅਨੇਕਾਂ ਲੋਕਾਂ ਨੂੰ ਮਾਰਨ ਅਤੇ ਜ਼ਖ਼ਮੀ ਕਰਨ ਦੇ ਇਰਾਦੇ ਨਾਲ ਅਸੰਬਲੀ ਵਿਚ ਬੰਬ ਸੁੱਟੇ ਸਨ।

ਭਗਤ ਸਿੰਘ ਅਤੇ ਬੀ. ਕੇ. ਦੱਤ ਨੂੰ ਮੁੜ ਪੁੱਛਿਆ ਗਿਆ ਕਿ ਉਹ ਕੋਈ ਬਿਆਨ ਦੇਣਾ ਚਾਹੁੰਦੇ ਹਨ ਤਾਂ ਉਹਨਾਂ ਕਿਹਾ ਕਿ ਇਸਦਾ ਫੈਸਲਾ ਅੱਗੇ ਚੱਲ ਕੇ ਕਰਾਂਗੇ। ਇਸ 'ਤੇ ਉਹਨਾਂ ਨੂੰ ਸੈਸ਼ਨ ਸਪੁਰਦ ਕਰ ਦਿੱਤਾ ਗਿਆ।

ਜੂਨ 1929 ਦੇ ਪਹਿਲੇ ਹਫ਼ਤੇ ਸੈਸ਼ਨ ਅਦਾਲਤ ਵਿੱਚ ਮੁਕੱਦਮੇ ਦੀ ਸੁਣਵਾਈ ਸ਼ੁਰੂ ਹੋਈ। ਰਾਜ ਵਲੋਂ ਮੁਕੱਦਮਾ ਲੜ ਰਹੇ ਸਰਕਾਰੀ ਵਕੀਲ ਨੇ ਮੁਦਈ ਪੱਖ ਵਲੋਂ ਪੰਜ ਹੋਰ ਗਵਾਹ ਪੇਸ਼ ਕੀਤੇ।

ਮੁੱਦਈ ਪੱਖ ਦੀਆਂ ਗਵਾਹੀਆਂ ਮੁੱਕ ਜਾਣ 'ਤੇ ਭਗਤ ਸਿੰਘ ਨੇ ਮਹਿਸੂਸ ਕੀਤਾ ਕਿ ਹੁਣ ਸਮਾਂ ਆ ਗਿਆ ਹੈ, ਜਦੋਂ ਉਸਨੂੰ ਆਪਣਾ ਮੰਤਵ ਬਿਆਨ ਕਰਨ ਲਈ ਵਿਸਥਾਰ ਪੂਰਬਕ ਬਿਆਨ ਦੇਣਾ ਚਾਹੀਦਾ ਹੈ। ਉਸਨੇ ਆਪਣਾ ਲਿਖਤੀ ਬਿਆਨ ਤਿਆਰ ਕਰਨ ਲਈ ਬੜੀ ਮਿਹਨਤ ਕੀਤੀ ਸੀ। 6 ਜੂਨ ਨੂੰ ਭਗਤ ਸਿੰਘ ਅਤੇ ਬੀ. ਕੇ. ਦੱਤ ਵੱਲੋਂ ਇਹ ਇਤਿਹਾਸਕ ਬਿਆਨ ਆਸਫ਼ ਅਲੀ ਨੇ ਅਦਾਲਤ ਵਿਚ ਪੜ੍ਹ ਕੇ ਸੁਣਾਇਆ। ਇਹ ਬਿਆਨ ਭਾਰਤ ਦੀ ਕ੍ਰਾਂਤੀਕਾਰੀ ਵਿਚਾਰਧਾਰਾ ਦੇ ਇਤਿਹਾਸ ਵਿੱਚ ਇਕ ਸ਼ਾਨਦਾਰ ਅਧਿਆਇ ਦਾ ਸਥਾਨ ਰਖਦਾ ਹੈ। ਅਤੇ ਕ੍ਰਾਂਤੀਕਾਰੀ ਤੇ ਮਾਰਕਸੀ ਸਿਧਾਂਤਾਂ 'ਤੇ ਆਧਾਰਿਤ ਇੱਕ ਕਮਾਲ ਦਾ ਦਸਤਾਵੇਜ਼ ਹੈ। ਇਹ ਬਿਆਨ ਏਨਾ ਅਸਰ ਭਰਪੂਰ ਸੀ ਕਿ ਚੋਹਾਂ ਵਿਚੋਂ ਤਿੰਨ ਸਲਾਹਕਾਰ ਆਪਣੀਆਂ ਅੱਖਾਂ ਵਿੱਚ ਆਏ ਹੰਝੂਆਂ ਨੂੰ ਲੁਕਾ ਨਾ ਸਕੇ।

ਬਿਆਨ ਵਿਚ ਕਿਹਾ ਗਿਆ ਸੀ : "ਸਾਡੇ ਵਿਰੁੱਧ ਕੁੱਝ ਗੰਭੀਰ ਆਰੋਪ ਲਾਏ ਗਏ ਹਨ ਤੇ ਇਸ ਸਮੇਂ ਅਸੀਂ ਉਚਿਤ ਸਮਝਦੇ ਹਾਂ ਕਿ ਅਸੀਂ ਆਪਣੇ ਕਿਰਦਾਰ ਦੀ ਵਜ਼ਾਹਤ ਕਰੀਏ। ਇਸ ਸੰਬੰਧ ਵਿਚ ਸਵਾਲ ਪੈਦਾ ਹੁੰਦਾ ਹੈ ਕਿ :

"ਕੀ ਅਸੰਬਲੀ ਵਿਚ ਬੰਬ ਸੁੱਟੇ ਗਏ ਸਨ ? ਜੇ ਹਾਂ ਤਾਂ ਕਿਉਂ

ਹੇਠਲੀ ਅਦਾਲਤ ਨੇ ਜੋ ਆਰੋਪ ਲਾਇਆ ਹੈ, ਉਹ ਠੀਕ ਹੈ ਜਾਂ ਗਲਤ ?"

"ਪਹਿਲੇ ਸਵਾਲ ਦੇ ਪਹਿਲੇ ਅੱਧ ਬਾਰੇ ਸਾਡਾ ਜਵਾਬ 'ਹਾਂ' ਵਿੱਚ ਹੈ, ਪਰ ਕਿਉਂਕਿ ਕੁੱਝ ਅਖੌਤੀ ਚਸ਼ਮਦੀਦ ਗਵਾਹਾਂ ਨੇ ਆਪੇ ਹੀ ਸਿੱਟੇ ਕੱਢ ਦਿੱਤੇ ਹਨ ਅਤੇ ਕਿਉਂਕਿ ਉਸ ਹੱਦ ਤਕ ਅਸੀਂ ਆਪ ਹੀ ਨਹੀਂ ਮੁੱਕਰ ਰਹੇ ਹਾਂ, ਇਸ ਲਈ ਉਹਨਾਂ ਬਾਰੇ ਸਾਡੇ ਬਿਆਨ ਨੂੰ ਸਹੀ ਰੋਸ਼ਨੀ ਵਿੱਚ ਸਮਝਿਆ ਜਾਵੇ। ਇੱਕ ਉਦਾਹਰਣ ਦੇ ਕੇ ਸਪਸ਼ਟ ਕਰੀਏ ਤਾਂ ਇਹ ਕਿ ਹੌਲਦਾਰ ਟੈਰੀ ਦਾ ਇਹ ਬਿਆਨ ਕਿ ਉਸਨੇ ਸਾਡੇ ਦੋਵਾਂ ਵਿੱਚੋਂ ਇੱਕ ਕੋਲੋਂ ਪਿਸਤੌਲ ਬਰਾਮਦ ਕੀਤਾ ਸੀ, ਇੱਛਾ ਪੂਰਬਕ ਬੋਲਿਆ ਗਿਆ ਝੂਠ ਹੈ ਕਿਉਂਕਿ ਜਦੋਂ ਅਸੀਂ ਆਪਣੇ ਆਪ ਨੂੰ ਗ੍ਰਿਫ਼ਤਾਰੀ ਲਈ ਪੇਸ਼ ਕੀਤਾ ਤਾਂ ਸਾਡੇ 'ਚੋਂ ਕਿਸੇ ਕੋਲ ਵੀ ਪਿਸਤੌਲ ਨਹੀਂ ਸੀ। ਅਸਾਨੂੰ ਬੰਬ ਸੁੱਟਦਿਆਂ ਨੂੰ ਵੇਖਣ ਦਾ ਬਿਆਨ ਦੇਣ ਵਾਲੇ ਹੋਰਨਾਂ ਗਵਾਹਾਂ ਨੇ ਵੀ ਝੂਠ ਬੋਲਦੇ ਸਮੇਂ ਦੀਨ-ਈਮਾਨ ਨੂੰ ਅੱਖੋਂ-ਪਰੋਖੇ ਕੀਤਾ ਹੈ। ਕਾਨੂੰਨ ਦੀ ਪਵਿੱਤਰਤਾ ਅਤੇ ਇਨਸਾਫ਼ ਦਾ ਦਮ ਭਰਨ ਵਾਲਿਆਂ ਲਈ ਇਹ ਤੱਥ ਇਕ ਨਸੀਹਤ ਦਾ ਕੰਮ ਦੇ ਸਕਦੇ ਹਨ।

ਇੰਗਲੈਂਡ ਨੂੰ ਉਸਦੀ ਨੀਂਦਰ ਤੋਂ ਜਗਾਉਣ ਲਈ ਬੰਬ ਜ਼ਰੂਰੀ ਸੀ। ਅਸੀਂ ਉਹਨਾਂ ਲੋਕਾਂ ਵੱਲੋਂ, ਜਿਹਨਾਂ ਪਾਸ ਆਪਣੀ ਹਿਰਦੇ-ਵਿਦਾਰਕ ਪੀੜ ਦੀ ਅਭਿਵਿਅਕਤੀ ਦਾ ਹੋਰ ਕੋਈ ਸਾਧਨ ਬਾਕੀ ਨਹੀਂ ਹੈ, ਰੋਸ ਪ੍ਰਗਟ ਕਰਨ ਲਈ ਅਸੰਬਲੀ ਦੇ ਸਭਾ-ਸਦਨ ਵਿੱਚ ਬੰਬ ਸੁੱਟਿਆ ਸੀ। ਸਾਡਾ ਇਕੋ ਇੱਕ ਉਦੇਸ਼ ਬੋਲੇ ਕੰਨਾਂ ਨੂੰ ਸੁਣਾਉਣਾ ਅਤੇ ਅਚੇਤਾਂ ਨੂੰ ਸਮੇਂ ਸਿਰ ਖ਼ਬਰਦਾਰ ਕਰਨਾ ਸੀ। ਹੋਰ ਲੋਕਾਂ ਨੇ ਵੀ ਸਾਡੀ ਤਰ੍ਹਾਂ ਹੀ ਇਸਨੂੰ ਗੰਭੀਰਤਾ ਨਾਲ ਮਹਿਸੂਸ ਕੀਤਾ ਹੈ ਤੇ ਭਾਰਤੀ ਜਨਤਾ ਦੇ ਇਸ ਸ਼ਾਂਤ ਦਿੱਸ ਰਹੇ ਸਮੁੰਦਰ ਵਿੱਚ ਇਕ ਸਚਮੁਚ ਦਾ ਤੂਫ਼ਾਨ ਆਉਣ ਵਾਲਾ ਹੈ। ਅਸੀਂ ਉਹਨਾਂ ਨੂੰ ਖ਼ਤਰੇ ਦਾ ਸੰਕੇਤ ਦਿੱਤਾ ਹੈ, ਜੋ ਅੱਗੇ ਆਉਣ ਵਾਲੇ ਗੰਭੀਰ ਖ਼ਤਰੇ ਤੋਂ ਬੇਖ਼ਬਰ ਇਸਦੇ ਕੰਢੇ 'ਤੇ ਦੌੜਦੇ ਫਿਰਦੇ ਹਨ। ਅਸੀਂ ਉਸ ਆਦਰਸ਼ਵਾਦੀ ਅਹਿੰਸਾਤਮਕ ਦੌਰ ਦੇ ਅੰਤ ਦੀ ਨਿਸ਼ਾਨਦੇਹੀ ਕੀਤੀ ਹੈ, ਜਿਸਦੀ ਵਿਅਰਥਤਾ ਬਾਰੇ ਉਭਰ ਰਹੀ ਪੀੜ੍ਹੀ ਨੂੰ ਰੱਤੀ ਭਰ ਵੀ ਸੰਦੇਹ ਨਹੀਂ ਹੈ।"

ਅਹਿੰਸਾ ਦੀ ਨੀਤੀ ਨਾਲ ਅਸਹਿਮਤੀ ਪ੍ਰਗਟਾਉਂਦਿਆਂ, ਇਸਦੀ ਵਿਅਰਥਤਾ ਦੀ ਗੱਲ ਕਰਦਿਆਂ ਅਤੇ ਤਾਕਤ ਦੀ ਵਰਤੋਂ ਨੂੰ ਉਚਿਤ ਠਹਿਰਾਉਂਦਿਆਂ ਬਿਆਨ ਵਿਚ ਅੱਗੇ ਆਖਿਆ ਗਿਆ ਹੈ :

"ਕਿਸੇ ਯੋਗ ਮਕਸਦ ਨੂੰ ਅੱਗੇ ਲਿਜਾਣ ਲਈ ਤਾਕਤ ਦੀ ਵਰਤੋਂ ਕਰਨ ਵਾਲਿਆਂ ਪਾਸ ਇਸਦੀ ਨੈਤਿਕ ਉਚਿਤਤਾ ਹੁੰਦੀ ਹੈ। ਹਰ ਕੀਮਤ 'ਤੇ ਤਾਕਤ ਦਾ ਤਿਆਗ ਕੋਰਾ ਆਦਰਸ਼ਵਾਦ ਹੈ ਅਤੇ ਜੋ ਨਵੀਂ ਲਹਿਰ ਦੇਸ਼ ਵਿਚ ਉੱਠੀ ਹੈ ਤੇ ਜਿਸਦੇ ਪਹੁ-ਫੁਟਾਲੇ ਬਾਰੇ ਅਸੀਂ ਚੇਤਾਵਨੀ ਦਿੱਤੀ ਹੈ, ਉਹ ਲਹਿਰ ਉਹਨਾਂ ਆਦਰਸ਼ਾਂ ਤੋਂ ਪ੍ਰੇਰਿਤ ਹੈ, ਜਿਹਨਾਂ ਆਦਰਸ਼ਾਂ ਦਾ ਪ੍ਰਚਾਰ ਗੁਰੂ ਗੋਬਿੰਦ ਸਿੰਘ ਅਤੇ ਸ਼ਿਵਾ ਜੀ, ਕਮਾਲ ਪਾਸ਼ਾ, ਰਜ਼ਾ ਖ਼ਾਂ, ਵਾਸ਼ਿੰਗਟਨ ਅਤੇ ਗੈਰਾਬਾਲਡੀ, ਲਫ਼ਾਇਤ ਅਤੇ ਲੈਨਿਨ ਨੇ ਕੀਤਾ ਹੈ।

ਜਿਹਨਾਂ ਵਿਅਕਤੀਆਂ ਨੂੰ ਮਾੜੀ ਜਿਹੀ ਝਰੀਟ ਵੀ ਆਈ ਹੈ, ਉਹਨਾਂ ਵਿਚੋਂ ਜਾਂ ਅਸੰਬਲੀ ਵਿਚੋਂ ਕਿਸੇ ਬੰਦੇ ਪ੍ਰਤੀ ਨਾ ਸਾਡੀ ਕੋਈ ਜ਼ਾਤੀ ਖੁੰਦਕ ਹੈ ਨਾ ਖੋਰ, ਸਗੋਂ ਅਸੀਂ ਤਾਂ ਮੁੜ-ਮੁੜ ਇਹੋ ਆਖਦੇ ਹਾਂ ਕਿ ਸਾਡੀਆਂ ਨਜ਼ਰਾਂ ਵਿਚ ਇਨਸਾਨੀ ਜੀਵਨ ਦੀ ਜੋ ਪਵਿੱਤਰਤਾ ਹੈ, ਉਹ ਸ਼ਬਦਾਂ ਵਿਚ ਬਿਆਨ ਨਹੀਂ ਕੀਤੀ ਜਾ ਸਕਦੀ ਅਤੇ ਕਿਸੇ ਦੂਜੇ ਨੂੰ ਚੋਟ ਪੁਚਾਉਣ ਦੀ ਥਾਵੇਂ ਅਸੀਂ ਤਾਂ ਆਪ ਛੇਤੀ ਹੀ ਇਨਸਾਨੀਅਤ ਦੀ ਸੇਵਾ ਕਰਦਿਆਂ ਆਪਣੀਆਂ ਜਾਨਾਂ ਵਾਰ ਦੇਣੀਆਂ ਹਨ।"

ਕ੍ਰਾਂਤੀ ਦੀ ਵਿਚਾਰਧਾਰਾ ਦੀ ਵਿਆਖਿਆ ਕਰਦਿਆਂ ਬਿਆਨ ਵਿਚ ਆਖਿਆ ਗਿਆ ਹੈ ਕਿ "ਸਮੇਂ ਦੀਆਂ ਮਹਾਨ ਸਮਾਜਿਕ ਸਮੱਸਿਆਵਾਂ, ਜਿਵੇਂ ਕੌਮ ਦੇ ਸਭ ਤੋਂ ਵੱਡੇ ਅੰਗ-ਕਾਮਿਆਂ-ਕਿਸਾਨਾਂ ਨੂੰ ਆਰਥਿਕ ਅਤੇ ਰਾਜਨੀਤਿਕ ਆਜ਼ਾਦੀ ਦੁਆਉਣਾ, ਨੂੰ ਹੱਲ ਕਰਨ ਦਾ ਇਹ ਇਕੋ ਇੱਕ ਪ੍ਰਭਾਵਸ਼ਾਲੀ ਢੰਗ ਹੈ।" ਬਿਆਨ ਨੂੰ 'ਇਨਕਲਾਬ ਜ਼ਿੰਦਾਬਾਦ' ਦੇ ਨਾਹਰੇ ਤੇ ਸਮਾਪਤ ਕੀਤਾ ਗਿਆ।

10 ਜੂਨ, 1929 ਨੂੰ ਮੁਕੱਦਮੇ ਦੀ ਸੁਣਵਾਈ ਖ਼ਤਮ ਹੋਈ। 12 ਜੂਨ ਨੂੰ ਫੈਸਲਾ ਸੁਣਾਇਆ ਗਿਆ। ਫੈਸਲਾ ਸੁਣਾਉਂਦਿਆਂ ਸੈਸ਼ਨ ਜੱਜ ਨੇ ਇਲਜ਼ਾਮ ਲਾਇਆ :

"ਮੁਜਰਿਮਾਂ ਨੇ ਇਕਬਾਲ ਕੀਤਾ ਹੈ ਕਿ ਉਹਨਾਂ ਅਸੰਬਲੀ ਵਿਚ ਬੰਬ ਸੁੱਟੇ ਹਨ।

ਉਹਨਾਂ ਇਸ ਗੱਲ ਤੋਂ ਇਨਕਾਰ ਕੀਤਾ ਹੈ ਕਿ ਉਹਨਾਂ ਪਿਸਤੌਲ ਤੋਂ ਗੋਲੀ ਚਲਾਈ ਜਾਂ ਉਹਨਾਂ 'ਚੋਂ ਕਿਸੇ ਤੋਂ ਵੀ ਪਿਸਤੌਲ ਬਰਾਮਦ ਹੋਇਆ ਹੈ। ਉਹਨਾਂ ਦਾ ਕਹਿਣਾ ਹੈ ਕਿ ਪਿਸਤੌਲ ਕਿਸੇ ਹੋਰ ਬੰਦੇ ਨੇ ਚਲਾਈ ਸੀ, ਜਿਸਦਾ ਨਾਂ ਉਹਨਾਂ ਨਹੀਂ ਦੱਸਿਆ।

ਉਹਨਾਂ ਇਹ ਵੀ ਆਰੋਪ ਲਗਾਇਆ ਹੈ ਕਿ ਉਹਨਾਂ ਕੋਲੋਂ ਪਿਸਤੌਲ ਬਰਾਮਦ ਹੋਣ ਬਾਰੇ ਸਭ ਦੇ ਸਭ ਅਤੇ ਉਹਨਾਂ ਦੇ ਬੰਬ ਸੁੱਟਣ ਬਾਰੇ ਕਈ ਇੱਕ ਸਰਕਾਰੀ ਗਵਾਹਾਂ ਨੇ ਝੂਠੇ ਬਿਆਨ ਦਿੱਤੇ ਹਨ।

ਉਹਨਾਂ ਦਾਅਵਾ ਕੀਤਾ ਹੈ ਕਿ ਉਹ ਇਨਸਾਨੀ ਜ਼ਿੰਦਗੀ ਨੂੰ ਪਵਿੱਤਰ ਸਮਝਦੇ ਹਨ ਅਤੇ ਬਿਆਨ ਦਿੱਤਾ ਹੈ ਕਿ ਉਹਨਾਂ ਰੋਸ ਪ੍ਰਗਟ ਕਰਨ ਲਈ ਅਤੇ ਚਿਤਾਵਨੀ ਦੇਣ ਲਈ ਬੰਬ ਸੁੱਟੇ ਸਨ। ਜ਼ਖ਼ਮੀ ਹੋਏ ਬੰਦਿਆਂ ਵਿੱਚੋਂ ਕਿਸੇ ਨਾਲ ਵੀ ਉਹਨਾਂ ਦੀ ਕੋਈ ਜ਼ਾਤੀ ਖੁੰਦਕ ਜਾਂ ਖੋਰ ਨਹੀਂ ਹੈ। ਉਹਨਾਂ ਬੰਬਾਂ ਤੋਂ ਹੋਣ ਵਾਲੇ ਨੁਕਸਾਨ ਨੂੰ ਮਾੜਾ ਜਿਹਾ ਨੁਕਸਾਨ ਆਖਿਆ ਹੈ ਅਤੇ ਦਾਅਵਾ ਕੀਤਾ ਹੈ ਕਿ ਉਹਨਾਂ ਦੀ ਮਨਸ਼ਾ ਕੋਈ ਗੰਭੀਰ ਨੁਕਸਾਨ ਪੁਚਾਣ ਦੀ ਨਹੀਂ ਸੀ।

ਮੈਂ ਆਪਣੇ ਸਾਮ੍ਹਣੇ ਪੇਸ਼ ਹੋਈਆਂ ਪ੍ਰਤੱਖ ਅਤੇ ਜ਼ਬਾਨੀ ਗਵਾਹੀਆਂ ਨੂੰ ਇਸਦਾ ਢੁਕਵਾਂ ਸਬੂਤ ਮੰਨਦਾ ਹਾਂ ਕਿ ਭਗਤ ਸਿੰਘ ਅਤੇ ਬੀ. ਕੇ. ਦੱਤ ਦੋਵਾਂ ਨੇ ਅਸੰਬਲੀ ਹਾਲ ਵਿੱਚ ਬੰਬ ਸੁੱਟੇ ਹਨ। ਭਗਤ ਸਿੰਘ ਨੇ ਪਿਸਤੌਲ ਤੋਂ ਗੋਲੀਆਂ ਚਲਾਈਆਂ ਹਨ ਅਤੇ ਦੱਤ ਨੇ ਛਪੇ ਹੋਏ ਪਰਚੇ ਹਾਲ ਵਿੱਚ ਖਿਲਾਰੇ ਹਨ। ਇਲਜ਼ਾਮਾਂ ਬਾਰੇ ਆਵੱਸ਼ਕ ਤੱਥ ਇਹ ਹੈ ਕਿ ਦੋਵਾਂ ਮੁਲਜ਼ਿਮਾਂ ਨੇ ਇੱਕ-ਇੱਕ ਬੰਬ ਸੁੱਟਿਆ ਹੈ ਅਤੇ ਮੈਂ ਇਸ ਨੂੰ ਸਾਬਤ ਹੋਇਆ ਮੰਨਦਾ ਹਾਂ ਕਿ ਇਹਨਾਂ ਦੋਹਾਂ ਨੇ ਅਜਿਹਾ ਕੀਤਾ ਹੈ।

ਮੈਂ ਇਹ ਸਾਬਤ ਹੋਇਆ ਮੰਨਦਾ ਹਾਂ ਕਿ ਪਹਿਲਾ ਬੰਬ ਭਗਤ ਸਿੰਘ ਨੇ, ਇਹ ਜਾਣਦੇ ਹੋਇਆਂ ਕਿ ਇਸ ਨਾਲ ਮੌਤਾਂ ਵਾਪਰ ਸਕਦੀਆਂ ਹਨ, ਲੋਕਾਂ ਨੂੰ ਮਾਰਨ ਜਾਂ ਉਹਨਾਂ ਦੇ ਸਰੀਰਾਂ ਨੂੰ ਜ਼ਖ਼ਮੀ ਕਰਨ ਦੇ ਇਰਾਦੇ ਨਾਲ ਸੁੱਟਿਆ ਸੀ। ਮੈਂ ਮੰਨਦਾ ਹਾਂ ਕਿ ਅਜਿਹਾ ਕਰਨ ਨਾਲ ਉਸਨੇ ਸਰ ਜਾਰਜ ਸੈਨਚਸਟਰ, ਸ੍ਰੀ ਆਰ. ਪੀ. ਰਾਓ ਅਤੇ ਸ੍ਰੀ ਸ਼ੰਕਰ ਰਾਓ ਨੂੰ ਜ਼ਖ਼ਮੀ ਕੀਤਾ ਹੈ। ਇਹਨਾਂ ਤੱਥਾਂ ਤੋਂ ਭਾਰਤੀ ਦੰਡ ਸੰਹਿਤਾ ਦੀ ਧਾਰਾ 308 ਅਧੀਨ ਜੋ ਜੁਰਮ ਬਣਦਾ ਹੇ, ਉਸਦੀ ਸਜ਼ਾ ਉਮਰ ਭਰ ਲਈ ਦੇਸ਼-ਨਿਕਾਲਾ ਜਾਂ ਉਸ ਤੋਂ ਘੱਟ ਹੋਰ ਸਜ਼ਾ ਹੈ।

ਇਸ ਕਾਰਗੁਜ਼ਾਰੀ ਵਿਚ .ਗੈਰ-ਕਾਨੂੰਨੀ ਢੰਗ ਅਤੇ ਦੁਰਭਾਵਨਾ ਦੁਆਰਾ, ਜ਼ਿੰਦਗੀ ਲਈ ਖ਼ਤਰੇ ਦੀ ਸੰਭਾਵਨਾ ਵਾਲੇ ਵਿਸਫੋਟਕ ਪਦਾਰਥ ਦਾ ਚਲਾਉਣਾ ਸ਼ਾਮਿਲ ਹੈ, ਜੋ 1908 ਦੇ ਵਿਸਫੋਟਕ ਪਦਾਰਥ ਕਾਨੂੰਨ ਦੀ ਧਾਰਾ 3 ਅਧੀਨ ਦੰਡਯੋਗ ਅਪਰਾਧ ਹੈ।

ਮੈਂ ਇਸਨੂੰ ਸਾਬਤ ਹੋਇਆ ਮੰਨਦਾ ਹਾਂ ਕਿ ਇਸੇ ਤਰ੍ਹਾਂ ਦੇ ਇਰਾਦੇ ਨਾਲ ਦੱਤ ਨੇ ਦੂਜਾ ਬੰਬ ਸੁੱਟਿਆ ਸੀ ਅਤੇ ਅਜਿਹਾ ਕਰਨ ਨਾਲ ਉਸਨੇ ਸ੍ਰੀ ਐਸ. ਐਨ. ਰਾਏ ਅਤੇ ਰਾਏ ਬਹਾਦੁਰ ਏ. ਪੀ. ਦੁਬੇ ਨੂੰ ਜ਼ਖ਼ਮੀ ਕੀਤਾ ਹੈ, ਜੋ 1908 ਦੇ ਵਿਸਫੋਟਕ ਪਦਾਰਥ ਕਾਨੂੰਨ ਦੀ ਧਾਰਾ 3 ਅਧੀਨ ਦੰਡਯੋਗ ਅਪਰਾਧ ਬਣਦਾ ਹੈ।

ਮੈਂ ਦੋਵਾਂ ਮੁਲਜ਼ਿਮਾਂ ਨੂੰ ਉਹਨਾਂ ਵਿਰੁੱਧ ਲੱਗੇ ਦੋਵਾਂ ਇਲਜ਼ਾਮਾਂ ਵਿੱਚ ਦੋਸ਼ੀ ਮੰਨਦਾ ਹਾਂ ਅਤੇ ਉਹਨਾਂ ਨੂੰ ਦੋਸ਼ ਅਨੁਸਾਰ ਸਜ਼ਾ ਸੁਣਾਉਂਦਾ ਹਾਂ।"

ਭਗਤ ਸਿੰਘ ਅਤੇ ਬੀ. ਕੇ. ਦੱਤ ਲਈ ਜੱਜ ਨੇ ਨਿਮਨ ਲਿਖਤ ਸਜ਼ਾ ਸੁਣਾਈ :

"ਦੋਵਾਂ ਵਿੱਚੋਂ ਹਰੇਕ ਮੁਲਜ਼ਿਮ ਦੀ ਕਾਰਗੁਜ਼ਾਰੀ ਕਾਨੂੰਨ ਦੀਆਂ ਦੋ ਵੱਖਰੀਆਂ ਧਾਰਾਵਾਂ ਅਧੀਨ ਦੰਡਯੋਗ ਅਪਰਾਧ ਬਣਦੀ ਹੈ। ਭਾਰਤੀ ਦੰਡ ਸੰਹਿਤਾ ਦੀ ਧਾਰਾ 71 ਅਧੀਨ ਇੱਕ ਅਪਰਾਧ ਦੂਜੇ ਅਪਰਾਧ ਨਾਲ ਰਲਗੱਡ ਹੈ। ਇਸ ਦੇ ਲਈ ਜੋ ਸਜ਼ਾ ਦਿਤੀ ਜਾ ਸਕਦੀ ਹੈ, ਉਹ ਅਜਿਹੇ ਅਪਰਾਧਾਂ ਵਿੱਚੋਂ ਕਿਸੇ ਇੱਕ ਅਪਰਾਧ ਲਈ ਦਿੱਤੀ ਜਾਣ ਵਾਲੀ ਸਜ਼ਾ ਤੋਂ ਵੱਧ ਸਖ਼ਤ ਨਹੀਂ ਹੋਣੀ ਚਾਹੀਦੀ।

ਸਜ਼ਾ ਨੂੰ ਪ੍ਰਤੀਫਲ, ਨਿਵਾਰਕ ਜਾਂ ਅਵਰੋਧਕ ਸਮਝਿਆ ਜਾ ਸਕਦਾ ਹੈ। ਇਹਨਾਂ ਮੁਕੱਦਮਿਆਂ ਵਿੱਚ ਦੋਵੇਂ ਦੇ ਦੋਵੇਂ ਮੁਲਜ਼ਿਮ ਪੂਰਨ ਭਾਂਤ ਅਮਾਨਵੀ ਨਜ਼ਰ ਆਉਂਦੇ ਹਨ, ਜਿਹਨਾਂ ਹੱਥੋਂ ਕੁਝ ਵੀ ਹੋ ਸਕਦਾ ਸੀ ਅਤੇ ਜਿਹਨਾਂ ਦੀ ਕਾਰਗੁਜ਼ਾਰੀ ਨਾਲ ਕਿਸੇ ਇੱਕ ਦੀ ਨਹੀਂ ਸਗੋਂ ਉਹਨਾਂ ਅਨੇਕਾਂ ਦੀ ਜਾਨ ਵੀ ਜਾ ਸਕਦੀ ਸੀ, ਜਿਹਨਾਂ ਨੇ ਕਿਸੇ ਪ੍ਰਕਾਰ ਵੀ ਉਹਨਾਂ ਨੂੰ ਭੜਕਾਇਆ ਨਹੀਂ ਸੀ, ਸਗੋਂ ਇਥੋਂ ਤਕ ਕਿ ਉਹ ਤਾਂ ਉਹਨਾਂ ਦੀ ਮੌਜੂਦਗੀ ਤੋਂ ਵੀ ਬੇਖ਼ਬਰ ਸਨ। ਇਹ ਅਪਰਾਧ ਵਿਸ਼ੇਸ਼ ਤੌਰ 'ਤੇ ਘਿਰਣਿਤ ਅਪਰਾਧ ਹੈ ਅਤੇ ਪ੍ਰਤੀਫਲ ਦੀ ਦ੍ਰਿਸ਼ਟੀ ਤੋਂ ਸਖ਼ਤ ਸਜ਼ਾ ਦੀ ਮੰਗ ਕਰਦਾ ਹੈ।

ਮੁਲਜ਼ਿਮਾਂ ਦਾ ਕਹਿਣਾ ਹੈ ਕਿ ਉਹ ਇਨਸਾਨੀ ਜ਼ਿੰਦਗੀ ਨੂੰ ਪਵਿੱਤਰ ਸਮਝਦੇ ਹਨ ਪਰ ਉਹਨਾਂ ਦੀ ਕਾਰਗੁਜ਼ਾਰੀ ਉਹਨਾਂ ਦੇ ਇਸ ਕਥਨ ਦੇ ਵਿਰੁੱਧ ਜਾ ਪੈਂਦੀ ਹੈ। ਸਾਰੇ ਮੁਕੱਦਮੇ ਦੌਰਾਨ ਉਹਨਾਂ ਦਾ ਵਤੀਰਾ ਇਹ ਰਿਹਾ ਹੈ ਕਿ ਉਹਨਾਂ ਜੋ ਕੁੱਝ ਕੀਤਾ ਹੈ ਉਹ ਉਚਿਤ ਹੈ ਅਤੇ ਉਸਨੂੰ ਉਚਿਤ ਸਿੱਧ ਕੀਤਾ ਜਾ ਸਕਦਾ ਹੈ। ਅਜਿਹਾ ਵਤੀਰਾ ਰੱਖਣ ਵਾਲੇ ਬੰਦੇ ਉਹਨਾਂ ਬੰਦਿਆਂ ਵਿਚੋਂ ਨਹੀਂ ਹੁੰਦੇ ਜੋ ਕਿਸੇ ਵਕਤੀ ਰੌਅ ਵਿਚ ਆ ਕੇ ਜੁਰਮ ਕਰ ਬੈਠਦੇ ਹਨ। ਉਹਨਾਂ ਤਾਂ ਇਹ ਅਪਰਾਧ ਯੋਜਨਾਬੱਧ ਤਰੀਕੇ ਨਾਲ ਕੀਤਾ ਹੈ। ਅਜਿਹੇ ਵਤੀਰੇ ਵਾਲੇ ਇਹਨਾਂ ਬੰਦਿਆਂ ਨੇ ਜੋ ਕੁੱਝ ਇਕ ਵਾਰੀ ਕੀਤਾ ਹੈ, ਉਸ ਨੂੰ ਦੋਬਾਰਾ ਕਰਨ ਦੀ ਕੋਸ਼ਿਸ਼ ਵੀ ਕਰ ਸਕਦੇ ਹਨ। ਨਿਵਾਰਕ ਦ੍ਰਿਸ਼ਟੀਕੋਣ ਤੋਂ ਵੀ ਉਹਨਾਂ ਦਾ ਅਪਰਾਧ ਸਖ਼ਤ ਸਜ਼ਾ ਦਾ ਹੱਕਦਾਰ ਬਣਦਾ ਹੈ।

ਮੁਲਜ਼ਿਮਾਂ ਦੀ ਇਸ ਕਾਰਗੁਜ਼ਾਰੀ ਵਿੱਚ ਪ੍ਰਚਾਰ ਦਾ ਮੰਤਵ ਵੀ ਸ਼ਾਮਿਲ ਸੀ। ਇਸਦੇ ਰਾਹੀਂ ਉਹ ਅਪਰਾਧ ਵਿਰਤੀ ਵਾਲਿਆਂ ਨੂੰ ਅਜਿਹਾ ਕਰਨ ਦੀ ਸਲਾਹ ਦੇ ਰਹੇ ਸਨ। ਅਵਰੋਧਕ ਦ੍ਰਿਸ਼ਟੀ ਤੋਂ ਵੀ ਇਸ ਅਪਰਾਧ ਲਈ ਸਖ਼ਤ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ। ਮੁਲਜ਼ਿਮ ਨੌਜਵਾਨ ਹਨ ਪਰ ਉਹਨਾਂ ਜੋ ਕੁਝ ਕੀਤਾ ਹੈ ਉਹ ਸੋਚ-ਸਮਝ ਕੇ ਅਤੇ ਬੜੀਆਂ ਪੇਚਦਾਰ ਤਿਆਰੀਆਂ ਕਰਕੇ ਕੀਤਾ ਹੈ। ਅਜਿਹੇ ਹਾਲਾਤ ਵਿਚ, ਇਹਨਾਂ ਨੌਜਵਾਨਾਂ ਨੂੰ ਕਿਸੇ ਪ੍ਰਕਾਰ ਦੀ ਨਰਮ ਸਜ਼ਾ ਦੇਣੀ ਨਾ-ਵਾਜਿਬ ਹੋਵੇਗੀ। ਮੈਂ ਭਗਤ ਸਿੰਘ ਅਤੇ ਬੀ. ਕੇ. ਦੱਤ ਨੂੰ ਉਮਰ ਭਰ ਲਈ ਦੇਸ਼-ਨਿਕਾਲੇ ਦੀ ਸਜ਼ਾ ਦਿੰਦਾ ਹਾਂ।"

ਅਪੀਲ ਦੀ ਵਿਅਰਥਤਾ ਨੂੰ ਸਮਝਦਿਆਂ ਅਪੀਲ ਕਰਨ ਦਾ ਕੋਈ ਇਰਾਦਾ ਨਹੀਂ ਸੀ ਪਰ ਹਾਈ ਕੋਰਟ ਨੂੰ ਆਪਣੇ ਪ੍ਰੋਗਰਾਮਾਂ ਦੇ ਵਧੇਰੇ ਪ੍ਰਚਾਰ ਅਤੇ ਲੋਕਾਂ ਨੂੰ ਜਗਾਉਣ ਹਿਤ ਸਾਧਨ ਬਣਾਉਣ ਦੇ ਵਿਚਾਰ ਨਾਲ ਭਗਤ ਸਿੰਘ ਅਤੇ ਬੀ. ਕੇ. ਦੱਤ ਨੇ ਹਾਈ ਕੋਰਟ ਵਿੱਚ ਅਪੀਲ ਦਾਇਰ ਕਰ ਦਿੱਤੀ। ਇਸ ਅਪੀਲ ਦੀ ਸੁਣਵਾਈ ਨਿਆਂਮੂਰਤੀ

ਫੋਰਡ ਅਤੇ ਨਿਆਂਮੂਰਤੀ ਐਡੀਸਨ ਨੇ ਕੀਤੀ। ਆਸਫ਼ ਅਲੀ ਨੇ ਇਸ 'ਤੇ ਢਾਈ ਦਿਨ ਬਹਿਸ ਕੀਤੀ। ਤੀਜੇ ਦਿਨ ਦਾ ਬਾਕੀ ਅੱਧ ਸਰਕਾਰੀ ਵਕੀਲ ਨੇ ਉਸਦੀ ਬਹਿਸ ਦਾ ਜਵਾਬ ਦੇਣ ਵਿਚ ਖਪਾ ਦਿੱਤਾ। ਆਸਫ਼ ਅਲੀ ਦਾ ਕਹਿਣਾ ਹੈ ਕਿ ਦੋਵਾਂ ਧਿਰਾਂ ਦੀ ਬਹਿਸ ਵਿਚਕਾਰ ਭਗਤ ਸਿੰਘ ਨੇ ਆਪਣੇ ਵਲੋਂ ਆਪ ਵੀ ਬਹਿਸ ਕੀਤੀ ਸੀ। ਪਹਿਲਾਂ ਤੋਂ ਹੀ ਮਾਲੂਮ ਸਿੱਟੇ ਅਨੁਸਾਰ ਹਾਈ ਕੋਰਟ ਨੇ 13 ਜਨਵਰੀ, 1930 ਨੂੰ ਅਪੀਲ ਨਾ-ਮਨਜ਼ੂਰ ਕਰਕੇ ਸੈਸ਼ਨ ਅਦਾਲਤ ਦਾ ਫੈਸਲਾ ਬਹਾਲ ਕਰ ਦਿੱਤਾ।

## ਦੂਜਾ ਮੁਕੱਦਮਾ
(ਲਾਹੌਰ ਵਿਖੇ ਸਾਂਡਰਸ ਦੇ ਕਤਲ ਦਾ ਮੁਕੱਦਮਾ)

ਜੇਲ੍ਹ ਵਿਚ ਰਹਿੰਦਿਆਂ ਭਗਤ ਸਿੰਘ ਚੁੱਪ ਕਰਕੇ ਨਹੀਂ ਬੈਠਾ ਰਿਹਾ। ਉਸਨੇ ਜੇਲ੍ਹਾਂ ਵਿਚ ਅਤਿਅੰਤ ਭੈੜੇ ਹਾਲਾਤ ਅਤੇ ਕੈਦੀਆਂ ਪ੍ਰਤੀ ਵਿਵਹਾਰ ਵੱਲ ਅਧਿਕਾਰੀਆਂ ਦਾ ਧਿਆਨ ਦਵਾਉਣ ਲਈ ਜੇਲ੍ਹ-ਸੁਧਾਰ ਸੰਘਰਸ਼ ਦੀ ਅਗਵਾਈ ਕੀਤੀ। ਉਸਦੇ ਜੇਲ੍ਹ ਕੱਟਦਿਆਂ-ਕੱਟਦਿਆਂ ਹੀ ਵਿਸ਼ੇਸ਼ ਮੈਜਿਸਟ੍ਰੇਟ ਦੀ ਅਦਾਲਤ ਵਿੱਚ ਉਸਦੇ ਵਿਰੁੱਧ ਸਾਂਡਰਸ ਕਤਲ-ਕਾਂਡ ਦੀ ਸੁਣਵਾਈ ਅਰੰਭ ਹੋ ਗਈ। ਇਸ ਕਾਂਡ ਨੂੰ ਲਾਹੌਰ ਸਾਜ਼ਿਸ਼ ਕਾਂਡ, 1929 ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਹ ਸੁਣਵਾਈ ਵੀ ਜੇਲ੍ਹ ਵਿਚ ਹੀ ਹੋਈ। ਇਹ 10 ਜੁਲਾਈ, 1929 ਨੂੰ ਅਰੰਭ ਹੋਈ। ਇਸ ਮੁਕੱਦਮੇ ਵਿਚ 27 ਬੰਦੇ ਫਸਾਏ ਗਏ ਸਨ। ਇਹਨਾਂ ਸਤਾਈਆਂ ਵਿਚੋਂ ਛੇ ਬੰਦੇ ਭਗੌੜੇ ਹੋ ਗਏ ਸਨ ਤੇ ਉਹਨਾਂ ਦਾ ਥਹੁ-ਟਿਕਾਣਾ ਨਹੀਂ ਪਤਾ ਸੀ। ਬਾਕੀ ਦੇ 18 ਵਿਚੋਂ 3 ਨੂੰ ਵਖੋ ਵੱਖ ਧਾਰਾਵਾਂ ਅਧੀਨ ਰਿਹਾਅ ਕਰ ਦਿੱਤਾ ਗਿਆ। ਬਾਕੀ ਬਚਦੇ 15 ਵਿਰੁੱਧ ਫਣੀਂਦਰ ਨਾਥ ਘੋਸ਼ ਅਤੇ ਭਗਤ ਸਿੰਘ ਸਮੇਤ, ਮੁਕੱਦਮਾ ਚਲਾਇਆ ਗਿਆ। ਰਾਮ ਸਰਨ ਦਾਸ, ਬ੍ਰਹਮ ਦੱਤ, ਜੈ ਗੋਪਾਲ, ਮਨਮੋਹਨ ਬੈਨਰਜੀ, ਹੰਸ ਰਾਜ ਵੋਹਰਾ ਅਤੇ ਲਲਿਤ ਕੁਮਾਰ ਮੁਖਰਜੀ ਨਾਮੀਂ ਸੱਤ ਬੰਦੇ ਵਾਅਦਾ-ਮੁਆਫ਼ ਗਵਾਹ ਬਣ ਗਏ। ਇਹਨਾਂ ਵਿਚੋਂ ਪਹਿਲੇ ਦੋ ਨਾਵਾਂ ਨੂੰ ਭਰੋਸੇਯੋਗ ਨਹੀਂ ਸਮਝਿਆ ਗਿਆ। ਇਸ ਲਈ ਮੁਦਈ ਪੱਖ ਦਾ ਮੁਕੱਦਮਾ ਮੁੱਖ ਤੌਰ 'ਤੇ ਬਾਕੀ ਰਹਿੰਦੇ ਪੰਜ ਬੰਦਿਆਂ ਦੀ ਗਵਾਹੀ 'ਤੇ ਹੀ ਖਲੋਤਾ ਸੀ।

ਮੁਕੱਦਮਾ ਭੁਗਤਣ ਵਾਲੇ ਸਾਰੇ ਦੇ ਸਾਰੇ ਮੁਲਜ਼ਿਮ ਨੌਜਵਾਨ ਸਨ। ਉਹਨਾਂ ਨੂੰ ਗਿਆਤ ਸੀ ਕਿ ਕੀ ਹੋਣਾ ਹੈ, ਇਸ ਲਈ ਉਹਨਾਂ ਮੁਕੱਦਮੇ ਨੂੰ ਗੰਭੀਰਤਾ ਨਾਲ ਨਾ ਲੈਣ ਅਤੇ ਬੇਰੁਖ਼ੀ ਦਾ ਵਤੀਰਾ ਅਪਣਾਉਣ ਦਾ ਫੈਸਲਾ ਕੀਤਾ। ਭਗਤ ਸਿੰਘ ਅਤੇ ਉਸਦੇ ਸਾਥੀਆਂ ਨੇ ਅਦਾਲਤ ਅਤੇ ਅਦਾਲਤੀ ਕਾਰਵਾਈ ਦਾ ਮਖੌਲ ਉਡਾਉਣ ਦੇ ਕਈ ਢੰਗ ਲੱਭੇ। ਅਦਾਲਤ ਦੀ ਕਾਰਵਾਈ ਨੂੰ ਇਕ ਝੂਠਾ ਨਾਟਕ ਸਮਝਦਿਆਂ ਭਗਤ ਸਿੰਘ ਨੇ ਤਰਕੀਬਾਂ ਅਪਣਾਈਆਂ, ਉਹਨਾਂ ਵਿਚ ਕ੍ਰਾਂਤੀਕਾਰੀ ਗੀਤ ਗਾਉਣਾ ਅਤੇ ਆਪਣੇ ਸਾਥੀਆਂ ਨਾਲ ਰਲ ਕੇ ਕਾਰਵਾਈ ਦੌਰਾਨ ਨਾਹਰੇ ਮਾਰ ਕੇ ਕਾਰਵਾਈ ਵਿੱਚ ਵਿਘਨ ਪਾਉਣਾ ਸ਼ਾਮਿਲ ਸਨ। ਕਈ ਵਾਰੀ ਤਾਂ ਉਹਨਾਂ ਨੇ ਪੇਸ਼ੀ 'ਤੇ ਜਾਣ ਤੋਂ ਹੀ ਨਾਂਹ ਕਰ ਦੇਣੀ ਅਤੇ ਉਹਨਾਂ ਨੂੰ ਜ਼ਬਰਦਤੀ ਅਦਾਲਤ ਵਿੱਚ ਲਿਆਇਆ ਜਾਂਦਾ ਸੀ। ਇਸਦੇ

ਨਾਲ ਬੜੀਆਂ ਗੰਭੀਰ ਕਾਨੂੰਨੀ ਅਤੇ ਜ਼ਾਬਤੇ ਸੰਬੰਧੀ ਔਕੜਾਂ ਪੈਦਾ ਹੋ ਜਾਂਦੀਆਂ ਸਨ, ਕਿਉਂਕਿ ਉਹਨਾਂ ਵਿਰੁੱਧ ਕਤਲ ਦਾ ਮੁਕੱਦਮਾ ਚੱਲ ਰਿਹਾ ਸੀ, ਜਿਸਦੀ ਸੁਣਵਾਈ ਉਹਨਾਂ ਦੀ ਗ਼ੈਰ-ਹਾਜ਼ਰੀ ਵਿੱਚ ਨਹੀਂ ਹੋ ਸਕਦੀ ਸੀ।

ਇਹਨਾਂ ਔਕੜਾਂ ਨੂੰ ਦੂਰ ਕਰਨ ਦੇ ਉਦੇਸ਼ ਨਾਲ ਪੰਜਾਬ ਸਰਕਾਰ ਨੇ ਅਦਾਲਤ ਵਿੱਚ ਉਹਨਾਂ ਦੀ ਹਾਜ਼ਰੀ ਮੁਆਫ਼ ਕਰਨ ਬਾਰੇ ਭਾਰਤ ਸਰਕਾਰ ਨਾਲ ਸੰਪਰਕ ਕੀਤਾ। ਭਾਰਤ ਸਰਕਾਰ ਨੇ 1 ਮਈ, 1930 ਨੂੰ ਇੱਕ ਵਿਸ਼ੇਸ਼ ਅਧਿਆਦੇਸ਼ ਨੰਬਰ 3 ਜਾਰੀ ਕੀਤਾ। ਇਸ ਅਧਿਆਦੇਸ਼ ਰਾਹੀਂ ਇਸ ਮੁਕੱਦਮੇ ਨੂੰ ਵਿਸ਼ੇਸ਼ ਨਿਆਂ-ਪ੍ਰੀਸ਼ਦ ਦੇ ਹਵਾਲੇ ਕਰ ਦਿੱਤਾ ਗਿਆ। ਇਹ ਨਿਆਂ-ਪ੍ਰੀਸ਼ਦ ਉਹੋ ਜਿਹੀ ਸੀ, ਜਿਹੋ ਜਿਹੀ ਨੇ ਪਹਿਲੇ ਵਿਸ਼ਵ ਯੁੱਧ ਦੌਰਾਨ ਗਦਰੀ ਬਾਬਿਆਂ ਵਿਰੁੱਧ ਮੁਕੱਦਮਾ ਸੁਣਿਆ ਸੀ। ਇਸ ਨਿਆਂ-ਪ੍ਰੀਸ਼ਦ ਦਾ ਗਠਨ ਹਾਈ ਕੋਰਟ ਦੇ ਜੱਜਾਂ ਵਿਚੋਂ ਜੱਜ ਲੈ ਕੇ ਲਾਹੌਰ ਹਾਈ ਕੋਰਟ ਦੇ ਚੀਫ਼ ਜਸਟਿਸ ਨੇ ਕਰਨਾ ਸੀ। ਇਸ ਨਿਆਂ-ਪ੍ਰੀਸ਼ਦ ਨੂੰ ਜਾਣ-ਬੁੱਝ ਕੇ ਪਾਈਆਂ ਰੁਕਾਵਟਾਂ ਨਾਲ ਨਜਿੱਠਣ ਲਈ ਵਿਸ਼ੇਸ਼ ਅਧਿਕਾਰ ਦਿੱਤੇ ਗਏ।

1 ਮਈ, 1930 ਨੂੰ ਸ਼ਿਮਲੇ ਤੋਂ ਛਪਦੇ ਭਾਰਤ ਦੇ ਅਸਾਧਾਰਨ ਗਜ਼ਟ ਵਿਚ 1930 ਦਾ ਅਧਿਆਦੇਸ਼ ਨੰਬਰ 3 ਛਪਿਆ। ਇਸ ਅਧਿਆਦੇਸ਼ ਨੂੰ 'ਲਾਹੌਰ ਸਾਜ਼ਿਸ਼ ਕਾਂਡ' ਆਖਿਆ ਗਿਆ। ਇਸਦੇ ਰਾਹੀਂ ਇਹ ਪ੍ਰਬੰਧ ਕੀਤਾ ਗਿਆ ਕਿ ਲਾਹੌਰ ਦੇ ਮੈਜਿਸਟ੍ਰੇਟ ਦਰਜਾ-1 ਪੰਡਤ ਸ੍ਰੀ ਕਿਸ਼ਨ ਦੀ ਅਦਾਲਤ ਵਿੱਚ ਸਾਰੇ ਬੰਦਿਆਂ (ਕੁੱਲ 24) ਜਾਂ ਉਹਨਾਂ ਵਿੱਚੋਂ ਕਿਸੇ ਦੇ ਵਿਰੁੱਧ ਨਿਲੰਬਿਤ ਮੁਕੱਦਮੇ ਹੁਣ ਧਾਰਾ 4 ਅਧੀਨ ਗਠਿਤ ਹੋਣ ਵਾਲੀ ਨਿਆਂ-ਪ੍ਰੀਸ਼ਦ ਸੁਣੇਗੀ। ਉਕਤ ਮੁਕੱਦਮਿਆਂ ਦੀ ਸੁਣਵਾਈ ਲਈ ਹਾਈ ਕੋਰਟ ਦਾ ਚੀਫ਼ ਜਸਟਿਸ ਤਿੰਨ ਕੰਮ ਕਰ ਰਹੇ ਜੱਜਾਂ, ਐਡੀਸ਼ਨਲ ਜੱਜਾਂ ਜਾਂ ਹਾਈ ਕੋਰਟ ਦੇ ਕਾਇਮ-ਮੁਕਾਮ ਜੱਜਾਂ 'ਤੇ ਆਧਾਰਿਤ ਨਿਆਂ-ਪ੍ਰੀਸ਼ਦ ਦਾ ਗਠਨ ਕਰੇਗਾ।

ਇਹਨਾਂ ਮੈਂਬਰਾਂ ਵਿੱਚੋਂ ਹਾਈ ਕੋਰਟ ਦਾ ਚੀਫ਼-ਜਸਟਿਸ, ਕਿਸੇ ਇੱਕ ਮੈਂਬਰ ਨੂੰ ਨਿਆਂ-ਪ੍ਰੀਸ਼ਦ ਦਾ ਅਧਿਅਕਸ਼ ਥਾਪੇਗਾ। ਨਿਆਂ-ਪ੍ਰੀਸ਼ਦ ਨੂੰ ਇਹ ਅਧਿਕਾਰ ਹੋਵੇਗਾ ਕਿ ਕਿਸੇ ਵੀ ਬੰਦੇ ਨੂੰ ਉਸ ਜੁਰਮ ਦੀ ਕੋਈ ਵੀ ਕਾਨੂੰਨੀ ਸਜ਼ਾ ਦੇਵੇ, ਜਿਸਦੇ ਅਧੀਨ ਉਸਨੂੰ ਮੁਜ਼ਾਵਾਰ ਕਰਾਰ ਦਿੱਤਾ ਜਾਂਦਾ ਹੈ। ਜੇਕਰ ਨਿਆਂ-ਪ੍ਰੀਸ਼ਦ ਫਾਂਸੀ ਦਾ ਹੁਕਮ ਵੀ ਦਿੰਦੀ ਹੈ, ਤਾਂ ਫੌਜਦਾਰੀ ਵਿਧੀ ਅਧੀਨ ਹਾਈ ਕੋਰਟ ਵਲੋਂ ਉਸਦੀ ਤਸਦੀਕ ਦੀ ਲੋੜ ਨਹੀਂ ਹੋਵੇਗੀ।

ਨਿਆਂ-ਪ੍ਰੀਸ਼ਦ ਨੂੰ, ਇਸ ਮੁਕੱਦਮੇ ਦੀ ਬਾ-ਜ਼ਾਬਤਾ ਕਾਰਵਾਈ ਯਕੀਨੀ ਬਣਾਉਣ ਲਈ, ਹਰ ਉਸ ਸਾਧਨ ਦੇ ਵਰਤਣ ਦਾ ਅਧਿਕਾਰ ਦੇ ਦਿੱਤਾ ਗਿਆ, ਜਿਸਨੂੰ ਉਹ ਜ਼ਰੂਰੀ ਸਮਝਦੀ ਹੋਵੇ। ਨਿਆਂ-ਪ੍ਰੀਸ਼ਦ ਨੂੰ ਇਹ ਅਧਿਕਾਰ ਵੀ ਦਿੱਤਾ ਗਿਆ ਕਿ ਜੇਕਰ ਕੋਈ ਮੁਜਰਿਮ ਜਾਣ-ਬੁੱਝ ਕੇ ਕੁੱਝ ਅਜਿਹਾ ਕਰ ਲੈਂਦਾ ਹੈ, ਜਿਸ ਕਾਰਣ ਉਹ ਅਦਾਲਤ ਵਿੱਚ ਹਾਜ਼ਰੀ ਦੇ ਕਾਬਲ ਨਹੀਂ ਰਹਿੰਦਾ ਜਾਂ ਹਾਜ਼ਰ ਹੋਣ ਤੋਂ ਇਨਕਾਰ ਕਰਦਾ ਹੈ ਜਾਂ ਅਦਾਲਤ ਸਾਮ੍ਹਣੇ ਬੇ-ਜ਼ਾਬਤਗੀਆਂ ਕਰਨੋਂ ਬਾਜ਼ ਨਹੀਂ ਆਉਂਦਾ ਜਾਂ ਇਰਾਦੀ ਤੌਰ 'ਤੇ ਅਦਾਲਤ ਦੀ ਕਾਰਵਾਈ ਨੂੰ ਭੰਗ ਕਰਨ ਦਾ ਯਤਨ ਕਰਦਾ ਹੈ ਤਾਂ ਕਿਸੇ ਵੀ ਮੌਕੇ 'ਤੇ ਨਿਆਂ-ਪ੍ਰੀਸ਼ਦ ਜਿੰਨੇ ਸਮੇਂ ਲਈ ਠੀਕ ਸਮਝੇ, ਅਦਾਲਤ ਵਿੱਚ ਉਸ ਦੀ

ਹਾਜ਼ਰੀ ਨੂੰ ਰੱਦ ਕਰਕੇ, ਉਸਦੇ ਵਿਰੁੱਧ ਇਕ-ਤਰਫ਼ਾ ਕਾਰਵਾਈ ਕਰਕੇ ਸੁਣਵਾਈ ਜਾਰੀ ਰੱਖ ਸਕਦੀ ਹੈ। ਭਾਵੇਂ ਕਿਸੇ ਵੀ ਜ਼ਾਬਤੇ ਦੀ ਕੋਈ ਧਾਰਾ ਜਾਂ ਇਸ ਸਮੇਂ ਪ੍ਰਚਲਤ ਕੋਈ ਵੀ ਹੋਰ ਕਾਨੂੰਨ ਜਾਂ ਕਿਸੇ ਵੀ ਕਾਨੂੰਨੀ ਹੈਸੀਅਤ ਪ੍ਰਾਪਤ ਅਧਿਕਾਰੀ ਵੱਲੋਂ ਬਣਾਇਆ ਜਾਂ ਪ੍ਰਵਾਨ ਕੀਤਾ ਕੋਈ ਨਿਯਮ ਹੋਵੇ, ਇਸ ਨਿਆਂ-ਪ੍ਰੀਸ਼ਦ ਦਾ ਫੈਸਲਾ ਅੰਤਮ ਅਤੇ ਅਖੰਡ ਹੋਵੇਗਾ ਅਤੇ ਇਸ ਵੱਲੋਂ ਦਿੱਤੇ ਕਿਸੇ ਵੀ ਹੁਕਮ ਜਾਂ ਸਜ਼ਾ ਵਿਰੁੱਧ ਕੋਈ ਅਪੀਲ ਨਹੀਂ ਕੀਤੀ ਜਾ ਸਕੇਗੀ। ਇਸ ਅਧਿਆਦੇਸ਼ ਅਧੀਨ ਕੀਤੀ ਜਾ ਰਹੀ ਕਾਰਵਾਈ ਦੇ ਸੰਬੰਧ ਵਿੱਚ ਹਾਈ ਕੋਰਟ ਨੂੰ ਵੀ ਸਜ਼ਾ ਸੰਬੰਧੀ ਕਿਸੇ ਹੁਕਮ 'ਤੇ ਪੁਨਰ-ਵਿਚਾਰ ਦਾ ਜਾਂ ਨਿਆਂ-ਪ੍ਰੀਸ਼ਦ ਸਾਮ੍ਹਣੇ ਚੱਲਦੇ ਕਿਸੇ ਮੁਕੱਦਮੇ ਨੂੰ ਕਿਸੇ ਹੋਰ ਅਦਾਲਤ ਵਿਚ ਤਬਦੀਲ ਕਰਨ ਦਾ ਜਾਂ ਜ਼ਾਬਤੇ ਦੀ ਧਾਰਾ 491 ਅਧੀਨ ਕੋਈ ਹੁਕਮ ਪਾਸ ਕਰਨ ਦਾ ਜਾਂ ਕਿਸੇ ਪ੍ਰਕਾਰ ਦੇ ਹੋਰ ਕਾਨੂੰਨੀ ਅਧਿਕਾਰ ਦਾ ਇਖ਼ਤਿਆਰ ਨਹੀਂ ਹੋਵੇਗਾ।

ਨਿਆਂ-ਪ੍ਰੀਸ਼ਦ ਦੀ ਨਿਯੁਕਤੀ, ਉਸਨੂੰ ਸੌਂਪਿਆਂ ਅਧਿਕਾਰ-ਖੇਤਰ ਅਤੇ ਉਸਨੂੰ ਦਿੱਤੇ ਇਖ਼ਤਿਆਰ ਫੌਜਦਾਰੀ ਇਨਸਾਫ਼ ਸੰਬੰਧੀ ਸਥਾਪਤ ਨਿਯਮਾਂ ਦੇ ਵਿਰੁੱਧ ਪੈਂਦੇ ਸਨ। ਇਹ ਇੱਕ ਅਸਾਧਾਰਨ ਜ਼ਾਬਤਾ ਸੀ ਤੇ ਸਿੱਟੇ ਬਾਰੇ ਕਿਸੇ ਭੁਲੇਖੇ ਦੀ ਗੁੰਜਾਇਸ਼ ਹੀ ਨਹੀਂ ਸੀ।

5 ਮਈ, 1930 ਨੂੰ ਨਿਆਂਮੂਰਤੀ ਜੇ. ਕੋਲਡਸਟ੍ਰੀਮ, ਨਿਆਂਮੂਰਤੀ ਆਗਾ ਹੈਦਰ ਅਤੇ ਨਿਆਂਮੂਰਤੀ ਜੀ. ਸੀ. ਹਿਲਟਨ ਨਾਮੀਂ ਤਿੰਨ ਮੈਂਬਰਾਂ ਵਾਲੀ ਵਿਸ਼ੇਸ਼ ਨਿਆਂ-ਪ੍ਰੀਸ਼ਦ ਨੇ, ਨਿਆਂਮੂਰਤੀ ਕੋਲਡਸਟ੍ਰੀਮ ਦੀ ਅਧਿਅਕਸ਼ਤਾ ਹੇਠ ਕੰਮ ਕਰਨਾ ਸ਼ੁਰੂ ਕੀਤਾ। ਲਾਹੌਰ ਸਾਜ਼ਿਸ਼ ਬਾਰੇ ਮੁਕੱਦਮਾ ਲਾਹੌਰ ਦੇ ਪੁਣਛ ਹਾਊਸ ਵਿਖੇ ਸੁਣਿਆ ਜਾਣ ਲੱਗਾ।

ਕਾਰਵਾਈ ਸਵੇਰੇ ਗਿਆਰਾਂ ਵਜੇ ਅਰੰਭ ਹੋਈ। ਦਸ ਵਜ ਕੇ ਦੋ ਮਿਨਟ 'ਤੇ ਮੁਕੱਦਮਾ ਭੁਗਤਣ ਵਾਲੇ ਕ੍ਰਾਂਤੀਕਾਰੀ ਆਏ। ਸਮਕਾਲੀ ਦਸਤਾਵੇਜ਼ਾਂ ਤੋਂ ਪਤਾ ਲਗਦਾ ਹੈ ਕਿ "ਕੁਝ ਦੇਰ ਉਹ ਕ੍ਰਾਂਤੀਕਾਰੀ ਨਾਹਰੇ ਮਾਰਦੇ ਰਹੇ ਅਤੇ ਫਿਰ ਅੱਠ ਮਿੰਟ ਤਕ ਉਹ ਕ੍ਰਾਂਤੀਕਾਰੀ ਗੀਤ ਗਾਉਂਦੇ ਰਹੇ।"

ਦਿੱਲੀ ਵਿੱਚ ਇਸ ਤੋਂ ਪਹਿਲਾਂ ਚੱਲੇ ਅਸੰਬਲੀ ਬੰਬ ਕਾਂਡ ਦੇ ਮੁਕੱਦਮੇ ਵਾਂਗ ਇਸ ਵਾਰ ਵੀ ਭਗਤ ਸਿੰਘ ਨੂੰ ਇਹ ਵਿਸ਼ਵਾਸ਼ ਸੀ ਕਿ ਇਕ ਝੂਠਾ ਨਾਟਕ ਰਚਿਆ ਜਾ ਰਿਹਾ ਹੈ, ਇਸ ਲਈ ਉਸਨੇ ਆਪਣੇ ਬਚਾਅ ਲਈ ਵਕੀਲ ਕਰਨੋਂ ਨਾਂਹ ਕਰ ਦਿੱਤੀ। ਪਰ ਦੋਸਤਾਂ ਅਤੇ ਰਿਸ਼ਤੇਦਾਰਾਂ ਦੇ ਜ਼ੋਰ ਦੇਣ 'ਤੇ ਉਸਨੇ ਨਿਆਂ-ਪ੍ਰੀਸ਼ਦ ਦੀ ਕਾਰਵਾਈ ਵੇਖਣ ਅਤੇ ਜਿਰਾਹ ਬਾਰੇ ਸਲਾਹ-ਮਸ਼ਵਰਾ ਦੇਣ ਲਈ ਇੱਕ ਕਾਨੂੰਨੀ ਸਲਾਹਕਾਰ ਲੈਣਾ ਪ੍ਰਵਾਨ ਕਰ ਲਿਆ। ਉਸਨੇ ਸਪਸ਼ਟ ਤੌਰ 'ਤੇ ਦੱਸ ਦਿੱਤਾ ਕਿ ਉਸਦਾ ਕਾਨੂੰਨੀ ਸਲਾਹਕਾਰ ਨਾ ਗਵਾਹਾਂ 'ਤੇ ਜਿਰਾਹ ਕਰੇਗਾ ਅਤੇ ਨਾ ਅਦਾਲਤ ਨੂੰ ਸੰਬੋਧਨ ਕਰੇਗਾ। ਉਸਨੇ ਸ੍ਰੀ ਦੁਨੀ ਚੰਦ ਨੂੰ ਆਪਣਾ ਕਾਨੂੰਨੀ ਸਲਾਹਕਾਰ ਨਿਯੁਕਤ ਕਰਨ ਬਾਰੇ ਸਹਿਮਤੀ ਪ੍ਰਗਟਾ ਦਿੱਤੀ।

ਮੁਕੱਦਮੇ ਦੇ ਦੌਰਾਨ ਭਗਤ ਸਿੰਘ ਨੇ ਆਪਣੇ ਬਚਾਅ ਲਈ ਕੁੱਝ ਨਾ ਕੀਤਾ। ਉਸਦੇ ਲਈ ਇਹ ਮੁਕੱਦਮਾ ਆਪਣੀ ਜਾਨ ਬਚਾਉਣ ਦਾ ਮੌਕਾ ਨਹੀਂ ਸੀ, ਸਗੋਂ ਦੇਸ਼ ਦੀ ਆਜ਼ਾਦੀ ਲਈ ਆਪਣੇ ਕ੍ਰਾਂਤੀਕਾਰੀ ਵਿਚਾਰਾਂ ਦੇ ਪ੍ਰਚਾਰ ਦਾ ਮੰਚ ਸੀ। 20

ਸਤੰਬਰ ਨੂੰ ਜਦੋਂ ਇਹ ਸਾਫ਼ ਦਿਸਣ ਲੱਗ ਪਿਆ ਕਿ ਭਗਤ ਸਿੰਘ ਨੂੰ ਫਾਂਸੀ ਹੋਵੇਗੀ ਤਾਂ ਉਸਦੇ ਪਿਤਾ ਕਿਸ਼ਨ ਸਿੰਘ ਨੇ, ਪਿਤਾ-ਪ੍ਰੇਮ ਅਤੇ ਭਾਵਨਾਵਾਂ ਹਥੋਂ ਮਜਬੂਰ ਹੋ ਕੇ ਆਪਣੇ ਪੁੱਤਰ ਨੂੰ ਫਾਂਸੀ ਤੋਂ ਬਚਾਉਣ ਦਾ ਇੱਕ ਯਤਨ ਕੀਤਾ। ਉਸਨੇ ਨਿਆਂ-ਪ੍ਰਿਸ਼ਦ ਨੂੰ ਇਕ ਅਰਜ਼ੀ ਪੇਸ਼ ਕੀਤੀ ਅਤੇ ਇਹ ਸਾਬਤ ਕਰਨ ਲਈ ਕਾਗਜ਼ਾਤ ਪੜ੍ਹ ਕੇ ਸੁਣਾਉਣ ਦੀ ਆਗਿਆ ਮੰਗੀ ਕਿ ਜਿਸ ਦਿਨ ਸਾਂਡਰਸ ਦਾ ਕਤਲ ਹੋਇਆ, ਉਸ ਦਿਨ ਭਗਤ ਸਿਘ ਲਾਹੌਰ ਵਿੱਚ ਹੀ ਨਹੀਂ ਸੀ। ਇਸ ਅਰਜ਼ੀ ਦੀ ਇਕ ਨਕਲ ਭਾਰਤ ਦੇ ਵਾਇਸਰਾਏ ਨੂੰ ਵੀ ਭੇਜੀ ਗਈ ਸੀ। ਉਹ ਉਸਦੀ ਹੋਰ ਥਾਂ 'ਤੇ ਮੌਜੂਦਗੀ ਸਾਬਤ ਕਰਨੀ ਚਾਹੁੰਦਾ ਸੀ। ਜਦੋਂ ਭਗਤ ਸਿੰਘ ਨੂੰ ਇਸਦਾ ਪਤਾ ਲੱਗਾ ਤਾਂ ਉਹ ਅੱਗ-ਬਗੂਲਾ ਹੋ ਗਿਆ। ਉਹ ਅਜਿਹੇ ਕਿਸੇ ਪ੍ਰਤੀਵਾਦ ਬਾਰੇ ਸੁਣਨ ਲਈ ਵੀ ਤਿਆਰ ਨਹੀਂ ਸੀ। ਉਸਨੇ ਆਪਣੇ ਪਿਤਾ ਨੂੰ ਲਿਖਿਆ :

"ਮੈਂ ਇਹ ਸੁਣ ਕੇ ਹੈਰਾਨ ਹੋ ਗਿਆ ਕਿ ਤੁਸੀਂ ਮੇਰੇ ਬਚਾਅ ਲਈ ਵਿਸ਼ੇਸ਼ ਨਿਆਂ-ਪ੍ਰਿਸ਼ਦ ਦੇ ਮੈਂਬਰਾਂ ਨੂੰ ਕੋਈ ਬਿਨੈ ਪੱਤਰ ਦਿੱਤਾ ਹੈ। ਇਸ ਖ਼ਬਰ ਤੋਂ ਮੇਰੀ ਮਾਨਸਿਕ ਸ਼ਾਂਤੀ ਨੂੰ ਅਸਹਿ ਧੱਕਾ ਲੱਗਾ ਹੈ। ਇਸ ਨੇ ਮੇਰੇ ਦਿਮਾਗ ਦਾ ਸਾਰਾ ਸੰਤੁਲਨ ਵਿਗਾੜ ਦਿੱਤਾ ਹੈ। ਮੈਨੂੰ ਸਮਝ ਨਹੀਂ ਆ ਰਿਹਾ ਕਿ ਤੁਸੀਂ ਇਸ ਪੜਾਅ 'ਤੇ ਅਤੇ ਇਹਨਾਂ ਹਾਲਾਤਾਂ ਵਿੱਚ ਇਸ ਤਰ੍ਹਾਂ ਦੀ ਅਰਜ਼ੀ ਦੇਣ ਬਾਰੇ ਸੋਚ ਕਿਵੇਂ ਲਿਆ। ਪਿਤਾ ਦੇ ਤੌਰ 'ਤੇ ਸਾਰੀਆਂ ਭਾਵਨਾਵਾਂ ਅਤੇ ਜਜ਼ਬਿਆਂ ਦੇ ਬਾਵਜੂਦ, ਮੈਂ ਨਹੀਂ ਸਮਝਦਾ ਕਿ ਤੁਹਾਨੂੰ, ਬਿਨਾਂ ਮੇਰੇ ਨਾਲ ਸਲਾਹ ਕੀਤਿਆਂ, ਮੇਰੇ ਵਲੋਂ ਅਜਿਹੀ ਪਹਿਲ ਕਰਨ ਦਾ ਕੋਈ ਹੱਕ ਸੀ। ਤੁਹਾਨੂੰ ਪਤਾ ਹੈ ਕਿ ਰਾਜਨੀਤੀ ਦੇ ਖੇਤਰ ਵਿਚ ਮੇਰੇ ਵਿਚਾਰ ਸਦਾ ਹੀ ਤੁਹਾਡੇ ਵਿਚਾਰਾਂ ਨਾਲੋਂ ਵੱਖਰੇ ਰਹੇ ਹਨ। ਮੈਂ ਸਦਾ ਹੀ ਤੁਹਾਡੀ ਸਹਿਮਤੀ ਜਾਂ ਅਸਹਿਮਤੀ ਤੋਂ ਪਰਵ੍ਹਾਰਿਆਂ ਹੋ ਕੇ ਆਜ਼ਾਦਾਨਾ ਤੌਰ 'ਤੇ ਕੰਮ ਕਰਦਾ ਰਿਹਾ ਹਾਂ।"

ਇਹ ਸੀ ਉਸਦੀ ਪ੍ਰਤੀਬੱਧਤਾ ਅਤੇ ਮੌਤ ਦੀ ਸਜ਼ਾ ਸਾਮ੍ਹਣੇ ਨਜ਼ਰ ਆਉਣ ਦੇ ਬਾਵਜੂਦ ਇਹ ਸੀ ਉਸਦਾ ਹੌਸਲਾ। ਜਿਵੇਂ ਹਰ ਕਿਸੇ ਨੂੰ ਪਹਿਲਾਂ ਤੋਂ ਹੀ ਪਤਾ ਸੀ, ਅਦਾਲਤ ਨੇ ਭਗਤ ਸਿੰਘ ਅਤੇ ਉਸਦੇ ਸਾਥੀਆਂ ਨੂੰ ਦੋਸ਼ੀ ਕਰਾਰ ਦੇ ਦਿੱਤਾ। ਮੁੱਢਲੀ ਅਦਾਲਤ ਵਲੋਂ ਕੱਢੇ ਗਏ ਸਿੱਟਿਆਂ ਅਨੁਸਾਰ ਇਸ ਮੁਕੱਦਮੇ ਵਿਚ ਜੋ ਸਬੂਤ ਭਗਤ ਸਿੰਘ ਦੇ ਵਿਰੁੱਧ ਪੇਸ਼ ਹੋਏ ਸਨ, ਉਹਨਾਂ ਦੇ ਤਿੰਨ ਪਹਿਲੂ ਸਨ :

(ੳ) ਉਹ ਚਸ਼ਮਦੀਦ ਗਵਾਹ, ਜਿਹਨਾਂ ਨੇ ਉਸਨੂੰ ਕਤਲ ਕਰਦਿਆਂ ਅਤੇ ਕਤਲ ਕਰਕੇ ਦੌੜਦਿਆਂ ਵੇਖਿਆ ਸੀ। ਉਹ ਗਵਾਹ, ਜਿਹਨਾਂ ਨੇ ਉਸਦੀ ਸ਼ਨਾਖ਼ਤ ਕੀਤੀ ਸੀ।

(ਅ) ਉਸਦੇ ਨਾਲ ਕਤਲ ਵਿੱਚ ਸ਼ਾਮਿਲ ਦੋ ਵਾਅਦਾ-ਮੁਆਫ਼ ਗਵਾਹਾਂ ਜੈ ਗੋਪਾਲ ਅਤੇ ਹੰਸ ਰਾਜ ਵੋਹਰਾ ਦੀ ਗਵਾਹੀ।

(ੲ) ਭਗਤ ਸਿੰਘ ਦੇ ਹੱਥੀਂ ਲਿਖੇ ਤੇ ਹੱਥ-ਲਿਖਤ ਮਾਹਿਰਾਂ ਵਲੋਂ ਤਸਦੀਕ ਕੀਤੇ ਪੋਸਟਰ (ਸਕਾਟ ਮਰ ਗਿਆ ਹੈ)

ਭਗਤ ਸਿੰਘ ਨੂੰ, ਭਾਰਤੀ ਦੰਡ ਸੰਹਿਤਾ ਦੀਆਂ ਧਾਰਾਵਾਂ 121 ਅਤੇ 302 ਵਿਸਫੋਟਕ ਪਦਾਰਥ ਕਾਨੂੰਨ ਦੀ ਧਾਰਾ 4 (ਬੀ), ਜਿਸਨੂੰ ਉਸ ਕਾਨੂੰਨ ਦੀ ਧਾਰਾ 6 (ਐਫ਼) ਅਤੇ

ਭਾਰਤੀ ਦੰਡ ਸੰਹਿਤਾ ਦੀ ਧਾਰਾ 120 (ਬੀ) ਸਮੇਤ ਵਾਚਿਆ ਜਾਣਾ ਸੀ, ਅਧੀਨ ਸਜ਼ਾ ਹੋਈ।

ਇਸ ਮੁਕੱਦਮੇ ਦਾ ਫੈਸਲਾ 7 ਅਕਤੂਬਰ, 1930 ਨੂੰ ਸੁਣਾਇਆ ਗਿਆ :

"ਨਿਸ਼ਚੇ ਪੂਰਬਕ ਕੀਤੇ ਕਾਇਰਾਨਾ ਕਤਲ ਨੂੰ, ਜਿਸ ਵਿੱਚ ਉਹ ਸ਼ਾਮਿਲ ਸੀ ਅਤੇ ਸਾਜ਼ਿਸ਼ ਦੇ ਮੈਂਬਰਾਂ ਵਿੱਚ ਉਸਦੀ ਪ੍ਰਮੁਖ ਥਾਂ ਨੂੰ ਧਿਆਨ ਵਿੱਚ ਰੱਖ ਕੇ ਉਸਨੂੰ ਫਾਂਸੀ ਦੀ ਸਜ਼ਾ ਦਿੱਤੀ ਜਾਂਦੀ ਹੈ।"

ਭਗਤ ਸਿੰਘ ਵਾਂਗ ਹੀ ਉਸਦੇ ਸਾਥੀਆਂ ਸੁਖਦੇਵ ਅਤੇ ਰਾਜਗੁਰੂ ਨੂੰ ਵੀ ਫਾਂਸੀ ਦੀ ਸਜ਼ਾ ਹੋਈ। ਬਾਕੀਆਂ ਨੂੰ ਉਮਰ ਭਰ ਦਾ ਦੇਸ਼-ਨਿਕਾਲਾ ਦਿੱਤਾ ਗਿਆ। ਪ੍ਰੇਮ ਦੱਤ ਨੂੰ ਪੰਜ ਸਾਲ ਦੀ ਅਤੇ ਕੁੰਦਨ ਲਾਲ ਨੂੰ ਸੱਤ ਸਾਲ ਦੀ ਕੈਦ ਸੁਣਾਈ ਗਈ। ਭਗੌੜੇ ਹੋਇਆਂ ਵਿਚੋਂ ਭਗਵਤੀ ਚਰਨ ਮਈ 1930 ਵਿਚ ਬੰਬ ਫਟਣ ਨਾਲ ਇੱਕ ਹਾਦਸੇ ਦਾ ਸ਼ਿਕਾਰ ਹੋ ਗਿਆ ਅਤੇ ਚੰਦਰ ਸ਼ੇਖਰ ਆਜ਼ਾਦ ਫਰਵਰੀ 1931 ਵਿੱਚ ਇਲਾਹਾਬਾਦ ਦੇ ਆਜ਼ਾਦ ਪਾਰਕ ਵਿੱਚ ਹੋਏ ਇੱਕ ਪੁਲੀਸ ਮੁਕਾਬਲੇ ਅੰਦਰ ਮਾਰਿਆ ਗਿਆ।

ਫਾਂਸੀ ਦੀ ਸਜ਼ਾ ਸੁਣਾਈ ਜਾਣ ਮਗਰੋਂ ਵੀ ਕਾਨੂੰਨੀ ਲੜਾਈ ਬੰਦ ਨਾ ਹੋਈ। ਪ੍ਰਮੁਖ ਰਾਜਸੀ ਸ਼ਖ਼ਸੀਅਤਾਂ 'ਤੇ ਆਧਾਰਿਤ ਪ੍ਰਤੀਪੱਖ ਨੇ ਵਿਸ਼ੇਸ਼ ਨਿਆਂ-ਪ੍ਰੀਸ਼ਦ ਦੀ ਨਿਯੁਕਤੀ ਬਾਰੇ ਜਾਰੀ ਅਧਿਆਦੇਸ਼ ਦੀ ਕਾਨੂੰਨੀ ਹੈਸੀਅਤ ਨੂੰ ਲੈ ਕੇ ਅਤੇ ਦੁਨੀਆ ਨੂੰ ਭਾਰਤੀ ਸੁਤੰਤਰਤਾ ਸੰਗ੍ਰਾਮ ਬਾਰੇ ਜਾਣਕਾਰੀ ਦੇਣ ਅਤੇ ਪ੍ਰਚਾਰ ਦੇ ਉਦੇਸ਼ ਨਾਲ, ਪ੍ਰੀਵੀ ਕੌਂਸਲ ਵਿਚ ਅਪੀਲ ਦਾਇਰ ਕਰਨ ਦਾ ਫੈਸਲਾ ਕੀਤਾ। 10 ਫਰਵਰੀ, 1931 ਨੂੰ ਪ੍ਰੀਵੀ ਕੌਂਸਲ ਨੇ ਅਪੀਲ ਨਾ-ਮਨਜ਼ੂਰ ਕਰ ਦਿੱਤੀ। ਪੰਡਤ ਮਦਨ ਮੋਹਨ ਮਾਲਵੀਆ ਇਸ ਤੋਂ ਨਿਰਾਸ਼ ਨਹੀਂ ਹੋਇਆ ਅਤੇ ਉਸਨੇ 14 ਫਰਵਰੀ, 1931 ਨੂੰ ਵਾਇਸਰਾਏ ਦੇ ਅਪੀਲ ਪੇਸ਼ ਕਰਕੇ, ਇਨਸਾਨੀਅਤ ਦੇ ਨਾਤੇ ਮੌਤ ਦੀ ਸਜ਼ਾ ਨੂੰ ਉਮਰ ਭਰ ਦੇ ਦੇਸ਼-ਨਿਕਾਲੇ ਵਿਚ ਬਦਲਣ ਲਈ ਉਸ ਤੋਂ ਰਹਿਮ ਦੀ ਦੁਰਖ਼ਾਸਤ ਕੀਤੀ। ਜੀਵਨ ਲਾਲ, ਬਲਜੀਤ ਅਤੇ ਸ਼ਾਮ ਲਾਲ ਨੇ, 16 ਫਰਵਰੀ, 1931 ਨੂੰ ਹਾਈ ਕੋਰਟ ਵਿੱਚ ਜਿਸਮਾਨੀ ਹਾਜ਼ਰੀ ਸੰਬੰਧੀ ਰਿੱਟ ਦਾਖ਼ਿਲ ਕਰਕੇ, ਇਸ ਬਿਨਾ 'ਤੇ, ਆਪਣੀ ਕੈਦ ਅਤੇ ਸਜ਼ਾਏ-ਮੌਤ ਨੂੰ ਅਮਲੀ ਰੂਪ ਦੇਣ ਦੀ ਤਜਵੀਜ਼ ਦੀ ਕਾਨੂੰਨੀ ਹੈਸੀਅਤ ਨੂੰ ਚੁਣੌਤੀ ਦਿੱਤੀ ਕਿ ਉਹਨਾਂ ਨੂੰ ਫਾਂਸੀ ਲਾਉਣ ਦੀ ਅਸਲੀ ਤਾਰੀਖ਼ (ਅਕਤੂਬਰ, 1930 ਦੀ ਕੋਈ ਤਾਰੀਖ਼) ਲੰਘ ਚੁੱਕੀ ਹੈ ਅਤੇ ਨਿਆਂ-ਪ੍ਰੀਸ਼ਦ ਦੀ ਮਿਆਦ ਖ਼ਤਮ ਹੋ ਚੁੱਕੀ ਹੈ। ਇਹ ਰਿੱਟ ਵੀ ਨਾ-ਮਨਜ਼ੂਰ ਕਰ ਦਿੱਤੀ ਗਈ।

ਇਸਦੇ ਨਾਲ ਸਾਰੇ ਦੇਸ਼ ਵਿਚ ਸਨਸਨੀ ਫੈਲ ਗਈ। ਇਸਦੇ ਨਾਲ ਸੁਤੰਤਰਤਾ ਸੰਗ੍ਰਾਮੀਏ ਅੰਗਰੇਜ਼ਾਂ ਵਿਰੁੱਧ ਆਪਣੀ ਲੜਾਈ ਵਿੱਚ ਹੋਰ ਵੀ ਇੱਕ-ਜੁੱਟ ਹੋ ਗਏ।

ਸਰਕਾਰ ਨੇ ਫੈਸਲਾ ਕੀਤਾ ਕਿ 23 ਮਾਰਚ, 1930 ਨੂੰ ਸਜ਼ਾ ਦੀ ਤਾਮੀਲ ਕੀਤੀ ਜਾਵੇਗੀ। ਪੰਜਾਬ ਸਰਕਾਰ ਨੇ ਇੱਕ ਤਾਰ ਰਾਹੀਂ ਇਸ ਫੈਸਲੇ ਦੀ ਸੂਚਨਾ ਕੇਂਦਰ ਸਰਕਾਰ ਨੂੰ ਭੇਜੀ :

"23 ਮਾਰਚ ਦੀ ਸ਼ਾਮ ਨੂੰ ਸੱਤ ਵਜੇ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ ਫਾਂਸੀ ਦਿੱਤੀ ਜਾਵੇਗੀ। 24 ਮਾਰਚ ਨੂੰ ਤੜਕਸਾਰ ਲਾਹੌਰ ਵਿਖੇ ਇਸਦੀ ਖ਼ਬਰ ਜਾਰੀ

ਕਰ ਦਿੱਤੀ ਜਾਵੇਗੀ।"

ਉਹਨਾਂ ਨੂੰ ਰਾਤ ਦੇ ਹਨੇਰੇ ਵਿਚ ਬਾ-ਜ਼ਾਬਤਾ ਫਾਂਸੀ ਦੇ ਤਖ਼ਤੇ 'ਤੇ ਲਟਕਾਇਆ ਗਿਆ ਅਤੇ ਇਹ ਐਲਾਨ ਕੀਤਾ ਗਿਆ :

"ਜਨਤਾ ਨੂੰ ਸੂਚਨਾ ਦਿੱਤੀ-ਜਾਂਦੀ ਹੈ ਕਿ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ, ਜਿਹਨਾਂ ਨੂੰ ਕੱਲ੍ਹ ਸ਼ਾਮ (23 ਮਾਰਚ) ਨੂੰ ਫਾਂਸੀ ਦਿੱਤੀ ਗਈ ਸੀ, ਦੇ ਮ੍ਰਿਤ ਸਰੀਰ ਜੇਲ੍ਹ ਤੋਂ ਸਤਲੁਜ ਦੇ ਕੰਢੇ ਤੇ ਲਿਜਾ ਕੇ ਹਿੰਦੂ-ਸਿੱਖ ਰਹੁ-ਰੀਤਾਂ ਅਨੁਸਾਰ ਚਿਖਾ ਅਰਪਨ ਕਰ ਦਿੱਤੇ ਗਏ ਹਨ ਅਤੇ ਉਹਨਾਂ ਦੀ ਰਾਖ ਦਰਿਆ ਵਿਚ ਸੁੱਟ ਦਿੱਤੀ ਗਈ ਹੈ।"

ਇਹ ਸਭ ਕੁੱਝ ਉਦੋਂ ਹੋਇਆ ਜਦੋਂ ਗ੍ਰੇਟ ਬ੍ਰਿਟੇਨ ਵਿਚ ਲੇਬਰ ਸਰਕਾਰ ਸੱਤਾ ਵਿੱਚ ਸੀ। ਨਿਊਯਾਰਕ ਦੇ ਅਖ਼ਬਾਰ 'ਦੀ ਡੇਲੀ ਵਰਕਰ' ਨੇ ਟਿੱਪਣੀ ਕੀਤੀ :

"ਬਰਤਾਨਵੀ ਸਾਮਰਾਜਵਾਦ ਦੇ ਹਿਤ ਵਿੱਚ ਬਰਤਾਨਵੀ ਲੇਬਰ ਸਰਕਾਰ ਨੇ ਲਾਹੌਰ ਦੇ ਤਿੰਨ ਕੈਦੀਆਂ, ਭਾਰਤ ਦੀ ਆਜ਼ਾਦੀ ਦੇ ਘੁਲਾਟੀਆਂ, ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ ਫਾਂਸੀ ਦੇ ਦਿੱਤੀ ਹੈ। ਬਰਤਾਨਵੀ ਲੇਬਰ ਸਰਕਾਰ ਦਾ, ਆਰ. ਮੈਕਡੌਨਲਡ ਦੀ ਅਗਵਾਈ ਹੇਠ ਕੀਤਾ, ਇਹ ਸਭ ਤੋਂ ਭਿਆਨਕ ਕਰਮ ਹੈ। ਲੇਬਰ ਸਰਕਾਰ ਦੇ ਆਦੇਸ਼ 'ਤੇ ਇੱਕ ਸੋਚੀ-ਸਮਝੀ ਰਾਜਸੀ ਸਾਜ਼ਿਸ਼ ਅਧੀਨ ਤਿੰਨ ਭਾਰਤੀ ਕ੍ਰਾਂਤੀਕਾਰੀਆਂ ਨੂੰ ਫਾਹੇ ਲਾਉਣਾ ਇਹ ਸਪਸ਼ਟ ਕਰਦਾ ਹੈ ਕਿ ਬਰਤਾਨਵੀ ਸਾਮਰਾਜਵਾਦ ਦੀ ਰਾਖੀ ਲਈ ਮੈਕਡੌਨਲਡ ਸਰਕਾਰ ਕਿਸ ਹੱਦ ਤਕ ਜਾ ਸਕਦੀ ਹੈ।"

12 ਅਕਤੂਬਰ, 1930 ਨੂੰ ਜਵਾਹਰ ਲਾਲ ਨਹਿਰੂ ਨੇ ਇਸ ਝੂਠੇ ਮੁਕੱਦਮੇ ਅਤੇ ਭਗਤ ਸਿੰਘ ਦੇ ਹੌਸਲੇ ਤੇ ਕੁਰਬਾਨੀ ਬਾਰੇ ਆਪਣੇ ਭਾਸ਼ਨ ਵਿਚ ਆਖਿਆ :

"ਮੈਂ ਉਸਦੇ ਨਾਲ ਸਹਿਮਤ ਹੋਵਾਂ ਜਾਂ ਨਾ ਹੋਵਾਂ, ਪਰ ਮੇਰੇ ਮਨ ਵਿੱਚ ਭਗਤ ਸਿੰਘ ਵਰਗੇ ਆਦਮੀ ਦੀ ਦਿਲੇਰੀ ਅਤੇ ਕੁਰਬਾਨੀ ਦੀ ਬੜੀ ਕਦਰ ਹੈ। ਭਗਤ ਸਿੰਘ ਵਰਗਾ ਹੌਸਲਾ ਅਤਿਅੰਤ ਦੁਰਲਭ ਹੈ। ਜੇਕਰ ਵਾਇਸਰਾਏ ਸਾਡੇ ਤੋਂ ਇਹ ਆਸ ਕਰਦਾ ਹੈ ਕਿ ਅਸੀਂ ਇਸ ਬੇਮਿਸਾਲ ਹੌਸਲੇ ਦੀ ਅਤੇ ਇਸਦੇ ਪਿੱਛੇ ਲੁਕੇ ਮਹਾਨ ਉਦੇਸ਼ ਦੀ ਪ੍ਰਸੰਸਾ ਕਰਨੋਂ ਬਾਜ਼ ਰਹੀਏ, ਤਾਂ ਉਹ ਕਿਸੇ ਗਲਤ-ਫਹਿਮੀ ਵਿੱਚ ਹੈ। ਉਹ ਆਪਣੇ ਦਿਲ ਤੋਂ ਪੁੱਛੇ ਕਿ ਜੇ ਭਗਤ ਸਿੰਘ ਅੰਗਰੇਜ਼ ਹੁੰਦਾ ਤੇ ਉਸਨੇ ਇਹੋ ਕੁਝ ਅੰਗਰੇਜ਼ ਕੌਮ ਲਈ ਕੀਤਾ ਹੁੰਦਾ, ਤਾਂ ਉਸਨੂੰ ਕਿਵੇਂ ਲੱਗਣਾ ਸੀ।"

***ਸ਼ਹੀਦੋਂ ਕੀ ਚਿਤਾਓਂ ਪਰ ਲਗੇਂਗੇ ਹਰ ਬਰਸ ਮੇਲੇ,***
***ਵਤਨ ਪਰ ਮਰਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ।***

# ਐਮ. ਐਨ. ਰਾਏ

*(1887-1954)*

*ਐਮ. ਐਨ. ਰਾਏ ਦੇ ਨਾਂ ਨਾਲ ਪ੍ਰਸਿੱਧ ਮਨਵੇਂਦਰ ਨਾਥ ਰਾਏ ਦਾ ਜਨਮ 1887 ਵਿੱਚ ਹੋਇਆ। ਉਸਨੇ ਆਪਣਾ ਜੀਵਨ ਇਕ ਕ੍ਰਾਂਤੀਕਾਰੀ ਦੇ ਤੌਰ 'ਤੇ ਸ਼ੁਰੂ ਕੀਤਾ ਅਤੇ 1906 ਵਿਚ ਬੰਗਾਲ ਦੀ ਕ੍ਰਾਂਤੀਕਾਰੀ ਲਹਿਰ ਵਿਚ ਸ਼ਾਮਿਲ ਹੋ ਗਿਆ। ਉਹ ਦਸੰਬਰ, 1907 ਦੇ ਚਿੰਗਰੀਪੋਤਾ ਰੇਲਵੇ ਸਟੇਸ਼ਨ ਡਕੈਤੀ ਕਾਂਡ ਅਤੇ 1910 ਦੇ ਨੇਤ੍ਰ ਡਕੈਤੀ ਕਾਂਡ ਵਿੱਚ ਸ਼ਾਮਿਲ ਸੀ। 1910 ਦੇ ਹਾਵੜਾ ਸਾਜ਼ਿਸ਼ ਕੇਸ ਵਿੱਚ ਉਸਨੂੰ ਗ੍ਰਿਫ਼ਤਾਰ ਕਰ ਲਿਆ ਗਿਆ।*

*ਉਸਨੇ ਸਾਰੇ ਭਾਰਤ ਦਾ ਦੌਰਾ ਕੀਤਾ ਅਤੇ ਅੰਗਰੇਜ਼ੀ ਰਾਜ ਦਾ ਤਖ਼ਤਾ ਪਲਟਾਉਣ ਲਈ ਕ੍ਰਾਂਤੀਕਾਰੀ ਟੋਲੀਆਂ ਜੱਥੇਬੰਦ ਕੀਤੀਆਂ।*

*1915 ਵਿੱਚ ਭਾਰਤ ਤੋਂ ਰਵਾਨਾ ਹੋ ਕੇ ਉਸਨੇ ਇੰਡੋਨੇਸ਼ੀਆ, ਮਲਾਇਆ, ਚੀਨ, ਜਾਪਾਨ ਅਤੇ ਅਮਰੀਕਾ ਦਾ ਦੌਰਾ ਕੀਤਾ ਅਤੇ 1916 ਵਿੱਚ ਉਹ ਬਰਲਿਨ ਜਾ ਪੁੱਜਾ। ਉਹ 1916 ਤੋਂ 1917 ਤੱਕ ਅਮਰੀਕਾ ਰਿਹਾ। ਉਹ ਰੂਸ ਤੋਂ ਬਾਹਰ ਬਣਨ ਵਾਲੀ ਪਹਿਲੀ ਕਮਿਊਨਿਸਟ ਪਾਰਟੀ 'ਮੈਕਸੀਕਨ ਸੋਸ਼ਲਿਸਟ ਪਾਰਟੀ' ਦਾ ਮੈਂਬਰ ਬਣਿਆ। ਉਹ ਸਪੇਨ, ਬਰਲਿਨ ਅਤੇ ਮਾਸਕੋ ਵੀ ਗਿਆ ਅਤੇ 1920 ਵਿੱਚ ਲੈਨਿਨ ਨੂੰ ਮਿਲਿਆ। ਉਹ ਕਮਿਊਨਿਸਟ ਅੰਤਰ-ਰਾਸ਼ਟਰੀ ਕਾਨਫਰੰਸ ਦੇ ਦੂਜੇ ਇਜਲਾਸ ਦਾ ਸਰਗਰਮ ਮੈਂਬਰ ਅਤੇ ਮਾਰਕਸੀ ਬਿਓਰੋ ਦਾ ਸਦੱਸ ਸੀ। ਉਹ ਬੜਾ ਭਾਰੀ ਵਿੱਦਵਾਨ ਅਤੇ ਭਰਵਾਂ ਲਿਖਾਰੀ ਸੀ। ਉਸਨੇ 1927 ਤੋਂ ਲੈ ਕੇ ਮਾਰਕਸਿਜ਼ਮ, ਕ੍ਰਾਂਤੀ, ਪੁਨਰ ਜਾਗਰਣ, ਵਿਗਿਆਨ ਅਤੇ ਇਤਿਹਾਸ ਸੰਬੰਧੀ ਕਈ ਪੁਸਤਕਾਂ ਲਿਖੀਆਂ।*

*ਉਸਨੇ ਅੰਗਰੇਜ਼ਾਂ ਵਿਰੁੱਧ ਗਤੀਵਿਧੀਆਂ ਵਿੱਚ ਸਰਗਰਮ ਹਿੱਸਾ ਲਿਆ ਅਤੇ ਆਪ ਵੀ ਅਜਿਹੀਆਂ ਗਤੀਵਿਧੀਆਂ ਜੱਥੇਬੰਦ ਕੀਤੀਆਂ। 1929 ਵਿੱਚ ਉਸਨੂੰ ਕਮਿਊਨਿਸਟ ਇੰਟਰਨੈਸ਼ਨਲ ਵਿੱਚੋਂ ਬਾਹਰ ਕੱਢ ਦਿੱਤਾ ਗਿਆ। 1930 ਵਿੱਚ ਉਹ ਭਾਰਤ ਮੁੜਿਆ ਅਤੇ 1931 ਵਿੱਚ ਉਸਨੂੰ ਗ੍ਰਿਫ਼ਤਾਰ ਕਰ ਲਿਆ ਗਿਆ। 1932 ਵਿੱਚ ਉਸਨੂੰ ਬਾਰਾਂ ਸਾਲ ਕੈਦ ਦੀ ਸਜ਼ਾ ਹੋਈ, ਜਿਸਨੂੰ ਮਗਰੋਂ ਉਚੇਰੀ ਅਦਾਲਤ ਨੇ ਘਟਾ ਕੇ ਛੇ ਸਾਲ ਕਰ ਦਿੱਤਾ।*

*ਉਸਨੇ ਪੰਜ ਸਾਲ ਬਰਤਾਨਵੀ ਜ਼ੇਲਾਂ ਵਿੱਚ ਕੱਟੇ। ਰਿਹਾਅ ਹੋਣ 'ਤੇ ਉਹ ਇੰਡੀਅਨ ਨੈਸ਼ਨਲ ਕਾਂਗਰਸ ਵਿੱਚ ਸ਼ਾਮਿਲ ਹੋ ਗਿਆ। ਦੂਜੇ ਵਿਸ਼ਵ ਯੁੱਧ ਦੌਰਾਨ ਇੰਡੀਅਨ ਨੈਸ਼ਨਲ ਕਾਂਗਰਸ ਦੇ ਅੰਗਰੇਜ਼ ਸਰਕਾਰ ਦੀ ਮਦਦ ਕਰਨ ਬਾਰੇ ਵਿਵਾਦ ਪੂਰਨ ਮਸਲੇ 'ਤੇ ਉਸਨੇ ਇਸਤੀਫ਼ਾ ਦੇ ਦਿੱਤਾ।*

*ਉਸਨੇ 'ਰੈਡੀਕਲ ਹਯੂਮਨਿਸਟ ਪਾਰਟੀ' ਬਣਾਈ ਤੇ ਆਪਣਾ ਪਰਚਾ ਕੱਢਿਆ। ਉਹ 50*



ਐਮ. ਐਨ. ਰਾਏ

ਤੋਂ ਵੱਧ ਪੁਸਤਕਾਂ ਦਾ ਲੇਖਕ ਹੈ, ਜਿਹਨਾਂ ਵਿੱਚ 'ਦਲੀਲ, ਕ੍ਰਾਂਤੀ ਅਤੇ ਰੁਮਾਂਸਵਾਦ', 'ਇਸਲਾਮ ਦੀ ਇਤਿਹਾਸਕ ਭੂਮਿਕਾ', 'ਚੀਨ ਵਿੱਚ ਮੇਰੇ ਅਨੁਭਵ' ਅਤੇ ਹੋਰ ਕਈ ਪੁਸਤਕਾਂ ਸ਼ਾਮਲ ਹਨ। ਹੁਣ ਇਹਨਾਂ ਪੁਸਤਕਾਂ ਨੂੰ ਆਕਸਫੋਰਡ ਯੂਨੀਵਰਸਿਟੀ ਪ੍ਰੈਸ (ਇੰਡੀਆ) ਵਲੋਂ 'ਐਮ. ਐਨ. ਰਾਏ ਗ੍ਰੰਥਾਵਲੀ' ਦੇ ਰੂਪ ਵਿੱਚ ਛਾਪਿਆ ਜਾ ਰਿਹਾ ਹੈ।

# ਐਮ. ਐਨ. ਰਾਏ

# ਕ੍ਰਾਂਤੀ ਵਿਰੁੱਧ ਇੱਕ ਮੁਕੱਦਮਾ

(1931)

*"ਮੈਂ ਉਸਦੀ ਵਿਲੱਖਣ ਵਿਦਵੱਤਾ ਕਾਰਣ ਉਸ ਵੱਲ ਰੁਚਿਤ ਹੋਇਆ। ਮੈਂ ਉਸ ਵੱਲ ਇਸ ਲਈ ਰੁਚਿਤ ਹੋਇਆ ਕਿ ਸਾਰੇ ਉਸਨੂੰ ਧੋਖਾ ਦੇ ਗਏ ਸਨ ਤੇ ਉਹ ਬਿਲਕੁਲ ਇਕੱਲਾ ਰਹਿ ਗਿਆ ਸੀ। ਕੁਦਰਤੀ ਤੌਰ 'ਤੇ ਅੰਗਰੇਜ਼ ਸਰਕਾਰ ਉਸਦੇ ਪਿੱਛੇ ਪਈ ਹੋਈ ਸੀ। ਰਾਸ਼ਟਰਵਾਦੀ ਭਾਰਤ ਨੂੰ ਉਸ ਵਿੱਚ ਕੋਈ ਦਿਲਚਸਪੀ ਨਹੀਂ ਸੀ ਅਤੇ ਭਾਰਤ ਵਿੱਚ ਆਪਣੇ ਆਪ ਨੂੰ ਕਮਿਊਨਿਸਟ ਅਖਵਾਉਣ ਵਾਲਿਆਂ ਨੇ ਉਸਨੂੰ ਗੱਦਾਰ ਕਹਿ ਕੇ ਭੰਡ ਦਿੱਤਾ ਸੀ . . ."*

*ਜਵਾਹਰ ਲਾਲ ਨਹਿਰੂ — ਆਪਣੀ ਆਤਮਕਥਾ ਵਿੱਚ*

ਬਰਤਾਨਵੀ ਸ਼ਾਸਕਾਂ ਨੇ ਭਾਰਤ ਵਿੱਚ ਕਮਿਊਨਿਸਟ ਪਾਰਟੀ ਅਤੇ ਟ੍ਰੇਡ ਯੂਨੀਅਨ ਲਹਿਰ ਨੂੰ ਕੁਚਲਣ ਲਈ ਪਹਿਲਾ ਭਰਪੂਰ ਵਾਰ ਉਦੋਂ ਕੀਤਾ ਜਦੋਂ ਉਸਨੇ 'ਕਾਨਪੁਰ ਸਾਜ਼ਿਸ਼ ਕਾਂਡ' ਬਾਰੇ ਮੁਕੱਦਮਾ ਚਲਾਇਆ, ਜਿਸ ਵਿੱਚ ਐਨ. ਬੀ. ਦਾਸਗੁਪਤਾ, ਐਮ. ਐਸ. ਉਸਮਾਨੀ, ਐਮ. ਅਹਿਮਦ ਅਤੇ ਐਸ. ਏ. ਡਾਂਗੇ ਨੂੰ ਦੋਸ਼ੀ ਬਣਾ ਕੇ, 20 ਮਈ, 1924 ਨੂੰ ਚਾਰ ਸਾਲ ਦੀ ਕੈਦ ਬਾਮਸ਼ੱਕਤ ਦੀ ਸਜ਼ਾ ਸੁਣਾ ਦਿੱਤੀ। ਮੁੱਖ ਦੋਸ਼ੀ ਐਮ. ਐਨ. ਰਾਏ ਭਾਰਤ ਤੋਂ ਬਾਹਰ ਗਿਆ ਹੋਇਆ ਸੀ, ਇਸ ਲਈ ਨਾ ਉਸਦੇ ਵਿਰੁੱਧ ਮੁਕੱਦਮਾ ਚਲਾਇਆ ਜਾ ਸਕਿਆ ਤੇ ਨਾ ਉਸਨੂੰ ਸਜ਼ਾ ਦਿੱਤੀ ਜਾ ਸਕੀ। ਉਸਦੇ ਵਿਰੁੱਧ ਮੁਕੱਦਮੇ ਨੂੰ 'ਫਿਰ ਕਦੀ' 'ਤੇ ਉਠਾ ਦਿੱਤਾ ਗਿਆ।

10 ਮਈ, 1924 ਨੂੰ ਸੈਸ਼ਨ ਅਦਾਲਤ ਵਿੱਚ ਹੋਈ ਬਹਿਸ ਦੇ ਮੁੱਕਣ 'ਤੇ ਅਤੇ ਕਾਨ੍ਹਪੁਰ ਮੁਕੱਦਮੇ ਦਾ ਫ਼ੈਸਲਾ ਸੁਣਾਏ ਜਾਣ ਤੋਂ ਪਹਿਲਾਂ, ਸਰਕਾਰੀ ਵਕੀਲ ਲੈਫਟੀਨੈਂਟ ਕਰਨਲ ਸੀਸਿਲ ਕੇ. ਨੇ ਜ਼ਿਲ੍ਹਾ ਮੈਜਿਸਟ੍ਰੇਟ ਨੂੰ ਐਮ. ਐਨ. ਰਾਏ ਦੀ ਗ੍ਰਿਫ਼ਤਾਰੀ ਦੇ ਵਰੰਟ ਜਾਰੀ ਕਰਨ ਦੀ ਦਰਖ਼ਾਸਤ ਦਿੱਤੀ। ਪੂਰਬ-ਅਨੁਮਾਨ ਇਹ ਸੀ ਕਿ ਤਾਮੀਲ ਲਈ ਵਰੰਟ ਇੰਗਲੈਂਡ ਭੇਜੇ ਜਾਣਗੇ ਕਿਉਂਕਿ ਸਕਾਟਲੈਂਡ ਯਾਰਡ ਦੀ ਸੂਚਨਾ ਅਨੁਸਾਰ ਐਮ. ਐਨ. ਰਾਏ ਇੰਗਲੈਂਡ ਅਤੇ ਯੋਰਪ ਮਹਾਂਦੀਪ ਆਉਣ ਵਾਲਾ ਸੀ।

ਐਮ. ਐਨ. ਰਾਏ ਦਸੰਬਰ, 1930 ਵਿੱਚ ਚੁੱਪਚਾਪ ਭਾਰਤ ਮੁੜ ਆਇਆ। ਉਸਦੇ

ਬੰਬਈ ਪਰਤਣ 'ਤੇ ਅੰਗਰੇਜ਼ ਅਧਿਕਾਰੀਆਂ ਨੇ ਉਸਨੂੰ ਕਾਬੂ ਕਰਨ ਦੀਆਂ ਸਿਰਤੋੜ ਕੋਸ਼ਿਸ਼ਾਂ ਕੀਤੀਆਂ ਕਿਉਂਕਿ ਇੱਕ ਖ਼ੁਫ਼ੀਆ ਪੁਲੀਸ ਦੇ ਅਫਸਰ ਦੇ ਮਗਰੋਂ ਦੱਸੇ ਅਨੁਸਾਰ, ਉਸਨੂੰ ਇਕੋ ਇੱਕ ਅਜਿਹਾ ਆਦਮੀ ਸਮਝਿਆ ਜਾਂਦਾ ਸੀ ਜੋ ਕਮਿਊਨਿਜ਼ਮ ਨੂੰ ਭਾਰਤ ਵਿਚ ਅਸਲੀ ਖ਼ਤਰੇ ਦਾ ਰੂਪ ਦੇ ਸਕਦਾ ਸੀ। ਇਸ ਸਮੇਂ ਦੌਰਾਨ ਭਾਰਤ ਵਿੱਚ ਕਮਿਊਨਿਸਟ ਗਤੀਵਿਧੀਆਂ ਬਾਰੇ ਰੀਵੀਊ ਕਰਦਿਆਂ ਗੁਪਤਚਰ ਵਿਭਾਗ ਦੀ ਇੱਕ ਰਿਪੋਰਟ ਵਿੱਚ ਇਹ ਸਵੀਕਾਰ ਕੀਤਾ ਗਿਆ ਕਿ ਬਾਵਜੂਦ ਇਸਦੇ ਕਿ ਪੁਲੀਸ ਬਹੁਤ ਬੁਰੀ ਤਰ੍ਹਾਂ ਨਾਲ ਉਸਦੇ ਪਿੱਛੇ ਪਈ ਹੋਈ ਹੈ, ਐਮ. ਐਨ. ਰਾਏ ਬੜੀ ਵੱਡੀ ਸ਼ੈਤਾਨੀ ਕਰ ਗਿਆ ਹੈ। ਆਪਣੇ ਹੱਥ ਆਏ ਸੱਤਾਂ ਮਹੀਨਿਆਂ ਦੇ ਸੰਖੇਪ ਸਮੇਂ ਦੌਰਾਨ ਹੀ ਰਾਏ ਨੇ ਭਾਰਤ ਦੇ ਵਿਭਿੰਨ ਭਾਗਾਂ ਵਿਚ ਪ੍ਰਮੁਖ ਕਾਂਗਰਸੀਆਂ ਸਮੇਤ ਬਹੁਤ ਸਾਰੇ ਲੋਕਾਂ ਨੂੰ ਆਪਣੀ ਵਿਚਾਰਧਾਰਾ ਦਾ ਸਮਰਥਕ ਬਣਾ ਲਿਆ। ਰਿਪੋਰਟ ਵਿੱਚ ਅੱਗੇ ਲਿਖਿਆ ਹੈ ਕਿ ਸਦਾ ਤੋਂ ਹੀ ਯਥਾਰਥਵਾਦੀ ਰਾਏ ਸ਼ਾਇਦ ਸਿਰਫ਼ ਡਾ. ਜੀ. ਐਮ. ਅਧਿਕਾਰੀ ਤੋਂ ਛੁੱਟ ਹੋਰ ਸਾਰੇ ਭਾਰਤੀ ਕਮਿਊਨਿਸਟ ਨੇਤਾਵਾਂ ਨਾਲੋਂ ਕਿਤੇ ਵੱਡੇ ਕੱਦ ਦਾ ਹੈ ਅਤੇ ਅਖੀਰ ਉਸ ਦੀ 'ਖਤਰਨਾਕ ਅਤਿਵਾਦੀ ਖੱਬੇ ਪੱਖੀ ਨੀਤੀ' ਤੋਂ ਦੂਰ ਰਹਿਣ ਬਾਰੇ ਨਿਰੰਤਰ ਚਿਤਾਵਨੀਆਂ ਨੇ ਕਮਿਊਨਿਸਟ ਪਾਰਟੀ ਆਫ਼ ਇੰਡੀਆ ਦੀਆਂ ਸੰਕੀਰਣ ਨੀਤੀਆਂ ਦੇ ਮੁਕਾਬਲੇ ਕਿਤੇ ਵੱਧ ਲੋਕਾਂ ਨੂੰ ਕਮਿਊਨਿਸਟ ਬਣਾ ਦੇਣਾ ਹੈ। ਇਹ ਮਹਿਸੂਸ ਕੀਤਾ ਜਾ ਰਿਹਾ ਸੀ ਕਿ ਉਸਨੂੰ ਸਜ਼ਾ ਹੋਣ ਨਾਲ ਰਾਜਸੀ ਖੇਤਰ ਵਿਚੋਂ ਪੂੰਜੀਵਾਦ, ਸਰਮਾਇਦਾਰੀ ਅਤੇ ਜਾਗੀਰਦਾਰੀ ਦੇ ਇੱਕ ਖ਼ਤਰਨਾਕ ਦੁਸ਼ਮਣ ਦਾ ਸਫ਼ਾਇਆ ਹੋ ਜਾਵੇਗਾ ਅਤੇ ਇਸਦੇ ਨਾਲ ਸਾਧਾਰਨ ਭਾਰਤੀ ਕਮਿਊਨਿਜ਼ਮ ਨੂੰ ਇਕ ਹੋਰ ਧੱਕਾ ਪੁਚਾਇਆ ਜਾ ਸਕੇਗਾ।

ਭਾਰਤੀ ਪੁਲੀਸ ਨੇ ਜੋ ਸਿਰਤੋੜ ਮਿਹਨਤ ਰਾਏ ਨੂੰ ਫੜਣ ਲਈ ਕੀਤੀ, ਓਨੀ ਮਿਹਨਤ ਉਸਨੇ ਸ਼ਾਇਦ ਹੀ ਪਹਿਲਾਂ ਕਦੀ ਕੀਤੀ ਹੋਵੇ। ਉਸਦੇ ਭਾਰਤ ਆਉਣ ਦੇ ਕੁੱਝ ਦਿਨਾਂ ਦੇ ਅੰਦਰ ਹੀ ਅਧਿਕਾਰੀਆਂ ਨੂੰ ਉਸਦੀ ਮੌਜੂਦਗੀ ਬਾਰੇ ਸ਼ਕ ਹੋ ਗਿਆ ਸੀ। ਮਾਰਚ ਦੇ ਅੰਤਮ ਦਿਨਾਂ ਵਿੱਚ ਰਾਏ ਆਖਦਾ ਹੁੰਦਾ ਸੀ ਕਿ ਮਾਹੌਲ ਬਹੁਤ ਗਰਮ ਹੋ ਚੁੱਕਾ ਹੈ ਅਤੇ ਸਿੱਟੇ ਵੱਜੋਂ ਉਸਨੂੰ ਹਰ ਸਮੇਂ ਤੋਰਾ ਪਾਈ ਰੱਖਣਾ ਚਾਹੀਦਾ ਹੈ। ਕੁੱਝ ਦਿਨਾਂ ਮਗਰੋਂ ਉਸਨੇ ਕਰਾਚੀ ਤੋਂ ਲਿਖਿਆ ਕਿ ਕਿਸੇ ਵੀ ਜ਼ਰੂਰੀ ਢੰਗ ਨਾਲ 'ਖ਼ਤਰੇ' ਨੂੰ ਜੜ੍ਹੋਂ ਪੁੱਟਣ ਦੇ ਆਪਣੇ ਕ੍ਰਾਂਤੀਕਾਰੀ ਫ਼ਰਜ਼ ਨੂੰ ਪਛਾਨਣ ਵਾਲੇ ਸਰਕਾਰੀ ਕਮਿਊਨਿਸਟਾਂ ਦੀਆਂ ਸੇਵਾਵਾਂ ਸਦਕਾ 'ਭੇਤ ਪੂਰੀ ਤਰ੍ਹਾਂ ਖੁੱਲ੍ਹ ਚੁੱਕਾ ਹੈ।' ਇਸੇ ਸਮੇਂ ਕਮਿਊਨਿਸਟ ਪਾਰਟੀ ਰਾਏ 'ਤੇ ਭਗੌੜਾ ਹੋਣ ਦਾ ਇਲਜ਼ਾਮ ਲਾ ਰਹੀ ਸੀ ਅਤੇ ਉਸ 'ਤੇ 'ਬੋਲਸ਼ਵਿਕ ਸੋਨੇ' ਨੂੰ ਹੜਪ ਲੈਣ ਦਾ ਦੋਸ਼ ਧਰ ਰਹੀ ਸੀ।

ਪੁਲੀਸ ਦੀਆਂ ਨਿਸ਼ਚੇ ਭਰਪੂਰ ਕੋਸ਼ਿਸ਼ਾਂ ਦੇ ਬਾਵਜੂਦ ਕਈ ਮਹੀਨੇ ਰਾਏ ਪੁਲੀਸ ਨੂੰ ਚਕਮਾ ਵੀ ਦਿੰਦਾ ਰਿਹਾ ਅਤੇ ਆਪਣੇ ਨਿਸ਼ਾਨੇ ਦੀ ਪ੍ਰਾਪਤੀ ਵਿਚ ਸ਼ਲਾਘਾਯੋਗ ਪ੍ਰਗਤੀ ਵੀ ਕਰਦਾ ਰਿਹਾ। ਇਕ ਸਮਕਾਲੀ ਅਖ਼ਬਾਰੀ ਰਿਪੋਰਟ ਵਿੱਚ ਦਰਜ ਹੈ ਕਿ ਕਈ ਵਾਰੀ ਉਹ ਗ੍ਰਿਫ਼ਤਾਰ ਹੋਣ ਤੋਂ ਵਾਲ-ਵਾਲ ਬਚਿਆ ਹੈ ਅਤੇ ਜੇਕਰ ਰਾਏ ਕੋਲ ਹੈਰਾਨ ਕਰਨ ਵਾਲੀ ਚਲਾਕੀ ਨਾ ਹੁੰਦੀ ਤਾਂ ਉਸਨੇ ਭਾਰਤ ਪੁੱਜਣ ਦੇ ਇਕ ਹਫ਼ਤੇ ਅੰਦਰ ਹੀ ਫੜਿਆ ਜਾਣਾ ਸੀ। ਅਖੀਰ 21 ਜੁਲਾਈ, 1931 ਨੂੰ ਉਸਨੂੰ ਬੰਬਈ ਤੋਂ

ਗ੍ਰਿਫ਼ਤਾਰ ਕਰ ਹੀ ਲਿਆ ਗਿਆ।

ਕਾਨ੍ਹਪੁਰ ਕਾਂਡ ਬਾਰੇ ਮੁਕੱਦਮੇ ਅੰਦਰ 1924 ਵਿੱਚ ਉਸਦੇ ਨਾਂ ਜਾਰੀ ਹੋਏ ਵਰੰਟਾਂ ਦੇ ਆਧਾਰ 'ਤੇ ਉਸਨੂੰ ਮੁਕੱਦਮਾ ਭੁਗਤਣ ਲਈ ਕਾਨ੍ਹਪੁਰ ਭੇਜ ਦਿੱਤਾ ਗਿਆ। ਮੁਕੱਦਮੇ ਲਈ ਕਾਨ੍ਹਪੁਰ ਦੀ ਚੋਣ ਮੁਢੋਂ ਹੀ ਇਹ ਸੋਚ ਕੇ ਕੀਤੀ ਗਈ ਸੀ ਕਿ ਉੱਥੇ ਨਾ ਨਿਆਂ-ਪ੍ਰਿਸ਼ਦ ਦੇਣੀ ਪਵੇਗੀ ਤੇ ਨਾ ਮੁਜ਼ਾਹਰੇ ਹੋ ਸਕਣਗੇ। ਪਹਿਲਾਂ ਉਸਨੂੰ ਮੈਜਿਸਟ੍ਰੇਟ ਸਾਮ੍ਹਣੇ ਪੇਸ਼ ਕੀਤਾ ਗਿਆ, ਜਿਸਨੇ ਉਸਨੂੰ ਸੈਸ਼ਨ ਸਪੁਰਦ ਕਰ ਦਿੱਤਾ।

ਬਰਤਾਨਵੀ ਗੁਪਤਚਰ ਸੇਵਾ ਵਿੱਚ ਬੋਲਸ਼ਵਿਕ ਵਿਰੋਧੀ ਬਿਓਰੇ ਦੇ ਮੁਖੀ ਲੈਫਟੀਨੈਂਟ ਕਰਨਲ ਸੀਸਿਲ ਕੇ. ਨੇ ਫ਼ਰਦ ਜੁਮਰ ਤਿਆਰ ਕੀਤੀ। ਮੁਕੱਦਮੇ ਦੀ ਕਾਰਵਾਈ ਮੁਦਈ ਪੱਖ ਦੇ ਮੁੱਖ ਵਕੀਲ ਸ੍ਰੀ ਰੋਜ਼ ਐਲਸਟਨ ਦੇ ਅਦਾਲਤ ਨੂੰ ਫ਼ਰਦ ਜੁਰਮ ਪੜ੍ਹ ਕੇ ਸੁਣਾਉਣ ਨਾਲ ਅਰੰਭ ਹੋਈ। ਫ਼ਰਦ ਜੁਰਮ ਨਿਮਨ-ਲਿਖਤ ਸੀ।

[1] ਇਹ ਕਿ ਯੋਰਪ ਵਿੱਚ ਕਮਿਊਨਿਸਟ ਇੰਟਰਨੈਸ਼ਨਲ ਨਾਂ ਦੀ ਇਕ ਕ੍ਰਾਂਤੀਕਾਰੀ ਸੰਸਥਾ ਮੌਜੂਦ ਹੈ।

[2] ਇਹ ਕਿ ਉਕਤ ਸੰਸਥਾ ਦਾ ਇੱਕ ਵਿਭਾਗ 'ਥਰਡ ਕਮਿਊਨਿਸਟ ਇੰਟਰਨੈਸ਼ਨਲ' ਦੀ ਕਾਰਜਕਾਰੀ ਸੰਮਤੀ ਦੇ ਨਾਂ 'ਤੇ ਕੰਮ ਕਰਦਾ ਹੈ ਤੇ ਉਸਦਾ ਇੱਕ ਉਦੇਸ਼ ਪੂਰਬੀ ਦੇਸ਼ਾਂ ਅੰਦਰ ਸੰਬੰਧਤ ਸੰਸਥਾਵਾਂ ਕਾਇਮ ਕਰਨਾ ਹੈ।

[3] ਇਹ ਕਿ ਸੰਨ 1921 ਵਿੱਚ ਕਿਸੇ ਸਮੇਂ ਉਕਤ ਵਿਭਾਗ ਨੇ ਬਰਤਾਨਵੀ ਭਾਰਤ ਵਿੱਚ ਆਪਣੀ ਸੰਸਥਾ ਦੀ ਇਕ ਸ਼ਾਖ ਮਨਵੇਂਦਰ ਨਾਥ ਰਾਏ (ਐਮ. ਐਨ. ਰਾਏ) ਨਾਂ ਦੇ ਇੱਕ ਵਿਅਕਤੀ ਅਧੀਨ ਕਾਇਮ ਕਰਨ ਦਾ ਇਰਾਦਾ ਕੀਤਾ, ਜੋ ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਉਸ ਸਮੇਂ ਬਰਲਿਨ ਰਹਿੰਦਾ ਸੀ।

[4] ਇਹ ਕਿ ਸੰਸਥਾ ਦੀਆਂ ਉਕਤ ਸ਼ਾਖਾਵਾਂ ਉਕਤ ਢੰਗ ਨਾਲ ਕਾਇਮ ਕਰਨ ਦਾ ਪ੍ਰਯੋਜਨ ਬਾਦਸ਼ਾਹ ਸਲਾਮਤ ਨੂੰ ਬਰਤਾਨਵੀ ਭਾਰਤ ਵਿਚੋਂ ਸੱਤਾ-ਵਿਹੀਨ ਕਰਨਾ ਸੀ।

[5] ਇਹ ਕਿ ਉਕਤ ਇਰਾਦੇ ਨੂੰ ਅਮਲੀ ਰੂਪ ਦੇਣ ਲਈ ਬਰਤਾਨਵੀ ਭਾਰਤ ਤੋਂ ਬਾਹਰ ਵੱਖੋ ਵੱਖ ਥਾਵਾਂ 'ਤੇ ਰਹਿ ਰਹੇ ਉਕਤ ਮਨਵੇਂਦਰ ਨਾਥ ਰਾਏ ਅਤੇ ਪਹਿਲਾਂ ਪੇਸ਼ ਕੀਤੇ ਗਏ ਮੁਲਜ਼ਿਮਾਂ ਨੇ ਆਪੋ ਵਿੱਚੀਂ ਅਤੇ ਹੋਰਨਾਂ ਲੋਕਾਂ ਨਾਲ ਪੱਤਰ-ਵਿਹਾਰ ਕਰਕੇ ਉਕਤ ਮਕਸਦ ਦੇ ਲਈ, ਭਾਵ ਬਰਤਾਨਵੀ ਭਾਰਤ ਵਿੱਚੋਂ ਬਾਦਸ਼ਾਹ ਸਲਾਮਤ ਦੀ ਪ੍ਰਭੁਸੱਤਾ ਮੁਕਾਉਣ ਲਈ, ਸਾਰੇ ਬਰਤਾਨਵੀ ਭਾਰਤ ਅੰਦਰ ਉਕਤ ਸੰਸਥਾ ਦੀਆਂ ਸ਼ਾਖਾਵਾਂ ਕਾਇਮ ਕਰਨ ਦੀ ਸਾਜ਼ਿਸ਼ ਕੀਤੀ।

[6] ਇਹ ਕਿ ਉਕਤ ਮਕਸਦ ਦੀ ਪੂਰਤੀ ਲਈ ਇਹ ਫ਼ੈਸਲਾ ਕੀਤਾ ਗਿਆ ਕਿ ਉਕਤ ਅਤੇ ਹੋਰਨਾਂ ਮੁਲਜ਼ਿਮਾਂ ਦੀ ਅਗਵਾਈ ਹੇਠ ਚਲ ਰਹੀ ਕਾਮਾ ਕਿਰਤੀ ਸਭਾ ਜਾਂ ਪੀਪਲਜ਼ ਪਾਰਟੀ ਨੂੰ ਇਸਤੇਮਾਲ ਕੀਤਾ ਜਾਵੇ।

[7] ਇਹ ਕਿ ਉਕਤ ਸਭਾ ਨੂੰ ਕ੍ਰਾਂਤੀਕਾਰੀ ਸੰਸਥਾ ਅਰਥਾਤ ਉਕਤ ਕਮਿਊਨਿਸਟ

ਇੰਟਰਨੈਸ਼ਨਲ ਦੀ ਸਹਾਇਤਾ ਨਾਲ ਅਤੇ ਉਸੇ ਦੇ ਦਿਸ਼ਾ-ਨਿਰਦੇਸ਼ ਅਧੀਨ ਚਲਾਇਆ ਜਾਣਾ ਸੀ, ਤਾਂ ਜੋ ਉਸਨੂੰ ਇੱਕ ਹਿੰਸਾਤਮਕ ਕ੍ਰਾਂਤੀ ਦੇ ਹਥਿਆਰ ਵੱਜੋਂ ਵਰਤ ਕੇ ਭਾਰਤ ਨੂੰ ਬ੍ਰਿਟਿਸ਼ ਸਾਮਰਾਜ ਨਾਲੋਂ ਬਿਲਕੁਲ ਵੱਖ ਕੀਤਾ ਜਾ ਸਕੇ ਅਤੇ ਇਸ ਤਰ੍ਹਾਂ ਨਾਲ ਬਰਤਾਨਵੀ ਭਾਰਤ ਵਿੱਚ ਬਾਦਸ਼ਾਹ ਸਲਾਮਤ ਨੂੰ ਉਸਦੀ ਪ੍ਰਭੁਸੱਤਾ ਤੋਂ ਵਾਂਝਿਆਂ ਕੀਤਾ ਜਾ ਸਕੇ।

[8] ਇਹ ਕਿ ਉੱਪਰ ਬਿਆਨ ਕੀਤੇ ਮਕਸਦ ਲਈ ਉਕਤ ਕਾਮਾ ਕਿਰਤੀ ਸਭਾ ਅਤੇ ਪੀਪਲਜ਼ ਪਾਰਟੀ ਦਾ ਯਕੀਨੀ ਸਹਿਯੋਗ ਪ੍ਰਾਪਤ ਕਰਨ ਦੇ ਉਦੇਸ਼ ਨਾਲ ਇੱਕ ਅਜਿਹਾ ਆਰਥਿਕ ਪ੍ਰੋਗਰਾਮ ਉਲੀਕਿਆ ਗਿਆ, ਜਿਸ ਵੱਲ ਕਿਸਾਨ ਅਤੇ ਮਜ਼ਦੂਰ ਖਿੱਚੇ ਆਉਣ ਅਤੇ ਇਸ ਢੰਗ ਨਾਲ ਇੱਕ ਅਜਿਹੀ ਜੱਥੇਬੰਦੀ ਤਿਆਰ ਕੀਤੀ ਜਾ ਸਕੇ ਜੋ ਉਕਤ ਮਨਵੇਂਦਰ ਨਾਥ ਰਾਏ ਅਨੁਸਾਰ ਕਾਨੂੰਨੀ ਟੀਚੇ ਦੇ ਨਾਲ-ਨਾਲ ਗ਼ੈਰ-ਕਾਨੂੰਨੀ ਟੀਚਾ ਵੀ ਰਖਦੀ ਹੋਵੇ।

[9] ਇਹ ਕਿ ਉਕਤ ਮਕਸਦ ਦੀ ਪੂਰਤੀ ਲਈ ਹੋਰ ਸਾਧਨ ਇਕੱਠੇ ਕਰਨ ਦੇ ਉਦੇਸ਼ ਨਾਲ ਇੰਡੀਅਨ ਨੈਸ਼ਨਲ ਕਾਂਗਰਸ 'ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਦਾ ਫੈਸਲਾ ਵੀ ਕੀਤਾ ਗਿਆ।

[10] ਇਹ ਕਿ ਉਕਤ ਮਕਸਦ ਨੂੰ ਪੂਰਾ ਕਰਨ ਲਈ ਹੋਰ ਸਾਧਨ ਇਕੱਠੇ ਕਰਨ ਦੇ ਉਦੇਸ਼ ਨਾਲ ਉਕਤ ਮਨਵੇਂਦਰ ਨਾਥ ਰਾਏ, ਦੂਜੇ ਮੁਲਜ਼ਿਮਾਂ ਅਤੇ ਹੋਰਨਾਂ ਨੇ ਬਰਤਾਨਵੀ ਭਾਰਤ ਵਿੱਚ ਕ੍ਰਾਂਤੀਕਾਰੀ ਕਿਸਮ ਦੀਆਂ ਅਖਬਾਰਾਂ, ਪੈਂਫਲਟ ਅਤੇ ਗਸ਼ਤੀ ਚਿੱਠੀਆਂ ਤਿਆਰ ਕਰਕੇ ਵੰਡੀਆਂ।

ਸਿਸਿਲ ਕੇ. ਨੇ ਭਰਪੂਰ ਜ਼ੋਰ ਦੇ ਕੇ ਆਖਿਆ ਕਿ ਐਸ. ਐਨ. ਰਾਏ ਅਤੇ ਹੋਰਨਾਂ ਕਮਿਊਨਿਸਟਾਂ ਵਿਰੁੱਧ ਸਖ਼ਤ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ। ਉਸਨੇ ਆਖਿਆ ਕਿ, "ਇਕ ਵਿਤਰੇਕਤ ਸਾਧਨ ਦੇ ਤੌਰ 'ਤੇ ਵੀ ਭਾਰਤ ਵਿੱਚ ਕਮਿਊਨਿਸਟ ਲਹਿਰ ਤੋਂ ਜੋ ਫੌਰੀ ਅਤੇ ਸੰਭਾਵਿਤ ਖ਼ਤਰਾ ਹੈ, ਉਹ ਭਲੀਭਾਂਤ ਪ੍ਰਤੱਖ ਹੈ। ਇੱਕ ਪਾਸੇ ਪੁਰਾਣੇ ਬੰਗਾਲੀ ਕ੍ਰਾਂਤੀਕਾਰੀਆਂ ਦੇ ਪ੍ਰਤਿਨਿਧਾਂ ਨਾਲ ਵੀ ਚਿੱਠੀ-ਪੱਤਰ ਹੁੰਦਾ ਰਿਹਾ ਹੈ, ਜਿਹਨਾਂ ਵਿਚੋਂ ਬਹੁਤੇ ਐਮ. ਐਨ. ਰਾਏ ਦੇ ਮਿੱਤਰ ਹਨ ਤੇ ਜੋ ਅਸਹਿਯੋਗ ਅੰਦੋਲਨ ਦੀ ਅਸਫਲਤਾ ਦੇ ਸਮੇਂ ਤੋਂ ਹੀ ਆਪਣੀਆਂ ਪੁਰਾਣੀਆਂ ਗਤੀਵਿਧੀਆਂ ਨੂੰ ਮੁੜ ਤੋਂ ਜਾਰੀ ਕਰਨ ਦਾ ਯਤਨ ਕਰ ਰਹੇ ਹਨ। ਦੂਜੇ ਪਾਸੇ, ਸੀ. ਆਰ. ਦਾਸ ਅਤੇ ਕਾਂਗਰਸ ਪਾਰਟੀ ਵਿਚਲੇ ਅਤਿਵਾਦੀ ਖੱਬੂਆਂ ਨੇ 'ਸਿੱਧੀ ਕਾਰਵਾਈ' ਲਈ 'ਪ੍ਰੋਲਤਾਰ ਨੂੰ ਜੱਥੇਬੰਦ' ਕਰਨ ਦਾ ਆਪਣਾ ਇਰਾਦਾ ਲੁਕਾ ਕੇ ਨਹੀਂ ਰੱਖਿਆ ਹੈ। ਇਹਨਾਂ ਦੋਵਾਂ ਧੜਿਆਂ ਵਿਚਕਾਰ ਰਾਏ ਦੇ ਕਮਿਊਨਿਸਟਾਂ ਨੂੰ ਖ਼ਤਰਨਾਕ ਹਦ ਤਕ ਸੁਖਾਲਾ ਪਰ ਜੁਗਤ ਪੂਰਨ ਸਥਾਨ ਪ੍ਰਾਪਤ ਹੈ।"

ਮਈ 1924 ਵਿਚ ਕਾਨ੍ਹਪੁਰ ਦੇ ਸੈਸ਼ਨ ਜੱਜ ਨੇ ਡਾਂਗੇ, ਉਸਮਾਨੀ, ਐਨ. ਬੀ. ਦਾਸ ਗੁਪਤਾ ਅਤੇ ਮੁਜ਼ੱਫ਼ਰ ਅਹਿਮਦ ਨਾਂ ਦੇ ਚਾਰ ਮੁਲਜ਼ਿਮਾਂ ਨੂੰ ਚਾਰ ਚਾਰ ਸਾਲ ਕੈਦ ਬਾ-ਮੁਸ਼ੱਕਤ ਦੀ ਸਜ਼ਾ ਸੁਣਾਈ ਸੀ ਜਦੋਂ ਕਿ ਰਾਏ ਵਿਰੁੱਧ ਲੱਗੇ ਦੋਸ਼ਾਂ ਨੂੰ ਲੰਬਮਾਨ ਕਰ ਦਿੱਤਾ ਗਿਆ ਸੀ।

ਉਸ ਸਮੇਂ ਰਾਏ ਨੂੰ ਗ੍ਰਿਫ਼ਤਾਰ ਨਹੀਂ ਕੀਤਾ ਜਾ ਸਕਿਆ ਸੀ, ਪਰ ਉਸਨੇ ਨਿਰੰਤਰ ਸੰਪਰਕ ਬਣਾਈ ਰੱਖਿਆ ਸੀ। ਕਾਨ੍ਹਪੁਰ ਮੁਕੱਦਮੇ ਦੌਰਾਨ ਉਹ ਚਾਹੁੰਦਾ ਸੀ ਕਿ ਕਮਿਊਨਿਸਟ ਅਦਾਲਤ ਦੀ ਕਾਰਵਾਈ ਨੂੰ ਕਮਿਊਨਿਸਟ ਦੇ ਮੁੱਖ ਗੁਣਾਂ ਅਤੇ ਭਾਰਤੀ ਕਮਿਊਨਿਸਟ ਲਹਿਰ ਦੀ ਫੌਰੀ ਪ੍ਰੋਗਰਾਮਾਂ ਦੇ ਪ੍ਰਚਾਰ ਲਈ ਇਸਤੇਮਾਲ ਕਰਨ ਤਾਂ ਜੋ ਇਹਨਾਂ ਨੂੰ ਵੱਡੇ ਪੈਮਾਨੇ 'ਤੇ ਪ੍ਰਚਾਰਿਤ ਕੀਤਾ ਜਾ ਸਕੇ। ਪਰ ਦੁਰਭਾਗ ਵੱਸ, ਆਪਣੇ ਵਕੀਲਾਂ ਦੀ ਸਲਾਹ 'ਤੇ ਮੁਲਜ਼ਿਮਾਂ ਨੇ ਸੌੜੀ ਕਾਨੂੰਨੀ ਪੁਜ਼ੀਸ਼ਨ ਲਈ ਰੱਖੀ ਤੇ ਇਹ ਸੁਨਹਿਰੀ ਮੌਕਾ ਹਥੋਂ ਗਵਾ ਦਿੱਤਾ। (ਮੇਰਠ ਦੇ ਮੁਕੱਦਮੇ ਦੌਰਾਨ ਇਸ ਗਲਤੀ ਨੂੰ ਵਾਹਵਾ ਤੌਰ 'ਤੇ ਦੂਰ ਕੀਤਾ ਗਿਆ) ਐਮ. ਐਨ. ਰਾਏ ਨੂੰ ਬੜੀ ਨਿਰਾਸਤਾ ਹੋਈ ਅਤੇ ਉਸਨੇ ਨਵੰਬਰ 1924 ਵਿਚ ਭਾਰਤ ਦੇ ਆਪਣੇ ਇਕ ਮਿੱਤਰ ਨੂੰ ਚਿੱਠੀ ਲਿਖੀ :

"ਵਿਚਾਰੇ ਸਾਥੀ ! ਜੇਕਰ ਉਹਨਾਂ ਕੋਈ ਬਿਹਤਰ ਪ੍ਰਤੀਪੱਖ ਪੇਸ਼ ਕੀਤਾ ਹੁੰਦਾ ਤਾਂ ਚਾਰ ਸਾਲ ਦੀ ਕੈਦ ਨੇ ਸਾਰਥਕ ਹੋ ਜਾਣਾ ਸੀ।"

15 ਅਕਤੂਬਰ, 1931 ਨੂੰ ਮੈਜਿਸਟ੍ਰੇਟ ਨੇ ਐਮ. ਐਨ. ਰਾਏ ਨੂੰ ਸੈਸ਼ਨ ਸਪੁਰਦ ਕੀਤਾ। ਕਈ ਵਾਰੀ ਮੁਲਤਵੀ ਹੋਣ ਮਗਰੋਂ ਉਸਦੇ ਵਿਰੁੱਧ ਮੁਕੱਦਮਾ 3 ਨਵੰਬਰ, 1931 ਨੂੰ ਸੈਸ਼ਨ ਅਦਾਲਤ ਵਿੱਚ ਸ਼ੁਰੂ ਹੋਇਆ।

ਰਾਏ ਦਾ ਮੁਕੱਦਮਾ ਸਾਧਾਰਨ ਮੁਕੱਦਮਿਆਂ ਵਾਂਗ ਖੁਲ੍ਹੀ ਅਦਾਲਤ ਵਿੱਚ ਨਹੀਂ ਚੱਲਿਆ। ਇਹ ਉਸ ਜੇਲ੍ਹ ਵਿੱਚ ਚਲਾਇਆ ਗਿਆ, ਜਿੱਥੇ ਉਸਨੂੰ ਕੈਦ ਕੀਤਾ ਗਿਆ ਸੀ। ਜਾਪਦਾ ਹੈ ਕਿ ਸਰਕਾਰ ਨਹੀਂ ਚਾਹੁੰਦੀ ਸੀ ਕਿ ਲੋਕੀ ਕਿਸੇ ਕਿਸਮ ਦਾ ਮੁਜ਼ਾਹਰਾ ਕਰਨ। ਰਾਏ ਨੇ ਜੇਲ੍ਹ ਅੰਦਰ ਲੱਗੀ ਅਦਾਲਤ ਦੇ ਸਾਮ੍ਹਣੇ ਪੇਸ਼ ਹੋਣੋਂ ਨਾਂਹ ਕਰ ਦਿੱਤੀ ਪਰ ਉਸਨੂੰ ਜ਼ਬਰਦਸਤੀ ਅਦਾਲਤ ਵਿੱਚ ਪੇਸ਼ ਕਰ ਦਿੱਤਾ ਗਿਆ। ਉਸਨੇ ਨਿਆਂ-ਪ੍ਰੀਸ਼ਦ ਵਲੋਂ ਸੁਣਵਾਈ ਦੀ ਮੰਗ ਕੀਤੀ। ਉਸਦੀ ਅਰਜ਼ੀ ਨਾ-ਮਨਜ਼ੂਰ ਕਰ ਦਿੱਤੀ ਗਈ ਅਤੇ ਸਲਾਹਕਾਰਾਂ ਦੀ ਮਦਦ ਨਾਲ ਸੁਣਵਾਈ ਅਰੰਭ ਕਰ ਦਿੱਤੀ ਗਈ। ਕਾਰਵਾਈ ਦੇ ਅੰਤ 'ਤੇ ਚਾਰ ਵਿੱਚੋਂ ਦੋ ਸਲਾਹਕਾਰਾਂ ਨੇ ਉਸਨੂੰ ਨਿਰਦੋਸ਼ ਕਰਾਰ ਦਿੱਤਾ ਪਰ ਸੈਸ਼ਨ ਜੱਜ ਉਸਨੂੰ ਦੋਸ਼ੀ ਕਰਾਰ ਦੇ ਕੇ ਲਤਾੜਵੀਂ ਸਜ਼ਾ ਸੁਣਾਉਣ ਸਮੇਂ ਉਹਨਾਂ ਦੀ ਸਲਾਹ ਦਾ ਪਾਬੰਦ ਨਹੀਂ ਸੀ।

ਰਾਏ ਵਲੋਂ ਭਾਰਤ ਵਿੱਚ ਆਪਣੇ ਸਾਥੀਆਂ ਨੂੰ ਅਤੇ ਸਾਥੀਆਂ ਵਲੋਂ ਉਸਨੂੰ ਲਿਖੀਆਂ ਚਿੱਠੀਆਂ ਉਸਦੇ ਵਿਰੁੱਧ ਸਬੂਤ ਬਣਾਈਆਂ ਗਈਆਂ। ਇਹ ਉਹ ਅਸਲ ਚਿੱਠੀਆਂ ਸਨ, ਜਿਹਨਾਂ ਨੂੰ ਰਸਤੇ ਚੋਂ ਉਡਾ ਕੇ ਸਾਂਭਿਆ ਗਿਆ ਸੀ ਜਾਂ ਰਾਏ ਦੇ ਸਾਥੀਆਂ ਦੀ ਗ੍ਰਿਫ਼ਤਾਰੀ ਸਮੇਂ ਉਹਨਾਂ ਦੇ ਕਬਜ਼ੇ 'ਚੋਂ ਪ੍ਰਾਪਤ ਹੋਈਆਂ ਸਨ।

ਸੈਸ਼ਨ ਦੀ ਕਾਰਵਾਈ ਦੌਰਾਨ ਰਾਏ ਆਪਣੇ ਪ੍ਰਤੀਪੱਖ ਲਈ ਇੱਕ ਲੰਮਾ ਬਿਆਨ ਦੇਣਾ ਚਾਹੁੰਦਾ ਸੀ। ਉਸਨੂੰ ਇਸਦੀ ਆਗਿਆ ਨਹੀਂ ਦਿੱਤੀ ਗਈ। ਮਗਰੋਂ ਇਸ ਬਿਆਨ ਨੂੰ ਚੋਰੀ-ਛਿਪੇ ਜੇਲ੍ਹ ਤੋਂ ਬਾਹਰ ਭੇਜਿਆ ਗਿਆ, ਜਿਸਨੂੰ 'ਮੇਰਾ ਪ੍ਰਤੀਪੱਖ' ਸਿਰਲੇਖ ਅਧੀਨ ਪ੍ਰਕਾਸ਼ਿਤ ਕੀਤਾ ਗਿਆ। ਇਹ ਇੱਕ ਕਮਾਲ ਦਾ ਕਾਨੂੰਨੀ ਦਸਤਾਵੇਜ਼ ਹੈ, ਜਿਸਨੇ ਅਦਾਲਤੀ ਇਤਿਹਾਸ ਵਿੱਚ ਆਪਣੀ ਥਾਂ ਬਣਾ ਲਈ ਹੈ। ਇਹ ਬਿਆਨ ਐਮ. ਏ. ਰਾਏ ਦੀ ਮਿਹਨਤ, ਵਿਦੱਵਤਾ ਅਤੇ ਵਿਸ਼ਾਲ ਜਾਣਕਾਰੀ ਦਾ ਠੋਸ ਪ੍ਰਮਾਣ ਹੈ। ਸਭ ਤੋਂ ਪਹਿਲਾਂ ਸਾਜ਼ਿਸ਼

ਦੇ ਮਸਲੇ ਨੂੰ ਲੈ ਕੇ ਉਸਨੇ ਦਲੀਲ ਪੇਸ਼ ਕੀਤੀ ਹੈ ਕਿ ਕਿਉਂਕਿ ਅਦਾਲਤ ਵਿੱਚ ਪੇਸ਼ ਕੀਤੇ ਦਸਤਾਵੇਜ਼ਾਂ ਤੋਂ ਅਖੌਤੀ ਸਾਜ਼ਿਸ਼ਕਾਰਾਂ ਵਿਚਕਾਰ ਮਤਭੇਦ ਨਜ਼ਰ ਆਉਂਦਾ ਹੈ ਤੇ ਕਿਸੇ ਅਪਰਾਧ ਬਾਰੇ ਕੋਈ ਸਹਿਮਤੀ ਨਜ਼ਰ ਨਹੀਂ ਆਉਂਦੀ, ਇਸ ਲਈ ਪੇਸ਼ ਕੀਤੇ ਗਏ ਦਸਤਾਵੇਜ਼ਾਂ ਤੋਂ ਕੋਈ ਸਾਜ਼ਿਸ਼ ਸਿੱਧ ਨਹੀਂ ਹੁੰਦੀ। ਇਸ ਤੋਂ ਮਗਰੋਂ ਉਹ ਭਾਰਤੀ ਦੰਡ ਸੰਹਿਤਾ ਦੀ ਧਾਰਾ 121-ਏ ਅਧੀਨ ਬਾਦਸ਼ਾਹ ਨੂੰ ਭਾਰਤ ਵਿਚੋਂ ਪ੍ਰਭੂਸਤਾ-ਵਿਹੀਨ ਕਰਨ ਬਾਰੇ ਸਾਜ਼ਿਸ਼ ਤੇ ਦਿੱਤੀ ਜਾਣ ਵਾਲੀ ਸਜ਼ਾ ਬਾਰੇ ਵਿਵਾਦ ਕਰਕੇ, ਇਸਦੀ ਕਾਨੂੰਨੀ ਅਤੇ ਸੰਵਿਧਾਨਕ ਹੈਸੀਅਤ 'ਤੇ ਕਿੰਤੂ ਕਰਦਾ ਹੈ। ਉਹ ਆਖਦਾ ਹੈ ਕਿ ਭਾਰਤ ਦੀ ਅੰਗਰੇਜ਼ ਸਰਕਾਰ ਅੰਤਾਂ ਦਾ ਜ਼ੁਲਮ ਅਤੇ ਦਮਨ ਬਣਾਉਣ ਵਾਲੀ ਇੱਕ ਮਸ਼ੀਨ ਹੈ ਅਤੇ ਕਿਉਂਕਿ ਭਾਰਤ ਦੀ ਜਨਤਾ ਬ੍ਰਿਟਿਸ਼ ਤਖ਼ਤ ਪ੍ਰਤੀ ਕਿਸੇ ਵਫ਼ਾਦਾਰੀ ਦੀ ਦੇਣਦਾਰ ਨਹੀਂ ਹੈ, ਇਸ ਲਈ ਉਸਨੂੰ ਵਿਦਰੋਹ ਕਰਨ ਦਾ ਅਧਿਕਾਰ ਹੈ। ਉਸਨੇ ਅੰਗਰੇਜ਼ਾਂ ਦੇ ਭਾਰਤ 'ਤੇ ਕਬਜ਼ੇ ਦੀ ਕਾਨੂੰਨੀ ਹੈਸੀਅਤ ਬਾਰੇ ਲਿਖਣ ਵਾਲੇ ਕਾਨੂੰਨੀ ਮਾਹਿਰਾਂ ਅਤੇ ਲੌਕ, ਹਯੂਮ, ਬੈਨਥਮ, ਬੇਗੋਟ, ਡਾਇਸੀ ਅਤੇ ਹੋਰਨਾਂ ਰਾਜਨੀਤਿਕ ਦਾਰਸ਼ਨਿਕਾਂ ਦੇ ਹਵਾਲਿਆਂ ਨਾਲ ਆਪਣੇ ਬਿਆਨ ਦੀ ਪੁਸ਼ਟੀ/ਪ੍ਰੋੜ੍ਹਤਾ ਕੀਤੀ। ਕਾਤਲਾਨਾ ਤਾਕਤ ਦੀ ਵਰਤੋਂ ਸੰਬੰਧੀ ਇਲਜ਼ਾਮ ਦਾ ਜਵਾਬ ਦਿੰਦਿਆਂ ਉਹ ਆਖਦਾ ਹੈ :

"ਸਚਾਈ ਤਾਂ ਇਹ ਹੈ ਕਿ ਤਾਕਤ ਤਾਕਤ ਹੀ ਹੁੰਦੀ ਹੈ। ਸੱਤਾਧਾਰੀ ਸ਼ਕਤੀ ਦਾ ਨੀਤੀ-ਦਰਸ਼ਨ ਇਹ ਹੈ ਕਿ ਤਾਕਤ ਉਸ ਸਮੇਂ ਕਾਤਲਾਨਾ ਹੋ ਜਾਂਦੀ ਹੈ, ਜਦੋਂ ਇਸਦੀ ਵਰਤੋਂ ਉਸਦੇ ਵਿਰੁੱਧ ਕੀਤੀ ਜਾਂਦੀ ਹੈ ਅਤੇ ਉਸ ਸਮੇਂ ਗੁਣਕਾਰੀ ਹੋ ਜਾਂਦੀ ਹੈ, ਜਦੋਂ ਇਸਦੀ ਵਰਤੋਂ ਸੱਤਾਧਾਰੀ ਸ਼ਕਤੀ ਨੂੰ ਕਾਇਮ ਰੱਖਣ ਲਈ ਕੀਤੀ ਜਾਂਦੀ ਹੈ। ਦੂਜੇ ਸ਼ਬਦਾਂ ਵਿੱਚ, ਇੱਕ ਬਗਾਨੇ ਦੇਸ਼ ਵਿੱਚ ਅੰਗਰੇਜ਼ਾਂ ਦੀ ਪ੍ਰਭੂਸੱਤਾ ਨੂੰ ਕਾਇਮ ਰੱਖਣ ਦਾ ਸਾਧਨ ਬਣਾਈ ਜਾਣ ਵਾਲੀ ਭਾੜੇ ਦੀ ਫੌਜ ਨੈਤਿਕ ਅਤੇ ਗੁਣਕਾਰੀ ਤਾਕਤ ਦੀ ਪ੍ਰਤੀਕ ਹੈ। ਜਿਹਨਾਂ ਬੰਦੂਕਾਂ ਰਾਹੀਂ ਮਾਲਾਬਾਰ ਜਾਂ ਬਰਮਾ ਦੇ ਕੰਗਾਲ ਕਰ ਦਿੱਤੇ ਕਿਸਾਨਾਂ ਨੂੰ ਕੁਚਲਿਆ ਜਾਂਦਾ ਹੈ, ਉਹ ਖ਼ੁਦਾਈ ਹਥਿਆਰ ਹਨ। ਪਰ ਜੇ ਇਹੋ ਹਥਿਆਰ ਭਾਰਤੀ ਸੁਤੰਤਰਤਾ ਦੀ ਲੜਾਈ ਲੜਣ ਲਈ ਦੱਬੇ-ਕੁਚਲੇ ਲੋਕਾਂ ਦੇ ਹੱਥ ਵਿੱਚ ਆ ਜਾਣ ਤਾਂ ਇਹ ਜੁਰਮ ਦਾ ਪ੍ਰਤੀਕ ਬਣ ਜਾਂਦੇ ਹਨ। ਸਰਹੱਦੀ ਕਬਾਇਲੀਆਂ ਉੱਪਰ, ਉਹਨਾਂ ਸ਼ੋਸ਼ਿਤ ਲੋਕਾਂ ਨੂੰ ਨੈਤਿਕਤਾ ਦਾ ਪਾਠ ਪੜ੍ਹਾਉਣ ਲਈ, ਬੰਬ ਸੁੱਟਦੇ ਹਵਾਈ ਜਹਾਜ਼ ਨੇਕੀ ਦੇ ਵਾਹਨ ਹਨ, ਪਰ ਜੇਕਰ ਸ਼ੋਸ਼ਿਤ ਜਨਤਾ ਇਹਨਾਂ ਦਾ ਮੁਕਾਬਲਾ ਕਰੇ, ਤਾਂ ਇਹ ਪਾਪ ਬਣ ਜਾਂਦਾ ਹੈ। ਦੱਬੇ-ਕੁਚਲੇ ਲੋਕਾਂ ਅਤੇ ਸ਼ੋਸ਼ਿਤ ਵਰਗਾਂ ਲਈ ਇਹ ਜ਼ਰੂਰੀ ਨਹੀਂ ਹੈ ਕਿ ਉਹ ਸੱਤਾਧਾਰੀ ਸ਼ਕਤੀ ਦੀ ਨੈਤਿਕ ਫਿਲਾਸਫ਼ੀ ਦਾ ਸਤਿਕਾਰ ਕਰਨ। ਦੱਬੀ-ਕੁਚਲੀ ਅਤੇ ਸ਼ੋਸ਼ਿਤ ਭਾਰਤੀ ਕੌਮ ਕੋਲ ਜੋ ਇਕੋ-ਇੱਕ ਕਾਨੂੰਨ ਹੈ, ਉਹ ਹੈ ਵਿਦਰੋਹ ਦਾ ਕਾਨੂੰਨ, ਆਜ਼ਾਦੀ ਲਈ ਕ੍ਰਾਂਤੀਕਾਰੀ ਸੰਘਰਸ਼ ਦਾ ਸ਼ਾਨਦਾਰ ਕਾਨੂੰਨ। ਸਾਮਰਾਜਵਾਦੀ ਸ਼ਾਸਨ ਹਰ ਰੋਜ਼ ਇਸ ਕਾਨੂੰਨ ਨੂੰ ਭੰਗ ਕਰਦੇ ਹਨ ਪਰ ਮੌਜੂਦਾ ਹਾਲਾਤ ਵਿੱਚ ਇਹੋ ਇਕ ਕਾਨੂੰਨ ਹੈ, ਜਿਸਦੀ ਪਾਲਣਾ ਭਾਰਤੀ ਕੌਮ ਕਰ ਸਕਦੀ ਹੈ। ਮੇਰੀ ਗ੍ਰਿਫ਼ਤਾਰੀ ਅਤੇ ਮੇਰੇ ਵਿਰੁੱਧ ਮੁਕੱਦਮਾ ਸਾਡੇ ਇਸ ਕਾਨੂੰਨ ਨੂੰ ਭੰਗ ਕੀਤੇ ਜਾਣ ਦੀ ਉਦਾਹਰਣ ਹਨ। ਮੇਰੇ 'ਤੇ ਕਿਸੇ ਵੀ ਜੁਰਮ ਦਾ ਇਲਜ਼ਾਮ ਲਾਉਣਾ ਜਲੇ 'ਤੇ ਨਮਕ ਛਿੜਕਣਾ ਹੈ। ਮੈਂ ਇਥੇ ਅਜਿਹੇ

ਕਿਸੇ ਬੇਹੂਦਾ ਇਲਜ਼ਾਮ ਜਾਂ ਨਿਲੱਜ ਦੋਸ਼ ਦਾ ਜਵਾਬ ਦੇਣ ਲਈ ਨਹੀਂ ਖਲੋਤਾ ਹਾਂ। ਮੈਂ ਤਾਂ ਇਥੇ ਖਲੋ ਕੇ ਸੱਭਿਆ ਦੁਨੀਆ ਦੀ ਅਦਾਲਤ ਵਿੱਚ ਭਾਰਤ ਦੀ ਅੰਗਰੇਜ਼ ਸਰਕਾਰ ਉਤੇ ਇਹ ਇਲਜ਼ਾਮ ਲਾ ਰਿਹਾ ਹਾਂ ਕਿ ਇਹਨਾਂ ਨੇ ਆਦਮ ਜ਼ਾਤ ਦੇ ਪੰਜਵੇਂ ਹਿੱਸੇ 'ਤੇ ਬੇਲਗਾਮ ਧਾਵਾ ਬੋਲਿਆ ਹੈ, ਸਾਡੀ ਧਰਤੀ 'ਤੇ ਡਾਕਾ ਮਾਰਿਆ ਹੈ ਅਤੇ ਹਰ ਪੱਖੋਂ ਸਾਡੀ ਤਰੱਕੀ ਦੀ ਰਾਹ ਵਿਚ ਰੋੜੇ ਅਟਕਾਏ ਹਨ।"

ਇੰਗਲੈਂਡ ਦੇ ਸੰਵਿਧਾਨਕ ਵਿਕਾਸ ਦੇ ਇਤਿਹਾਸ ਦੀ ਚਰਚਾ ਕਰਦਿਆਂ ਉਹ ਆਖਦਾ ਹੈ :

"ਇੰਗਲੈਂਡ ਦਾ ਇਤਿਹਾਸ ਅਸਾਨੂੰ ਇਹ ਸਿੱਖਿਆ ਦਿੰਦਾ ਹੈ ਕਿ ਸਥਾਪਤ ਹਕੂਮਤ ਦਾ ਵਿਰੋਧ ਅਤੇ ਉਸਦੇ ਖ਼ਿਲਾਫ਼ ਵਿਦਰੋਹ ਹੀ ਰਾਜਸੀ ਉੱਨਤੀ ਦੀ ਪ੍ਰੇਰਕ ਸ਼ਕਤੀ ਹੁੰਦੇ ਹਨ।" ਉਹ ਅੱਗੋਂ ਆਖਦਾ ਹੈ ਕਿ ਭਾਰਤ ਦੇ ਲੋਕ ਉਹਨਾਂ ਦੇ ਦੇਸ਼ ਨੂੰ ਇੱਕ ਅਜਿਹਾ ਰਾਜ-ਪ੍ਰਬੰਧ ਦੇ ਸਕਦੇ ਹਨ ਜੋ ਉਹਨਾਂ ਦੇ ਸੜੇ ਹੋਏ ਬਰਤਾਨਵੀ ਸੰਵਿਧਾਨ ਨਾਲੋਂ ਬਿਹਤਰ ਹੋਵੇਗਾ। ਉਹ ਦਿੱਲੀ ਦੀ ਉਸ ਕਠਪੁਤਲੀ ਪਾਰਲੀਮੈਂਟ ਨਾਲ ਸੰਤੁਸ਼ਟ ਨਹੀਂ ਹੋਣਗੇ, ਜਿਸਨੂੰ ਆਖ਼ਰਕਾਰ ਪਖੰਡ ਪੂਰਾ ਕਰਨ ਲਈ, ਵੈਸਟਮਿੰਸਰ ਵਿਖੇ ਹੋਂਦ ਦਿੱਤੀ ਗਈ ਹੈ। ਇਹ ਬਰਤਾਨਵੀ ਰਾਜ ਦੀ ਪ੍ਰਭੂਸੱਤਾ ਨੂੰ ਵੀ, ਜੋ ਭਾਵੇਂ ਕਿਸੇ ਦਿਨ ਭਾਰਤੀ ਵਾਇਸਰਾਏ ਰਾਹੀਂ ਹੀ ਕਿਉਂ ਨਾ ਚਲਾਈ ਜਾਵੇ, ਸਵੀਕਾਰ ਨਹੀਂ ਕਰਨਗੇ। ਅਸੀਂ ਆਪਣਾ ਸੰਵਿਧਾਨ ਲੰਦਨ ਦੀ ਕਿਸੇ ਗੋਲ ਮੇਜ਼ ਕਾਨਫਰੰਸ ਵਿਚ ਨਹੀਂ ਸਗੋਂ ਏਥੇ, ਭਾਰਤ ਵਿਚ, ਆਪਣੇ ਆਤਮ-ਨਿਰਣਾ-ਅਧਿਕਾਰ ਦੇ ਦਾਅਵੇ ਲਈ ਸੰਘਰਸ਼ ਵਿਚਕਾਰ ਬਣਾਵਾਂਗੇ। ਬਰਤਾਨਵੀ ਰਾਜ ਨੂੰ ਭੁਲੇਖਾ ਹੈ ਕਿ ਉਹ ਅਸਾਨੂੰ ਸਾਡੇ ਇਸ ਅਨਿੱਖੜਵੇਂ ਅਧਿਕਾਰ ਤੋਂ ਵਾਂਝਿਆਂ ਰੱਖ ਸਕਦਾ ਹੈ। ਇਸ ਲਈ ਭਾਰਤ ਵਿੱਚ ਸੰਵਿਧਾਨਕ ਸ਼ਾਸਨ ਲਾਗੂ ਕਰਨ ਦਾ ਤਰੀਕਾ ਇਹੋ ਹੈ ਕਿ ਭਾਰਤ ਦੀ ਸ਼ਕਤੀ ਨੂੰ ਹੜੱਪਣ ਵਾਲੇ ਅੰਗਰੇਜ਼ ਬਾਦਸ਼ਾਹ ਵਿਰੁੱਧ ਕ੍ਰਾਂਤੀਪੂਰਨ ਜੰਗ ਛੇੜੀ ਜਾਵੇ। ਜੰਗ ਅਸੀਂ ਸ਼ੁਰੂ ਨਹੀਂ ਕਰ ਰਹੇ ਹਾਂ। ਇਹ ਜੰਗ ਅੰਗਰੇਜ਼ ਬਾਦਸ਼ਾਹ ਨੇ ਭਾਰਤ ਦੀ ਜਨਤਾ 'ਤੇ ਥੋਪੀ ਹੈ।" ਅਖੀਰ ਵਿੱਚ ਰਾਏ ਨੇ ਕਮਿਊਨਿਸਟ ਇੰਟਰਨੈਸ਼ਨਲ ਨਾਲ ਆਪਣੇ ਸੰਬੰਧਾਂ ਅਤੇ ਕਮਿਊਨਿਜ਼ਮ ਦੇ ਉਦੇਸ਼ਾਂ ਬਾਰੇ ਗੱਲ ਕੀਤੀ। ਉਸਨੇ ਵੱਖਰੇ ਤੌਰ ਤੇ ਸਾਮਰਾਜਵਾਦ, ਕੌਮੀ ਵਿਦਰੋਹ, ਕਿਰਸਾਨੀ ਬਗਾਵਤ, ਕਮਿਊਨਿਸਟ ਇੰਟਰਨੈਸ਼ਨਲ ਅਤੇ ਕਮਿਊਨਿਸਟ ਪਾਰਟੀਆਂ ਨਾਲ ਇਸ ਦੇ ਸੰਬੰਧਾਂ ਬਾਰੇ ਆਪਣੇ ਵਿਚਾਰ ਦੱਸੇ।

ਬੜੇ ਅਫ਼ਸੋਸ ਦੀ ਗੱਲ ਸੀ ਕਿ ਉਸਨੂੰ ਆਪਣਾ ਇਹ ਬਿਆਨ ਅਦਾਲਤ ਵਿੱਚ ਪੜ੍ਹ ਕੇ ਸੁਣਾਉਣ ਦੀ ਆਗਿਆ ਨਹੀਂ ਦਿੱਤੀ ਗਈ। ਜੇਕਰ ਇਹ ਬਿਆਨ ਅਦਾਲਤ ਵਿੱਚ ਪੜ੍ਹਿਆ ਗਿਆ ਹੁੰਦਾ ਤਾਂ ਦੁਨੀਆ ਭਰ ਵਿੱਚ ਇਸਦਾ ਪ੍ਰਚਾਰ ਹੋ ਜਾਣਾ ਸੀ ਤੇ ਲੋਕਾਂ ਨੇ ਇਸ ਵੱਲ ਰੁਚਿਤ ਹੋਣਾ ਸੀ। ਉਸਦਾ ਸੰਦੇਸ਼ ਪੈਗੰਬਰਾਨਾ ਸੀ।

6 ਜਨਵਰੀ, 1932 ਨੂੰ ਮੁੱਕਦਮੇ ਦੀ ਕਾਰਵਾਈ ਸਮਾਪਤ ਹੋਈ। ਫੈਸਲਾ ਰਾਖਵਾਂ ਕਰ ਲਿਆ ਗਿਆ ਅਤੇ 9 ਜਨਵਰੀ, 1932 ਨੂੰ ਰਾਏ ਨੂੰ ਬਾਰਾਂ ਸਾਲਾਂ ਦੇ ਦੇਸ਼-ਨਿਕਾਲੇ ਦੀ ਸਜ਼ਾ ਸੁਣਾ ਦਿੱਤੀ ਗਈ। ਏਨੀ ਸਖ਼ਤ ਸਜ਼ਾ ਸੁਣਾਏ ਜਾਣ ਤੇ ਰਾਏ ਨੂੰ ਹੀ ਨਹੀਂ ਹੋਰਨਾਂ ਨੂੰ ਵੀ ਸਦਮਾ ਪੁੱਜਾ। ਫੌਰੀ ਤੌਰ 'ਤੇ ਹਾਈ ਕੋਰਟ ਵਿੱਚ ਤੇ ਜੇ ਲੋੜ ਪਵੇ ਤਾਂ

ਪ੍ਰੀਵੀ ਕੌਂਸਲ ਵਿਚ ਅਪੀਲ ਕਰਨ ਦਾ ਫ਼ੈਸਲਾ ਕੀਤਾ ਗਿਆ।

ਕਿਉਂਕਿ ਬ੍ਰਜੇਸ਼ ਸਿੰਘ ਤੋਂ ਇਲਾਵਾ ਰਾਏ ਦੇ ਹੋਰ ਸਾਰੇ ਦੋਸਤ ਭਾਰਤ ਦੇ ਦੂਜੇ ਭਾਗਾਂ ਵਿਚ ਰਹਿੰਦੇ ਸਨ, ਇਸ ਲਈ ਅਪੀਲ ਸੰਬੰਧੀ ਸਾਰੇ ਪ੍ਰਬੰਧਾਂ ਦੀ ਕੁੱਲ ਜ਼ਿੰਮੇਦਾਰੀ ਬ੍ਰਜੇਸ਼ ਸਿੰਘ ਨੂੰ ਸੌਂਪੀ ਗਈ। ਰਾਏ ਦੀ ਬਦਕਿਸਮਤੀ, ਅਪੀਲ ਦੀ ਸੁਣਵਾਈ ਤੋਂ ਕਈ ਮਹੀਨੇ ਪਹਿਲਾਂ ਹੀ ਬ੍ਰਜੇਸ਼ ਸਿੰਘ ਨੇ ਰਾਏ ਦੇ ਸਿਧਾਂਤਾਂ ਤੋਂ ਕਿਨਾਰਾ ਕਰ ਲਿਆ ਤੇ ਉਹ ਪਰੰਪਰਾਤਮਕ ਕਮਿਊਨਿਸਟਾਂ ਦੀ ਢਾਣੀ ਵਿੱਚ ਜਾ ਰਲਿਆ। 1932 ਦੇ ਅੰਤ ਤਕ ਉਹ ਯੋਰਪ ਜਾ ਮੁੜਿਆ। ਬ੍ਰਜੇਸ਼ ਸਿੰਘ ਦੇ ਅਚਾਨਕ ਚਲੇ ਜਾਣ 'ਤੇ ਰਾਏ ਦੀ ਆਪਣੀ ਅਪੀਲ ਦੀ ਸੁਣਵਾਈ ਸੰਬੰਧੀ ਤਿਆਰੀ ਲੰਗੜੀ ਹੋ ਗਈ। ਮੁਕੱਦਮੇ ਦੇ ਕਾਗਜ਼ਾਤ ਇਕੱਠੇ ਕਰਨੇ ਵੀ ਔਖੇ ਹੋ ਗਏ ਕਿਉਂਕਿ ਉਹਨਾਂ ਨੂੰ ਬ੍ਰਜੇਸ਼ ਸਿੰਘ ਹੀ ਸਾਂਭਦਾ ਹੁੰਦਾ ਸੀ। ਰਾਏ ਦੇ ਬਚਾਅ ਲਈ ਆਏ ਉਸਦੇ ਬਹੁਤੇ ਵਫ਼ਾਦਾਰ ਹਮਾਇਤੀ ਅਤੇ ਖੱਬੇ ਪੱਖੀ ਰਾਸ਼ਟਰਵਾਦੀ ਜੇਲ੍ਹ ਵਿਚ ਸਨ।

ਨਿਆਂਮੂਰਤੀ ਥੋਮਸ ਨੇ 2 ਮਈ, 1933 ਨੂੰ ਅਪੀਲ ਸੁਣ ਕੇ ਫ਼ੈਸਲਾ ਕਰ ਦਿੱਤਾ। ਨੌਜਵਾਨ ਕਾਬਿਲ ਵਕੀਲ ਡਾ. ਕੇ. ਐਨ. ਕਾਟਜੂ ਨੇ ਸ੍ਰੀ ਡੀ. ਸਾਨਿਆਲ ਨਾਮੀਂ ਸਹਾਇਕ ਸਮੇਤ ਇਸਦੀ ਪੈਰਵੀ ਕੀਤੀ, ਜਦੋਂ ਕਿ ਰਾਜ ਵਲੋਂ ਸਰਕਾਰੀ ਵਕੀਲ ਪੇਸ਼ ਹੋਇਆ। ਸਰਕਾਰੀ ਵਕੀਲ ਨੇ ਕਿਹਾ ਕਿ ਅਪੀਲਕਾਰ ਵਿਰੁੱਧ ਚਲਾਇਆ ਮੁਕੱਦਮਾ, ਭਾਰਤ ਦੇ ਹੋਰ ਕਈ ਬੰਦਿਆਂ ਵਿਰੁੱਧ ਚਲਾਏ ਮੁਕੱਦਮੇ ਨਾਲ ਸੰਬੰਧਤ ਹੈ ਕਿ ਸੰਨ 1921 ਤੋਂ 1924 ਦੇ ਵਿਚਕਾਰ ਅਪੀਲਕਾਰ ਨੇ ਯੋਰਪ ਵਿਚ ਰਹਿੰਦਿਆਂ, ਭਾਰਤ ਵਿਚ ਕਮਿਊਨਿਸਟ ਸਿਧਾਂਤ ਨੂੰ ਲਾਗੂ ਕਰਨ ਲਈ ਉਪਰਾਲੇ ਕਰਨ ਦਾ ਨਿਸ਼ਚਾ ਕੀਤਾ ਸੀ ਤੇ ਸਾਜ਼ਿਸ਼ਕਾਰਾਂ ਦਾ ਅੰਤਮ ਉਦੇਸ਼, ਭਾਰਤ ਵਿੱਚ ਕਮਿਊਨਿਸਟ ਰਾਜ ਸਥਾਪਿਤ ਕਰਕੇ ਉਸਨੂੰ ਇੱਕ ਅਜਿਹੇ ਰਾਜ ਦਾ ਰੂਪ ਦੇਣਾ ਸੀ, ਜਿਸ ਉੱਪਰ ਕਾਮਿਆਂ ਅਤੇ ਕਿਰਤੀਆਂ ਦਾ ਕਬਜ਼ਾ ਹੋਣਾ ਸੀ। ਅਜਿਹੇ ਕਮਿਊਨਿਸਟ ਰਾਜ ਦੀ ਸਥਾਪਨਾ ਤੋਂ ਪਹਿਲਾਂ ਭਾਰਤ ਦੇ ਮੌਜੂਦਾ ਸੰਵਿਧਾਨ ਨੂੰ ਕ੍ਰਾਂਤੀ ਦੁਆਰਾ ਪਰ੍ਹਾਂ ਸੁੱਟ ਕੇ ਬਾਦਸ਼ਾਹ ਸਲਾਮਤ ਦੀ ਪ੍ਰਭੁਸੱਤਾ ਨੂੰ ਖ਼ਤਮ ਕੀਤਾ ਜਾਣਾ ਸੀ।

ਹਾਈ ਕੋਰਟ ਦੇ ਵਿਦਵਾਨ ਜੱਜ ਨੇ ਉਹਨਾਂ ਸਾਰੇ ਦਸਤਾਵੇਜ਼ਾਂ 'ਤੇ ਵਿਚਾਰ-ਵਟਾਂਦਰਾ ਕੀਤਾ, ਜਿਹਨਾਂ ਨੂੰ ਸਬੂਤ ਬਣਾ ਕੇ ਸਜ਼ਾ ਦਾ ਆਧਾਰ ਬਣਾਇਆ ਗਿਆ ਸੀ। ਇਹ ਸਬੂਤ ਸਨ :

(ੳ) ਐਮ. ਐਨ. ਰਾਏ ਵਲੋਂ ਆਪਣੇ ਭਾਰਤ ਵਸਦੇ ਸਾਥੀਆਂ ਨੂੰ ਤੇ ਸਾਥੀਆਂ ਵਲੋਂ ਉਸਨੂੰ ਲਿਖੀਆਂ ਚਿੱਠੀਆਂ। ਇਹ ਉਹ ਅਸਲ ਚਿੱਠੀਆਂ ਸਨ ਜਿਹੜੀਆਂ ਰਸਤੇ ਚੋਂ ਉਡਾ ਕੇ ਕਾਬੂ ਕਰ ਲਈਆਂ ਗਈਆਂ ਸਨ ਜਾਂ ਐਮ. ਐਨ. ਰਾਏ ਤੇ ਉਸਦੇ ਸਾਥੀਆਂ ਦੀ ਗ੍ਰਿਫ਼ਤਾਰੀ ਸਮੇਂ ਬਰਾਮਦ ਹੋਈਆਂ ਸਨ।

(ਅ) ਉਹਨਾਂ ਚਿੱਠੀਆਂ ਦੀਆਂ ਨਕਲਾਂ ਜਿਹੜੀਆਂ ਰਸਤੇ ਵਿਚੋਂ ਉਡਾ ਕੇ ਨਕਲ ਕਰ ਲਈਆਂ ਗਈਆਂ ਸਨ ਜਾਂ ਉਹਨਾਂ ਦੀ ਫੋਟੋਗ੍ਰਾਫ਼ੀ ਕਰਾ ਕੇ ਮੁੜ ਡਾਕ ਵਿਚ ਪਾ ਦਿੱਤੀਆਂ ਗਈਆਂ ਸਨ।

(ੲ) ਚਿੱਠੀਆਂ ਦੇ ਨਾਲ ਨੱਥੀ ਜਾਂ ਹੋਰ ਸਾਧਨਾਂ ਤੋਂ ਪ੍ਰਾਪਤ ਪੈਂਫਲਟ, ਪਰਚੇ ਜਾਂ

ਹੋਰ ਪ੍ਰਕਾਸ਼ਨਾਂ।

ਜੱਜ ਨੇ ਆਖਿਆ :

"ਵਿਦਵਾਨ ਵਕੀਲ ਡਾ: ਕੇ. ਐਨ. ਕਾਟਜੂ ਨੇ ਅਪੀਲ ਵਿੱਚ ਕਈ ਤਰ੍ਹਾਂ ਦੇ ਤਕਨੀਕੀ ਕਾਨੂੰਨੀ ਇਤਰਾਜ਼ ਉਠਾਏ ਹਨ। ਇਹ ਦਾਅਵਾ ਕੀਤਾ ਗਿਆ ਕਿ ਕਾਨ੍ਹਪੁਰ ਦੀ ਸੈਸ਼ਨ ਅਦਾਲਤ ਨੂੰ ਰਾਏ ਵਿਰੁੱਧ ਮੁਕੱਦਮਾ ਸੁਣਨ ਦਾ ਅਧਿਕਾਰ ਨਹੀਂ ਸੀ, ਕਿਉਂਕਿ ਉਸਨੂੰ .ਗੈਰ-ਕਾਨੂੰਨੀ ਤੌਰ 'ਤੇ ਸੈਸ਼ਨ ਸਪੁਰਦ ਕੀਤਾ ਗਿਆ ਸੀ। ਦੰਡ ਸੰਹਿਤਾ ਦੀ ਧਾਰਾ 121-ਏ ਅਧੀਨ ਉਸਦੇ ਵਿਰੁੱਧ ਕੋਈ ਮਾਕੂਲ ਅਤੇ ਬਾਕਾਇਦਾ ਕਾਨੂੰਨੀ ਇਲਜ਼ਾਮ ਨਹੀਂ ਲਾਇਆ ਗਿਆ ਸੀ ਤੇ ਉਸਨੂੰ ਅਸੰਗਤ ਅਤੇ ਅਧੂਰੇ ਸਬੂਤਾਂ ਦੇ ਆਧਾਰ ਤੇ ਦੋਸ਼ੀ ਕਰਾਰ ਦਿੱਤਾ ਗਿਆ ਸੀ।" ਇਸ ਬੇਨਤੀ 'ਤੇ ਗਹੁ ਨਾਲ ਵਿਚਾਰ ਕਰਨ ਉਪਰੰਤ ਵਿਦਵਾਨ ਜੱਜ ਨੇ ਫੈਸਲਾ ਦਿੱਤਾ ਕਿ :

[1] ਕਾਨ੍ਹਪੁਰ ਦੀ ਸੈਸ਼ਨ ਅਦਾਲਤ ਨੂੰ ਅਪੀਲਕਾਰ ਵਿਰੁੱਧ ਮੁਕੱਦਮਾ ਸੁਣਨ ਦਾ ਅਧਿਕਾਰ ਪ੍ਰਾਪਤ ਸੀ।

[2] ਉਸਨੂੰ ਕਾਨੂੰਨੀ ਤੌਰ 'ਤੇ ਸੈਸ਼ਨ ਸਪੁਰਦ ਕੀਤਾ ਗਿਆ ਸੀ ਤੇ ਦੰਡ ਸੰਹਿਤਾ ਦੀ ਧਾਰਾ 121-ਏ ਅਧੀਨ ਉਸਦੇ ਵਿਰੁੱਧ ਮਾਕੂਲ ਅਤੇ ਬਾਕਾਇਦਾ ਇਲਜ਼ਾਮ ਲਾਇਆ ਗਿਆ ਸੀ।

[3] ਉਸਨੂੰ ਸੰਗਤ ਅਤੇ ਯੋਗ ਸਬੂਤਾਂ ਦੇ ਆਧਾਰ 'ਤੇ ਦੋਸ਼ੀ ਕਰਾਰ ਦਿੱਤਾ ਗਿਆ ਸੀ।

ਉਸਨੇ ਅੱਗੇ ਚੱਲ ਕੇ ਹੋਰ ਫੈਸਲਾ ਦਿੱਤਾ ਕਿ ਮੁਦਈ ਵਲੋਂ ਪੇਸ਼ ਕੀਤੇ ਚਿੱਠੀ-ਪੱਤਰ ਅਤੇ ਦੂਜੇ ਦਸਤਾਵੇਜ਼ ਬਿਨਾ ਕਿਸੇ ਤੌਂ ਸਾਬਤ ਕਰਦੇ ਹਨ ਕਿ :

1. ਅਪੀਲਕਾਰ (ਐਮ. ਐਨ. ਰਾਏ) ਅਤੇ ਉਸਦੇ ਸਾਥੀਆਂ ਦਾ ਇਰਾਦਾ ਹਿੰਸਾ ਰਾਹੀਂ ਭਾਰਤ ਸਰਕਾਰ ਦਾ ਤਖ਼ਤਾ ਪਲਟਾਉਣ ਅਤੇ ਕਮਿਊਨਿਸਟ ਰਾਜ ਸਥਾਪਤ ਕਰਨ ਦਾ ਸੀ।
2. ਇਸ ਉਦੇਸ਼ ਨੂੰ ਸਿਰੇ ਚਾੜ੍ਹਣ ਲਈ ਅਪੀਲਕਾਰ ਨੇ ਕਾਨਫਰੰਸਾਂ ਆਯੋਜਿਤ ਕਰਨ ਦਾ ਉੱਦਮ ਕੀਤਾ, ਜਿਸ ਵਿਚ ਉਸਦੇ ਭਾਰਤੀ ਅਤੇ ਯੋਰਪੀ ਸਾਥੀਆਂ ਨੇ ਭਾਗ ਲੈਣਾ ਸੀ।
3. ਉਸਦਾ ਇਰਾਦਾ ਦੋ ਪਾਰਟੀਆਂ ਬਣਾਉਣਾ ਸੀ। ਇਕ ਕਾਨੂੰਨ ਅਨੁਸਾਰ ਬਣਾਈ ਜਾਣੀ ਸੀ, ਜਿਸਦਾ ਨਾਂ 'ਪੀਪਲਜ਼ ਪਾਰਟੀ' ਰੱਖਿਆ ਜਾਣਾ ਸੀ। ਦੂਜੀ ਪਾਰਟੀ .ਗੈਰ-ਕਾਨੂੰਨੀ ਢੰਗ ਨਾਲ ਖੁਫ਼ੀਆ ਪਾਰਟੀ ਬਣਨੀ ਸੀ, ਜਿਸ ਵਿੱਚ ਪੱਕੇ ਸਮਰਪਿਤ ਕਮਿਊਨਿਸਟ ਲਏ ਜਾਣੇ ਸਨ। ਦੂਜੀ ਪਾਰਟੀ ਦੇ ਸਦੱਸਾਂ ਨੇ ਪਹਿਲੀ ਪਾਰਟੀ ਦੇ ਮੈਂਬਰ ਹੋਣਾ ਸੀ, ਜਿਸਨੂੰ ਆਮ ਲੋਕਾਂ ਵਿੱਚ ਅਸੰਤੋਸ਼ ਅਤੇ ਵਿਰੋਧ ਫੈਲਾਉਣ ਲਈ ਹਥਿਆਰ ਬਣਾ ਕੇ ਕ੍ਰਾਂਤੀ ਅਤੇ ਬਗਾਵਤ ਦਾ ਬੀਜ ਬੀਜਣ ਲਈ ਵਰਤਿਆ ਜਾਣਾ ਸੀ।
4. ਯੋਰਪ ਵਿੱਚ ਹੋਣ ਵਾਲੀ ਕਾਨਫਰੰਸ ਵਿੱਚ ਬਤੌਰ ਡੈਲੀਗੇਟ ਸ਼ਾਮਿਲ ਹੋਣ

ਵਾਲਿਆਂ ਨੂੰ ਆਰਥਿਕ ਸਹਾਇਤਾ ਦੇਣ ਲਈ ਅਪੀਲਕਾਰ ਨੇ ਕੁੱਝ ਪੈਸੇ-ਧੇਲੇ ਦਾ ਪ੍ਰਬੰਧ ਵੀ ਕੀਤਾ ਸੀ।

5. ਅਪੀਲਕਾਰ ਅਤੇ ਉਸਦੇ ਸਾਥੀਆਂ ਨੇ ਬਿਹਤਰ ਆਰਥਿਕ ਹਾਲਾਤ ਦਾ ਸੁਪਨਾ ਵਿਖਾਉਣ ਲਈ ਲੇਖ ਲਿਖੇ ਤਾਂ ਜੋ ਕਿਸਾਨਾਂ ਅਤੇ ਮਜ਼ਦੂਰਾਂ ਦੀ ਮਦਦ ਹਾਸਿਲ ਕਰਨ ਲਈ ਜ਼ਾਤੀ ਤੌਰ 'ਤੇ ਰਾਜ-ਧ੍ਰੋਹੀ ਅਤੇ ਪ੍ਰਚਾਰ ਸਾਹਿਤ ਰਾਹੀਂ ਹਮ-ਖ਼ਿਆਲ ਬਣਾ ਕੇ ਜਨਤਾ ਨੂੰ ਮੌਜੂਦਾ ਹਕੂਮਤ ਵਿਰੁੱਧ ਭੜਕਾਇਆ ਜਾ ਸਕੇ। ਅੱਤਿਵਾਦੀ, ਆਤੰਕਵਾਦੀ ਅਤੇ ਕ੍ਰਾਂਤੀਕਾਰੀ ਤੱਤਵਾਂ ਨੂੰ ਇੱਕ-ਜੁੱਟ ਕਰਨ ਤੋਂ ਇਹਨਾਂ ਦਾ ਉਦੇਸ਼ ਹਿੰਸਾ ਰਾਹੀਂ ਭਾਰਤ ਸਰਕਾਰ ਦਾ ਤਖ਼ਤਾ ਪਲਟਾਉਣਾ ਸੀ।

**ਵਿਦਵਾਨ ਜੱਜ ਨੇ ਅੱਗੇ ਚੱਲ ਕੇ ਹੋਰ ਟਿੱਪਣੀ ਕੀਤੀ :**

"ਅਪੀਲਕਾਰ ਦੇ ਵਕੀਲ ਡਾ. ਕਾਟਜੂ ਨੇ ਬਹਿਸ ਕੀਤੀ ਹੈ ਕਿ ਅਪੀਲਕਾਰ ਨੂੰ ਉਸਦੇ ਅੱਤਿਵਾਦੀ ਵਿਚਾਰਾਂ ਕਾਰਨ ਦੰਡਿਤ ਨਾ ਕੀਤਾ ਜਾਵੇ। ਇਹ ਪ੍ਰਸਤਾਵ ਕਦੀ ਵੀ ਨਹੀਂ ਕੀਤਾ ਗਿਆ ਕਿ ਉਸਨੂੰ ਦੰਡ ਮਿਲਣਾ ਚਾਹੀਦਾ ਹੈ। ਕਾਨੂੰਨ ਕਿਸੇ ਬੰਦੇ ਨੂੰ ਕਿਸੇ ਦੇ ਅੱਤਿਵਾਦੀ ਵਿਚਾਰ ਬਣਾਈ ਰੱਖਣ ਤੋਂ ਨਹੀਂ ਵਰਜਦਾ। ਅਪੀਲਕਾਰ ਨੇ ਜੇਕਰ ਆਪਣੇ ਵਿਚਾਰਾਂ ਨੂੰ ਵਿੱਦਿਅਕ ਬਹਿਸਾਂ ਵਿੱਚ ਸਹੀ ਮੰਨਣ ਤਕ ਸੀਮਿਤ ਰੱਖਿਆ ਹੁੰਦਾ ਤਾਂ ਉਸ ਉੱਪਰ ਕਿਸੇ ਦੋਸ਼ ਦਾ ਇਲਜ਼ਾਮ ਨਹੀਂ ਲੱਗਣਾ ਸੀ। ਪਰ ਉਸ ਦੀਆਂ ਚਿੱਠੀਆਂ ਤੇ ਪੰਫਲੈਟ ਸਿਰਫ਼ ਵਿਦਵਤਾ ਭਰਪੂਰ ਵਿੱਦਿਅਕ ਬਹਿਸਾਂ ਨਹੀਂ ਹਨ। ਸਪਸ਼ਟ ਹੈ ਕਿ ਅਪੀਲਕਾਰ ਨੇ ਆਰਥਿਕ ਬਹਿਸ ਦੇ ਖੇਤਰ ਨੂੰ ਤਿਆਗ ਕੇ ਸਿਆਸੀ ਕਰਵਾਈ ਦੇ ਖੇਤਰ ਵਿੱਚ ਕਦਮ ਰੱਖਿਆ ਹੈ। ਸੈਸ਼ਨ ਅਦਾਲਤ ਵਿੱਚ ਦਿੱਤੇ ਆਪਣੇ ਬਿਆਨ ਵਿੱਚ ਅਪੀਲਕਾਰ ਨੇ ਆਪਣੇ ਹੱਕ ਵਿੱਚ ਹਯੂਮ ਅਤੇ ਬੈਨਥਮ ਦੀਆਂ ਲਿਖਤਾਂ ਦੇ ਹਵਾਲੇ ਦਿੰਦਿਆਂ ਇਹਨਾਂ ਨੂੰ ਇਸ ਪ੍ਰਸਤਾਵ ਦੇ ਅਧਿਕਾਰੀ ਵਿਦਵਾਨ ਮੰਨਿਆ ਹੈ ਕਿ ਹਿੰਸਾ ਰਾਹੀਂ ਕਿਸੇ ਵੀ ਸਰਕਾਰ ਦਾ ਤਖ਼ਤਾ ਪਲਟਾਉਣ ਦੀ ਕੋਸ਼ਿਸ਼ ਕਰਨਾ ਯੋਗ ਹੁੰਦਾ ਹੈ। ਹਯੂਮ ਅਤੇ ਬੈਂਨਥਮ ਦੀਆਂ ਲਿਖਤਾਂ ਵਰਤਮਾਨ ਮਸਲੇ ਲਈ .ਗੈਰ-ਮਾਕੂਲ ਹਨ। ਵਿੱਦਿਅਕ ਬਹਿਸਾਂ ਦੀ ਅਵਸਥਾ ਤੋਂ ਅਗਾਂਹ ਵਧਣ ਦਾ ਫੈਸਲਾ ਕਰਨ ਮਗਰੋਂ ਅਪੀਲਕਾਰ ਲਈ ਇਹ ਜ਼ਰੂਰੀ ਸੀ ਕਿ ਉਹ ਰਾਜਨੀਤਿਕ ਦਾਰਸ਼ਨਿਕਾਂ ਦੇ ਆਕਰਸ਼ਕ ਸਿਧਾਂਤਾਂ ਦਾ ਸਨਮਾਨ ਕਰਨ ਦੇ ਨਾਲ-ਨਾਲ ਲੌਕਿਕ ਸਚਾਈਆਂ ਅਤੇ ਭਾਰਤੀ ਸੰਹਿਤਾ ਦੀਆਂ ਧਾਰਾਵਾਂ ਦਾ ਸਨਮਾਨ ਵੀ ਕਰਦਾ।

ਇਸ ਅਦਾਲਤ ਦਾ ਇਸ ਗੱਲ ਨਾਲ ਕੋਈ ਸਰੋਕਾਰ ਨਹੀਂ ਹੈ ਕਿ ਆਪਣੇ ਰਾਜਸੀ ਵਿਚਾਰਾਂ ਬਾਰੇ ਅਪੀਲਕਾਰ ਦੇ ਦਾਅਵੇ ਜਾਂ ਉਹਨਾਂ ਨੂੰ ਪਵਿੱਤਰ ਵਿਚਾਰ ਠਹਿਰਾਉਣ ਦੇ ਉਸਦੇ ਉਪਰਾਲੇ ਸਹੀ ਹਨ ਜਾਂ ਗਲਤ, ਪਰ ਅਦਾਲਤ ਲਈ ਇਸ ਗੱਲ ਨੂੰ ਵਿਚਾਰ ਗੋਚਰੇ ਰੱਖਣਾ ਜ਼ਰੂਰੀ ਹੈ ਕਿ ਨਿਸ਼ਚਿਤ ਰੂਪ ਵਿੱਚ ਉਸਦੇ ਕੁੱਝ ਵਿਚਾਰ ਹਨ, ਜੋ ਉਸਦੇ ਆਚਰਣ ਅਤੇ ਇਰਾਦਿਆਂ ਨੂੰ ਨਿਰਧਾਰਤ ਕਰਦੇ ਹਨ। ਇਸ ਪੱਖੋਂ ਇਹ ਵਿਚਾਰ ਸਾਡੇ ਵਲੋਂ ਸਾਰਥਕ ਸਮੀਖਿਆ ਦੀ ਮੰਗ ਕਰਦੇ ਹਨ। ਜਿਸ ਗਿਆਨ ਦੇ ਆਧਾਰ 'ਤੇ ਅਪੀਲਕਾਰ

ਇਹ ਸਮਝਦਾ ਰਿਹਾ ਹੈ ਕਿ ਤਾਕਤ ਦੀ ਵਰਤੋਂ ਦਾ ਉਸਨੂੰ ਨੈਤਿਕ ਅਧਿਕਾਰ ਪ੍ਰਾਪਤ ਹੈ, ਉਸ ਤੋਂ ਇਹ ਅਣਭੋਲ ਸਿੱਟਾ ਕੱਢਣਾ ਅਸੰਭਵ ਹੈ ਕਿ 1921 ਅਤੇ 1924 ਵਿਚਕਾਰ ਉਹ ਸ਼ਾਂਤਮਈ ਢੰਗ ਨਾਲ ਯੁਕਤੀਯੁਕਤ ਰਾਜਨੀਤਿਕ ਪ੍ਰਚਾਰ ਕਰਦਾ ਰਿਹਾ ਹੈ।"

ਸਾਰੇ ਸਬੂਤਾਂ 'ਤੇ ਵਿਚਾਰ ਕਰਨ ਉਪਰੰਤ ਵਿਦਵਾਨ ਜੱਜ ਨੇ ਐਮ. ਐਨ. ਰਾਏ ਨੂੰ ਭਾਰਤੀ ਦੰਡ ਸੰਹਿਤਾ ਦੀ ਧਾਰਾ 121-ਏ ਅਧੀਨ ਦੰਡ ਯੋਗ ਅਪਰਾਧ ਦਾ ਦੋਸ਼ੀ ਠਹਿਰਾਇਆ ਪਰ ਤਾਂ ਵੀ ਉਸਦੀ ਸਜ਼ਾ ਨੂੰ ਘਟਾ ਕੇ ਛੇ ਸਾਲ ਦੀ ਕੈਦ ਬਾ-ਮੁਸ਼ੱਕਤ ਵਿੱਚ ਬਦਲ ਦਿੱਤਾ।

ਇਸ ਸਾਰੇ ਸਮੇਂ ਦੌਰਾਨ 1931 ਤੋਂ ਗ੍ਰਿਫ਼ਤਾਰ ਤੁਰੇ ਆਉਂਦੇ ਐਮ. ਐਨ. ਰਾਏ ਨੂੰ ਜੇਲ੍ਹ ਅੰਦਰ ਹੀ ਰੱਖੀ ਰਖਿਆ ਗਿਆ। ਕੈਦਖ਼ਾਨੇ, ਵਿਸ਼ੇਸ਼ ਕਰਕੇ ਇਕੱਲੀ ਕੈਦ-ਕੋਠੜੀ ਵਿੱਚ ਉਹ ਬਿਮਾਰ ਵੀ ਰਿਹਾ। ਜਦੋਂ ਤਕ, ਅਰਥਾਤ 2 ਮਈ, 1933 ਤੱਕ, ਉਸਦੀ ਅਪੀਲ ਦਾ ਫ਼ੈਸਲਾ ਹੋਇਆ, ਉਸਦੇ ਬਹੁਤੇ ਦੋਸਤ ਉਸਨੂੰ ਛੱਡ ਕੇ ਤੁਰ ਗਏ ਸਨ। ਅਜੇ ਉਸਨੇ ਪ੍ਰੀਵੀ ਕੌਂਸਲ ਵਿੱਚ ਅਪੀਲ ਕਰਨ ਦੀ ਤਿਆਰੀ ਕਰਨੀ ਸੀ। ਉਸਨੂੰ ਰਿਹਾਅ ਕਰਾਉਣ ਲਈ ਸਾਰੇ ਯਤਨ ਕੀਤੇ ਗਏ। ਉਸਦੇ ਕਾਗਜ਼ਾਤ ਡਾ. ਰੋਜ਼ਨਫ਼ੀਲਡ ਨੂੰ ਜਰਮਨੀ ਭੇਜੇ ਗਏ, ਜਿਸਨੇ ਲੰਦਨ ਵਿੱਚ ਕਿਸੇ ਨੂੰ ਵਕੀਲ ਕਰਨਾ ਸੀ।

ਸਰ ਸਟੈਫਰਡ ਕਰਿਪਸ ਨੇ ਪ੍ਰੀਵੀ ਕੌਂਸਲ ਵਿੱਚ ਅਪੀਲ ਕਰਨ ਲਈ ਕਾਗਜ਼ਾਤ ਦਾ ਅਧਿਐਨ ਕਰਨਾ ਪ੍ਰਵਾਨ ਕਰ ਲਿਆ। ਉਸਨੇ ਰਾਏ ਦਿੱਤੀ ਕਿ ਪ੍ਰੀਵੀ ਕੌਂਸਲ ਤੋਂ ਕਿਸੇ ਪ੍ਰਕਾਰ ਦੀ ਰਾਹਤ ਲੈ ਸਕਣਾ ਔਖਾ ਹੈ। ਉਸਨੇ ਆਖਿਆ ਕਿ ਪ੍ਰੀਵੀ ਕੌਂਸਲ ਵਿਚ ਅਪੀਲ ਖ਼ਾਰਜ ਹੋਣ ਨਾਲ ਨਾ ਸਿਰਫ਼ ਮੁਕੱਦਮੇ 'ਤੇ ਹੀ ਮਾੜਾ ਅਸਰ ਪੈ ਸਕਦਾ ਹੈ, ਸਗੋਂ ਇਸ ਦੇ ਨਾਲ ਇੰਗਲੈਂਡ ਵਿੱਚ ਵੀ ਉਸਦੇ ਵਿਰੁੱਧ ਕਾਰਵਾਈ ਸ਼ੁਰੂ ਕੀਤੀ ਜਾ ਸਕਦੀ ਹੈ। ਪਰ ਰਾਏ ਦਾ ਵਿਚਾਰ ਸੀ ਕਿ ਜਿੱਥੋਂ ਤਕ ਭਾਰਤ ਦਾ ਸੰਬੰਧ ਹੈ, ਅਪੀਲ ਖ਼ਾਰਜ ਹੋਣ ਨਾਲ ਹਾਲਾਤ 'ਤੇ ਕੋਈ ਮਾੜਾ-ਚੰਗਾ ਅਸਰ ਨਹੀਂ ਪਵੇਗਾ, ਪਰ ਜੇ ਕਿਤੇ ਅਪੀਲ ਮਨਜ਼ੂਰ ਹੋ ਗਈ ਤਾਂ ਬੜਾ ਲਾਭ ਹੋ ਸਕਦਾ ਹੈ। ਉਸਦਾ ਵਿਚਾਰ ਸੀ ਕਿ "ਅਪੀਲ ਨਾ-ਮਨਜ਼ੂਰ ਹੋਣ ਨਾਲ ਅੰਗਰੇਜ਼ਾਂ ਦੇ ਜ਼ੁਲਮ ਵਿੱਚ ਤਾਂ ਹੋਰ ਕੀ ਵਾਧਾ ਹੋ ਜਾਣਾ ਹੈ, ਪਰ ਮਨਜ਼ੂਰ ਹੋਣ ਨਾਲ ਫੌਰੀ ਤੌਰ 'ਤੇ ਬੜਾ ਫਾਇਦਾ ਹੋਣ ਦੀ ਸੰਭਾਵਨਾ ਹੈ।" ਆਪਣਾ ਵਿਚਾਰ ਸਪਸ਼ਟ ਕਰਨ ਲਈ ਭਾਵੇਂ ਉਸਨੇ ਕਈ ਚਿੱਠੀਆਂ ਲਿਖੀਆਂ ਪਰ ਇਸਦਾ ਫੈਸਲਾ ਉਸਨੇ ਇੰਗਲੈਂਡ ਦੇ ਵਕੀਲਾਂ 'ਤੇ ਹੀ ਛੱਡ ਦਿੱਤਾ। ਪਰ ਦੁਰਭਾਗ ਵੱਸ, ਕਈ ਗੱਲਾਂ ਕਰਕੇ ਬਹੁਤ ਦੇਰ ਹੋ ਗਈ ਸੀ ਤੇ ਫੈਸਲੇ ਦੀ ਤਸਦੀਕਸ਼ੁਦਾ ਨਕਲ ਸਮੇਤ ਅਪੀਲ ਦੇ ਕਾਗਜ਼ਾਤ ਗੁੰਮ ਹੋ ਗਏ। ਪ੍ਰੀਵੀ ਕੌਂਸਲ ਵਿੱਚ ਅਪੀਲ ਦਾਇਰ ਨਾ ਹੋ ਸਕੀ। ਅਸਲ ਵਿੱਚ, ਇਹ ਮੁਕੱਦਮਾ ਇਲਾਹਾਬਾਦ ਹਾਈ ਕੋਰਟ ਦੇ ਫ਼ੈਸਲੇ ਨਾਲ ਹੀ ਮੁੱਕ ਗਿਆ ਸੀ।

ਇਸ ਤਰ੍ਹਾਂ ਭੋਗ ਪਿਆ ਉਸ ਮੁਕੱਦਮੇ ਦਾ, ਜੋ ਐਨ. ਬੀ. ਦਾਸ ਗੁਪਤਾ, ਐਮ. ਐਸ. ਉਸਮਾਨੀ, ਐਮ. ਅਹਿਮਦ ਅਤੇ ਐਸ. ਏ. ਡਾਂਗੇ ਦੀ ਗ੍ਰਿਫ਼ਤਾਰੀ ਨਾਲ ਸ਼ੁਰੂ ਹੋਇਆ ਸੀ।

ਇਸ ਬਾਰੇ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਅੰਗਰੇਜ਼ਾਂ ਨੇ ਭਾਰਤ ਦੀ ਬਰਤਾਨਵੀ

ਸਰਕਾਰ ਦਾ ਤਖਤਾ ਪਲਟਾਉਣ ਵਾਲੇ ਹਰ ਉਸ ਜੱਥੇਬੰਦ ਅੰਦੋਲਨ ਨੂੰ ਦਬਾਉਣ ਲਈ ਪੂਰਾ-ਪੂਰਾ ਯਤਨ ਕੀਤਾ, ਜਿਸਦੇ ਨਾਲ ਉਹਨਾਂ ਦੇ ਸਰਮਾਏਦਾਰੀ ਹਿਤਾਂ ਨੂੰ ਖ਼ਤਰਾ ਹੋ ਸਕਦਾ ਸੀ। ਇਹ ਅੰਦੋਲਨ ਭਾਵੇਂ ਕਮਿਊਨਿਸਟਾਂ ਦਾ ਹੋਵੇ ਜਾਂ ਰਾਸ਼ਟਰਵਾਦੀਆਂ ਦਾ।

ਰਾਏ ਇਕ ਅੰਦਰ-ਰਾਸ਼ਟਰੀ ਸ਼ਖ਼ਸੀਅਤ, ਇਕ ਵਿਲੱਖਣ ਕ੍ਰਾਂਤੀਕਾਰੀ ਸੀ। ਆਪਣੇ ਪ੍ਰਤੀਪੱਖ ਵਜੋਂ ਦਿੱਤੇ ਉਸਦੇ ਭਾਸ਼ਨ ਨੂੰ ਡ੍ਰਾਈਫਸ ਕਾਂਡ ਦੌਰਾਨ ਦਿੱਤੇ ਐਮਲ ਜ਼ੋਲਾਂ ਦੇ ਭਾਸ਼ਨ ਵਰਗੀ ਪ੍ਰਸਿੱਧੀ ਪ੍ਰਾਪਤ ਹੋ ਸਕਦੀ ਸੀ। ਮਗਰੋਂ ਉਸਦੀ ਖੋਜ ਅਤੇ ਉਸ ਦੀਆਂ ਦਲੀਲਾਂ ਨੂੰ ਆਜ਼ਾਦ ਹਿੰਦ ਫੌਜ ਅਤੇ ਸ਼ੇਖ਼ ਅਬਦੁੱਲਾ ਵਿਰੁੱਧ ਚਲਾਏ ਗਏ ਮੁਕੱਦਮਿਆਂ ਵਿੱਚ ਵਰਤਿਆ ਗਿਆ।



ਸੁਭਾਸ਼ ਚੰਦਰ ਬੋਸ

# ਆਜ਼ਾਦ ਹਿੰਦ ਫੌਜ ਵਿਰੁੱਧ ਮੁਕੱਦਮਾ

*(1945)*

*ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਯੋਗ ਅਤੇ ਪ੍ਰੇਰਨਮਈ ਅਗਵਾਈ ਹੇਠ ਆਜ਼ਾਦ ਹਿੰਦ ਫੌਜ ਬਣਾਈ ਗਈ, ਜਿਸਨੇ ਜ਼ਾਤ-ਪਾਤ ਧਰਮ ਦੀ ਸਾਰੀਆਂ ਹੱਦਬੰਦੀਆਂ ਤੋੜ ਦਿੱਤੀਆਂ। ਇਸਦਾ ਇਕੋ-ਇਕ ਉਦੇਸ਼ ਭਾਰਤ ਵਿਚਲੀ ਵਿਦੇਸ਼ੀ ਤਾਕਤ 'ਤੇ ਨਿਰਣਾਤਮਕ ਹਮਲਾ ਕਰਕੇ ਇਸਨੂੰ ਵਿਦੇਸ਼ੀ ਚੁੰਗਲ ਤੋਂ ਆਜ਼ਾਦ ਕਰਾਉਣਾ ਸੀ।*

*1945 ਦੇ ਅੱਧ ਵਿੱਚ ਹੀਰੋਸ਼ਿਮਾ 'ਤੇ ਹੋਈ ਬੰਬਾਰੀ ਨਾਲ ਕੇਂਦਰੀ ਤਾਕਤਾਂ ਵਿਰੁੱਧ ਟੱਕਰ ਲੈਣ ਦੀ ਗੱਲ ਮੁੱਕ ਗਈ। ਜਾਪਾਨੀ ਫੌਜਾਂ ਨੇ ਆਤਮ-ਸਮਰਪਣ ਕਰ ਦਿੱਤਾ ਅਤੇ ਇਸਦੇ ਨਾਲ ਹੀ ਆਜ਼ਾਦ ਹਿੰਦ ਫੌਜ ਦੇ ਅਫ਼ਸਰਾਂ ਅਤੇ ਸਿਪਾਹੀਆਂ ਨੇ ਵੀ ਹਥਿਆਰ ਸੁੱਟ ਦਿੱਤੇ। 18 ਅਗਸਤ, 1945 ਨੂੰ ਨੇਤਾ ਜੀ ਦਾ ਇੱਕ ਹਵਾਈ ਦੁਰਘਟਨਾ ਵਿਚ ਸੁਰਗਵਾਸ ਹੋ ਗਿਆ। ਜਾਪਾਨੀ ਫੌਜਾਂ ਦੇ ਸਮਰਪਣ ਅਤੇ ਨੇਤਾ ਜੀ ਦੇ ਅਕਾਲ-ਚਲਾਣੇ ਨਾਲ ਇਤਿਹਾਸ ਦਾ ਰੁਖ਼ ਹੀ ਬਦਲ ਗਿਆ।*

*ਬੜੀ ਵੱਡੀ ਗਿਣਤੀ ਵਿੱਚ ਆਜ਼ਾਦ ਹਿੰਦ ਫੌਜ ਦੇ ਅਫ਼ਸਰ ਅਤੇ ਸਿਪਾਹੀ ਕਾਬੂ ਕਰ ਲਏ ਗਏ। ਕਈਆਂ ਨੂੰ ਫਾਂਸੀ ਲਾ ਦਿੱਤਾ ਗਿਆ, ਕਈਆਂ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ ਗਈਆਂ ਤੇ ਬਹੁਤ ਸਾਰੇ ਅਫਸਰ ਅਤੇ ਸਿਪਾਹੀ ਭਾਰਤ ਲਿਆਂਦੇ ਗਏ। ਸਰਕਾਰ ਉਹਨਾਂ ਨੂੰ ਬਾਗੀ ਸਮਝਦੀ ਸੀ ਅਤੇ ਯੋਗ ਦੰਡ ਦੇਣਾ ਚਾਹੁੰਦੀ ਸੀ। ਪਰ ਯੁੱਧ ਦੇ ਅੰਤ ਸਮੇਂ ਦੇਸ਼ ਵਿਚਲੀ ਰਾਜਨੀਤਿਕ ਅਵਸਥਾ ਬਦਲ ਚੁੱਕੀ ਸੀ। ਇਹ ਮਹਿਸੂਸ ਕਰਦੇ ਹੋਏ ਕਿ ਕਿਸੇ ਦਿਨ ਇਥੋਂ ਚਲੇ ਜਾਣਾ ਹੈ, ਅੰਗਰੇਜ਼ਾਂ ਨੇ, ਭਾਰਤੀਆਂ ਦੇ ਭੜਕ ਉੱਠਣ ਦੇ ਡਰ ਤੋਂ, ਇਹ ਫ਼ੈਸਲਾ ਕੀਤਾ ਕਿ ਇਹਨਾਂ ਅਫ਼ਸਰਾਂ ਤੇ ਸਿਪਾਹੀਆਂ ਨਾਲ ਬਾਗੀਆਂ ਅਤੇ ਰਾਜਧ੍ਰੋਹੀਆਂ ਵਾਲਾ ਸਲੂਕ ਨਾ ਕੀਤਾ ਜਾਵੇ। 19 ਅਗਸਤ, 1945 ਨੂੰ ਪੰਡਤ ਜਵਾਹਰ ਲਾਲ ਨਹਿਰੂ ਨੇ ਕੌਮ ਦੀਆਂ ਭਾਵਨਾਵਾਂ ਨੂੰ ਇਸ ਤਰ੍ਹਾਂ ਬਿਆਨ ਕੀਤਾ ਸੀ :*

*"ਇਸ ਸਮੇਂ ਆਜ਼ਾਦ ਹਿੰਦ ਫ਼ੌਜ ਦੇ ਬਹੁਤ ਸਾਰੇ ਅਫ਼ਸਰ ਅਤੇ ਸਿਪਾਹੀ ਕੈਦ ਵਿੱਚ ਹਨ। ਉਹਨਾਂ ਵਿੱਚੋਂ ਕੁੱਝ ਨੂੰ ਫਾਂਸੀ ਦਿੱਤੀ ਜਾ ਚੁੱਕੀ ਹੈ। ਇਹਨਾਂ ਪ੍ਰਤੀ ਅਜਿਹਾ ਸਖ਼ਤ ਵਤੀਰਾ ਕਿਸੇ ਸਮੇਂ ਵੀ ਉਚਿਤ ਨਹੀਂ ਸੀ, ਪਰ ਇਸ ਸਮੇਂ ਜਦੋਂ ਕਿਹਾ ਜਾ ਰਿਹਾ ਹੈ ਕਿ ਭਾਰਤ ਵਿੱਚ ਵੱਡੀਆਂ ਤਬਦੀਲੀਆਂ ਹੋਣ ਵਾਲੀਆਂ ਹਨ, ਜੇਕਰ ਉਹਨਾਂ ਨਾਲ ਸਾਧਾਰਨ ਬਾਗੀਆਂ ਵਾਂਗ ਸਲੂਕ ਕੀਤਾ ਗਿਆ ਤਾਂ ਇਹ ਬੜੀ ਵੱਡੀ ਭੁੱਲ ਹੋਵੇਗੀ ਤੇ ਇਸਦੇ ਨਤੀਜੇ ਬਹੁਤ ਦੂਰਰਸ ਹੋਣਗੇ। ਉਹਨਾਂ ਨੂੰ ਦਿੱਤੀ ਜਾਣ ਵਾਲੀ ਕੋਈ ਵੀ ਸਜ਼ਾ ਪੂਰੇ ਭਾਰਤ ਨੂੰ ਦਿੱਤੀ ਗਈ ਸਜ਼ਾ ਹੋਵੇਗੀ ਅਤੇ ਇਸਦਾ ਡੂੰਘਾ ਜ਼ਖ਼ਮ ਕਰੋੜਾਂ ਦਿਲਾਂ ਅੰਦਰ ਹਮੇਸ਼ਾ ਬਣਿਆ ਰਹੇਗਾ।"*

*ਇਸ ਲਈ ਭਾਰਤ ਸਰਕਾਰ ਨੇ ਇਸੇ ਵਿੱਚ ਸਿਆਣਪ ਸਮਝੀ ਕਿ ਸਾਧਾਰਨ ਜਨਤਾ ਅਤੇ ਸਾਰੀ ਦੁਨੀਆ ਸਾਮ੍ਹਣੇ ਇਹਨਾਂ ਦੇ ਜੁਰਮ ਨੂੰ ਸਾਬਤ ਕਰਨ ਲਈ ਅਫਸਰਾਂ ਵਿਰੁੱਧ ਮੁਕੱਦਮਾ ਚਲਾਇਆ*

ਜਾਵੇ। ਸਰਕਾਰ ਨੂੰ ਇਹ ਸਲਾਹ ਦਿੱਤੀ ਗਈ ਕਿ ਉਹਨਾਂ ਵਿਰੁੱਧ ਰਾਜਧ੍ਰੋਹ ਅਤੇ ਵਫ਼ਾਦਾਰੀ ਦੀ ਸਹੁੰ ਤੋੜਣ ਦੇ ਜੁਰਮਾਂ ਨੂੰ ਛੱਡ ਦਿੱਤਾ ਜਾਵੇ। ਸਰਕਾਰ ਨੇ ਇਹਨਾਂ ਮੁਕੱਦਮਿਆਂ ਦੀ ਕਾਰਵਾਈ ਦਿੱਲੀ ਦੇ ਲਾਲ ਕਿਲ੍ਹੇ ਅੰਦਰ ਚਲਾਉਣ ਦਾ ਫ਼ੈਸਲਾ ਲਿਆ ਅਤੇ ਅਫ਼ਸਰਾਂ ਨੂੰ ਬੜੀ ਵੱਡੀ ਗਿਣਤੀ ਵਿਚ ਦੋਸ਼ੀ ਠਹਿਰਾਉਣ ਦੀ ਥਾਂ 'ਤੇ, ਇੱਕ ਹਿੰਦੂ- ਪ੍ਰੇਮ ਨਾਥ ਸਹਿਗਲ; ਇੱਕ ਮੁਸਲਮਾਨ — ਸ਼ਾਹ ਨਵਾਜ਼ ਖ਼ਾਂ ਅਤੇ ਇਕ ਸਿੱਖ — ਗੁਰਬਖ਼ਸ਼ ਸਿੰਘ ਢਿਲੋਂ, ਤਿੰਨ ਅਫਸਰਾਂ ਵਿਰੁੱਧ ਮੁਕੱਦਮਾ ਚਲਾਉਣ ਦਾ ਨਿਰਣਾ ਕੀਤਾ। ਉਸ ਸਮੇਂ ਸਰਕਾਰ ਦਾ ਉਦੇਸ਼ ਇਹ ਸਾਬਤ ਕਰਨਾ ਨਹੀਂ ਸੀ ਕਿ ਇਹਨਾਂ ਵਫਾਦਾਰੀ ਦੀ ਸਹੁੰ ਤੋੜੀ ਹੈ, ਸਗੋਂ ਇਹ ਸਾਬਤ ਕਰਨਾ ਸੀ ਕਿ ਇਹਨਾਂ ਜ਼ੁਲਮ, ਕਤਲ ਅਤੇ ਜੰਗ ਦੌਰਾਨ ਹੋਰ ਅਪਰਾਧ ਕੀਤੇ ਹਨ।

ਸਰਕਾਰ ਦੇ ਇਸ ਕਦਮ ਨਾਲ ਇਹਨਾਂ ਅਫਸਰਾਂ ਪ੍ਰਤੀ ਸਾਰੀ ਕੌਮ ਦੀ ਹਮਦਰਦੀ ਜਾਗ ਪਈ। ਮੁਲਜ਼ਿਮਾਂ ਦੇ ਪ੍ਰਤੀਪੱਖ ਦਾ ਪ੍ਰਬੰਧ ਕਰਨ ਲਈ ਇੰਡੀਅਨ ਨੈਸ਼ਨਲ ਕਾਂਗਰਸ ਸਰਗਰਮ ਹੋ ਗਈ। ਵਕੀਲਾਂ ਦੀ ਇੱਕ ਉੱਚ-ਪੱਧਰੀ ਕਮੇਟੀ ਬਣਾਈ ਗਈ, ਜਿਸ ਵਿਚ ਪੰਡਤ ਜਵਾਹਰ ਲਾਲ ਨਹਿਰੂ, ਸਰ ਤੇਜ ਬਹਾਦੁਰ ਸਪਰੂ, ਸ੍ਰੀ ਆਸਫ਼ ਅਲੀ ਅਤੇ ਹੋਰ ਵਕੀਲ ਸ਼ਾਮਿਲ ਸਨ।

ਇਸ ਮੁਕੱਦਮੇ ਨੇ ਭਾਰਤ ਦੀ ਆਜ਼ਾਦੀ ਲਈ ਸਮਰਪਿਤ ਘੁਲਾਟੀਆਂ ਵਿਰੁੱਧ ਅੰਗਰੇਜ਼ਾਂ ਵਲੋਂ ਚਲਾਇਆ ਗਿਆ ਆਖਰੀ ਮੁਕੱਦਮਾ ਬਣਨਾ ਸੀ ਅਤੇ ਇਹ ਮੁਕੱਦਮਾ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਕਾਨੂੰਨੀ ਮਾਮਲਿਆਂ ਨਾਲ ਜੁੜਿਆ ਸਭ ਤੋਂ ਵੱਧ ਰੌਚਕ ਅਤੇ ਪ੍ਰਕਾਸ਼ਕਾਰੀ ਮੁਕੱਦਮਾ ਹੋ ਨਿਬੜਿਆ।

# ਆਜ਼ਾਦ ਹਿੰਦ ਫੌਜ ਵਿਰੁੱਧ ਮੁਕੱਦਮਾ

(1945-1946)

ਦਿੱਲੀ ਦੇ ਲਾਲ ਕਿਲ੍ਹੇ ਅੰਦਰ ਦੋ ਮਹੱਤਵਪੂਰਨ ਮੁਕੱਦਮੇ ਚਲਾਏ ਗਏ। ਇਹਨਾਂ 'ਚੋਂ ਹਰ ਮੁਕੱਦਮੇ ਨੇ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਕਾਨੂੰਨੀ ਮੁੱਦਿਆਂ ਨਾਲ ਜੁੜੇ ਹੋਣ ਕਾਰਨ ਰਾਜਨੀਤਿਕ ਇਤਿਹਾਸ ਦਾ ਰੁਖ਼ ਮੋੜਿਆ।

1858 ਵਿੱਚ ਦਿੱਲੀ ਦੇ ਲਾਲ ਕਿਲ੍ਹੇ ਅੰਦਰ ਆਖ਼ਰੀ ਮੁਗਲ ਬਾਦਸ਼ਾਹ ਬਹਾਦੁਰ ਸ਼ਾਹ ਜ਼ਫ਼ਰ ਵਿਰੁੱਧ ਮੁਕੱਦਮਾ ਚਲਾਇਆ ਗਿਆ ਸੀ। ਇਸ ਮੁਕੱਦਮੇ ਨੇ ਭਾਰਤ ਵਿਚੋਂ ਮੁਗਲ-ਸ਼ਾਸਨ ਦਾ ਭੋਗ ਪਾ ਕੇ ਦੇਸ਼ ਵਿੱਚ ਅੰਗਰੇਜ਼ਾਂ ਦੀ ਹਕੂਮਤ ਕਾਇਮ ਕਰ ਦਿੱਤੀ ਸੀ। ਇਸ ਮੁਕੱਦਮੇ ਵਿੱਚ ਅੰਤਰ-ਰਾਸ਼ਟਰੀ ਕਾਨੂੰਨ ਦੇ ਮਹੱਤਵਪੂਰਨ ਮੁੱਦੇ ਕਿ ਕੀ ਕਿਸੇ ਰਾਜੇ ਵਿਰੁੱਧ ਮੁਕੱਦਮਾ ਚਲਾਇਆ ਜਾ ਸਕਦਾ ਹੈ ਤੇ ਕੀ ਇਹੋ ਜਿਹੇ ਮੁਕੱਦਮੇ ਨੂੰ ਕਾਨੂੰਨ ਦੀ ਦ੍ਰਿਸ਼ਟੀ ਤੋਂ ਉਚਿਤ ਆਖਿਆ ਜਾ ਸਕਦਾ ਹੈ, ਸ਼ਾਮਿਲ ਸਨ। ਇਸੇ ਤਰ੍ਹਾਂ 1945 ਵਿੱਚ, ਦਿੱਲੀ ਦੇ ਲਾਲ ਕਿਲ੍ਹੇ ਅੰਦਰ, ਆਜ਼ਾਦ ਹਿੰਦ ਫੌਜ ਵਿਰੁੱਧ, ਇਕ ਹੋਰ ਮਹੱਤਵਪੂਰਨ ਮੁਕੱਦਮਾ ਚਲਾਇਆ ਗਿਆ।

ਪੰਡਤ ਜਵਾਹਰ ਲਾਲ ਨਹਿਰੂ ਦੇ ਸ਼ਬਦਾਂ ਵਿਚ : "ਫੌਜੀ ਜਾਂ ਦੀਵਾਨੀ, ਕਿਸੇ ਅਦਾਲਤ ਵਿੱਚ ਚੱਲੇ ਕਿਸੇ ਮੁਕੱਦਮੇ ਨੇ ਏਨਾ ਜ਼ਿਆਦਾ ਜਨਤਾ ਦਾ ਧਿਆਨ ਆਕਰਸ਼ਿਤ ਨਹੀਂ ਕੀਤਾ, ਜਿੰਨਾ ਇਸ ਮੁਕੱਦਮੇ ਨੇ ਕੀਤਾ ਸੀ। ਰਾਸ਼ਟਰੀ ਮਹੱਤਵ ਦੇ ਬੁਨਿਆਦੀ ਮੁੱਦੇ ਵੀ ਇਸ ਮੁਕੱਦਮੇ ਦੀ ਤਰ੍ਹਾਂ ਹੋਰ ਕਿਸੇ ਮੁਕੱਦਮੇ ਵਿੱਚ ਨਹੀਂ ਉਠਾਏ ਗਏ। ਕਾਨੂੰਨੀ ਪ੍ਰਸ਼ਨ ਵੀ ਘੱਟ ਮਹੱਤਵਪੂਰਨ ਨਹੀਂ ਸਨ ਕਿਉਂਕਿ ਉਹ ਅੰਤਰ-ਰਾਸ਼ਟਰੀ ਕਾਨੂੰਨ ਦੇ ਅਸਪਸ਼ਟ ਅਤੇ ਲਚੀਲੇ ਸਿਧਾਂਤ ਨਾਲ ਸੰਬੰਧਤ ਸਨ। ਪਰ ਇਹਨਾਂ ਕਾਨੂੰਨੀ ਨੁਕਤਿਆਂ ਦੇ ਮਗਰ ਕੁੱਝ ਹੋਰ ਵੀ ਲੁਕਿਆ ਹੋਇਆ ਸੀ। ਕੁਝ ਹੋਰ ਜੋ ਬਹੁਤ ਡੂੰਘਾ, ਬਹੁਤ ਮਹੱਤਵਪੂਰਨ ਸੀ ਅਤੇ ਜਿਸਨੇ ਭਾਰਤੀ ਮਨਾਂ ਦੇ ਅਰਧ-ਚੇਤਨ ਨੂੰ ਹਲੂਣ ਦਿੱਤਾ ਸੀ। ਆਜ਼ਾਦ ਹਿੰਦ ਫੌਜ ਆਪਣੀ ਆਜ਼ਾਦੀ ਲਈ ਲੜ ਰਹੇ ਭਾਰਤ ਦਾ ਪ੍ਰਤੀਕ ਬਣ ਗਈ ਸੀ। ਭਾਰਤ ਦੀ ਉਸ ਵਿਸ਼ਾਲ ਤਸਵੀਰ ਦੇ ਸਾਮ੍ਹਣੇ ਸਾਰੇ ਛੋਟੇ-ਛੋਟੇ ਮਸਲੇ, ਇਥੋਂ ਤਕ ਕਿ ਮੌਤ ਦੀ ਸਜ਼ਾ ਹੋਣ ਤਕ ਦੇ ਮੁਕੱਦਮੇ ਨੇ ਨਾਟਕੀ ਪਰ ਪ੍ਰਤੱਖ ਰੂਪ ਵਿਚ 'ਇੰਗਲੈਂਡ ਬਨਾਮ ਭਾਰਤ' ਦੀ ਪੁਰਾਣੀ ਲੜਾਈ ਨੂੰ ਸੁਰਜੀਤ ਕੀਤਾ ਸੀ। ਦਰਅਸਲ ਇਹ ਮੁਕੱਦਮਾ ਕਿਸੇ ਕਾਨੂੰਨੀ ਨੁਕਤੇ ਤਕ ਜਾਂ ਅਦਾਲਤੀ ਭਾਸ਼ਨਕਲਾ ਤੇ ਕਾਬਲੀਅਤ ਤੱਕ ਸੀਮਿਤ ਨਹੀਂ ਰਿਹਾ, ਹਾਲਾਂਕਿ ਭਾਸ਼ਨਕਲਾ ਤੇ ਕਾਬਲੀਅਤ ਦੀ ਕੋਈ ਥੁੜ੍ਹ ਨਹੀਂ ਸੀ, ਸਗੋਂ ਭਾਰਤੀ ਜਨਤਾ ਦੀ ਇੱਛਾ ਅਤੇ ਭਾਰਤ ਵਿਚ ਆਪਣੀ ਤਾਕਤ ਬਣਾਈ ਬੈਠੇ ਲੋਕਾਂ ਵਿਚਕਾਰ ਸ਼ਕਤੀ ਦੀ ਰੱਸਾਕਸ਼ੀ ਬਣ ਗਿਆ ਸੀ। ਭਾਰਤੀ ਜਨਤਾ ਦੀ ਇਹੋ ਇੱਛਾ ਸੀ, ਜਿਸਦੀ

ਜਿੱਤ ਇਸ ਮੁਕੱਦਮੇ ਦੇ ਅੰਤ 'ਤੇ ਹੋਈ।"

ਮੇਰਾ ਇਰਾਦਾ ਸ੍ਰੀ ਸੁਭਾਸ਼ ਚੰਦਰ ਬੋਸ ਦੀ ਅਗਵਾਈ ਹੇਠ ਬਣੀ ਆਜ਼ਾਦ ਹਿੰਦ ਫ਼ੌਜ ਦੇ ਇਤਿਹਾਸ ਦੀ ਚਰਚਾ ਕਰਨਾ ਨਹੀਂ ਹੈ ਕਿਉਂਕਿ ਲੋਕ ਇਸ ਸੰਬੰਧੀ ਇਤਿਹਾਸਕ ਤੱਥਾਂ ਤੋਂ ਭਲੀਭਾਂਤ ਜਾਣੂ ਹਨ।

1/14 ਪੰਜਾਬ ਰਜਮੈਂਟ ਦਾ ਕਪਤਾਨ ਸ਼ਾਹ ਨਵਾਜ਼ ਖ਼ਾਂ, 2/10 ਬਲੋਚ ਰਜਮੈਂਟ ਦਾ ਕਪਤਾਨ ਪ੍ਰੇਮ ਕੁਮਾਰ ਸਹਿਗਲ ਅਤੇ 1/14 ਪੰਜਾਬ ਰਜਮੈਂਟ ਦਾ ਲੈਫ਼ਟੀਨੈਂਟ ਗੁਰਬਖ਼ਸ਼ ਸਿੰਘ ਢਿੱਲੋਂ, ਸੁਭਾਸ਼ ਚੰਦਰ ਬੋਸ ਦੀ ਅਗਵਾਈ ਹੇਠ, 1943-45 ਦੌਰਾਨ, ਸਿੰਗਾਪੁਰ ਵਿਖੇ, ਆਜ਼ਾਦ ਹਿੰਦੋਸਤਾਨ ਦੀ ਆਰਜ਼ੀ ਸਰਕਾਰ ਵਲੋਂ ਬਣਾਈ ਆਜ਼ਾਦ ਹਿੰਦ ਫੌਜ ਵਿੱਚ ਭਰਤੀ ਹੋਏ। ਇਤਹਾਦੀ ਫ਼ੌਜਾਂ ਦੇ ਮੁੜ ਮਲਾਇਆ ਅਤੇ ਬਰਮਾ 'ਤੇ ਕਾਬਜ਼ ਹੋਣ 'ਤੇ ਇਹਨਾਂ ਨੂੰ ਜੰਗੀ ਕੈਦੀਆਂ ਦੇ ਤੌਰ 'ਤੇ ਗ੍ਰਿਫ਼ਤਾਰ ਕੀਤਾ ਗਿਆ। ਮਗਰੋਂ ਇਹਨਾਂ ਵਿਰੁੱਧ ਦਿੱਲੀ ਦੇ ਲਾਲ ਕਿਲ੍ਹੇ ਅੰਦਰ, ਫੌਜੀ ਅਦਾਲਤ ਵਿੱਚ ਮੁਕੱਦਮਾ ਚਲਾਇਆ ਗਿਆ। ਇਹਨਾਂ ਸਾਰਿਆਂ ਵਿਰੁੱਧ ਭਾਰਤ ਦੇ ਬਾਦਸ਼ਾਹ ਸਲਾਮਤ ਦੇ ਖਿਲਾਫ਼ ਜੰਗ ਛੇੜਣ ਦਾ ਇਲਜ਼ਾਮ ਸੀ। ਲੈਫਟੀਨੈਂਟ ਗੁਰਬਖ਼ਸ਼ ਸਿੰਘ ਢਿੱਲੋਂ 'ਤੇ ਇਲਜ਼ਾਮ ਸੀ ਕਿ ਉਸਨੇ 6 ਮਾਰਚ, 1945 ਨੂੰ ਜਾਂ ਉਸਦੇ ਨੇੜੇ-ਤੇੜੇ ਹਰੀ ਸਿੰਘ, ਦੁੱਲੀ ਚੰਦ, ਦਰਿਆਓ ਸਿੰਘ ਅਤੇ ਧਰਮ ਸਿੰਘ ਦਾ ਕਤਲ ਕੀਤਾ ਸੀ। ਬਾਕੀ ਦੋਵਾਂ 'ਤੇ ਇਸ ਕਤਲ ਨੂੰ ਸ਼ਹਿ ਦੇਣ ਦਾ ਇਲਜ਼ਾਮ ਸੀ। ਇਹ ਮੁਕੱਦਮਾ 5 ਨਵੰਬਰ, 1945 ਨੂੰ ਸ਼ੁਰੂ ਹੋਇਆ ਅਤੇ 31 ਦਸੰਬਰ, 1945 ਤੱਕ ਚਲਦਾ ਰਿਹਾ।

ਇਸ ਮੁਕੱਦਮੇ ਦੌਰਾਨ, ਥੋੜ੍ਹੇ-ਥੋੜ੍ਹੇ ਵਕਫ਼ੇ ਨਾਲ, ਦੋ ਮਹੀਨੇ ਤੋਂ ਵੱਧ ਸਮਾਂ ਲੈ ਕੇ ਮੁਦਈ ਪੱਖ ਨੇ ਢੇਰ ਸਾਰੇ ਦਸਤਾਵੇਜ਼ ਪੇਸ਼ ਕਰਕੇ ਅਤੇ ਕਈ ਗਵਾਹੀਆਂ ਭੁਗਤਾ ਕੇ ਮੁਲਜ਼ਿਮਾਂ ਵਿਰੁੱਧ ਲਾਏ ਸੰਗੀਨ ਇਲਜ਼ਾਮਾਂ ਦੀ ਪੁਸ਼ਟੀ ਕੀਤੀ।

ਫ਼ਰਦ ਜੁਰਮ ਇਸ ਪ੍ਰਕਾਰ ਸੀ :

ਪਹਿਲਾ ਜੁਰਮ : ਮਲਾਇਆ ਤੇ ਰੰਗੂਨ ਵਿਖੇ ਅਤੇ ਪੋਪਾ ਤੇ ਕਿਆਕਪਾਦੋਂਗ ਦੇ ਇਰਦ-ਗਿਰਦ ਅਤੇ ਬਰਮਾ ਦੀਆਂ ਹੋਰਨਾਂ ਥਾਵਾਂ 'ਤੇ, ਸਤੰਬਰ 1942 ਦੌਰਾਨ ਅਤੇ 26 ਅਪਰੈਲ, 1945 ਨੂੰ ਕੀਤੇ ਕਤਲਾਂ ਦੇ ਦੋਸ਼ੀ, ਸੀ. ਐਸ. ਡੀ. ਆਈ ਸੀ. (i), ਦਿੱਲੀ ਨਾਲ ਸੰਯੁਕਤ, ਕਮਿਸ਼ਨ ਦੁਆਰਾ ਪਦ-ਪ੍ਰਾਪਤ ਭਾਰਤੀ ਅਫਸਰਾਂ, ਮੁਲਜ਼ਿਮ ਨੰ. ਆਈ. ਸੀ. 58, 1/14 ਪੰਜਾਬ ਰਜਮੈਂਟ ਦੇ ਕਪਤਾਨ ਸ਼ਾਹ ਨਵਾਜ਼ ਖ਼ਾਂ, ਮੁਲਜ਼ਿਮ ਨੰ. ਆਈ. ਸੀ. 226, ਬਲੋਚ ਰਜਮੈਂਟ ਦੇ ਕਪਤਾਨ ਪੀ. ਕੇ ਸਹਿਗਲ ਅਤੇ ਮੁਲਜ਼ਿਮ ਨੰ. ਆਈ. ਸੀ. 336, 1/14 ਪੰਜਾਬ ਰਜਮੈਂਟ ਦੇ ਲੈਫਟੀਨੈਂਟ ਗੁਰਬਖਸ਼ ਸਿੰਘ ਢਿੱਲੋਂ ਨੇ ਯਕੀਨੀ ਤੌਰ ਤੇ ਭਾਰਤ ਦੇ ਬਾਦਸ਼ਾਹ ਸਲਾਮਤ ਵਿਰੁੱਧ ਜੰਗ ਛੇੜੀ ਸੀ।

ਦੂਜਾ ਜੁਰਮ : ਉਕਤ ਇਕੱਲੇ ਲੈਫਟੀਨੈਂਟ ਗੁਰਬਖ਼ਸ਼ ਸਿੰਘ ਢਿੱਲੋਂ ਨੇ ਜੋ ਕਤਲ ਕਰਨ ਦਾ ਜੁਰਮ ਕੀਤਾ ਹੈ, ਉਹ ਭਾਰਤੀ ਦੰਡ ਸੰਹਿਤਾ ਦੀ ਧਾਰਾ 302 ਦੇ ਉਲਟ ਭਾਰਤੀ ਆਰਮੀ ਐਕਟ ਦੀ ਧਾਰਾ 41 ਅਧੀਨ ਦੰਡ ਯੋਗ ਹੈ ਕਿ ਲੈਫ਼ਟੀਨੈਂਟ ਢਿੱਲੋਂ ਨੇ 6 ਮਾਰਚ, 1945 ਨੂੰ ਜਾਂ ਉਸਦੇ ਨੇੜੇ-ਤੇੜੇ, ਬਰਮਾ ਦੀ ਪੋਪਾ ਪਹਾੜੀ 'ਤੇ ਜਾਂ ਉਸਦੇ ਆਸਪਾਸ, ਯਕੀਨੀ ਤੌਰ 'ਤੇ ਹਰੀ ਸਿੰਘ ਨੂੰ ਕਤਲ ਕੀਤਾ ਸੀ।

ਤੀਜਾ ਜੁਰਮ : ਉੱਕਤ ਕਪਤਾਨ ਪੀ. ਕੇ. ਸਹਿਗਲ ਦਾ ਜੋ ਜੁਰਮ ਹੈ, ਉਹ ਭਾਰਤੀ ਦੰਡ ਸੰਹਿਤਾ ਦੀ ਧਾਰਾ 109 ਦੇ ਉਲਟ ਭਾਰਤੀ ਆਰਮੀ ਐਕਟ ਦੀ ਧਾਰਾ 41 ਅਧੀਨ ਦੰਡ ਯੋਗ ਹੈ ਕਿ ਕਪਤਾਨ ਸਹਿਗਲ ਨੇ 6 ਮਾਰਚ, 1945 ਨੂੰ ਜਾਂ ਉਸਦੇ ਨੇੜੇ-ਤੇੜੇ, ਬਰਮਾ ਦੀ ਪੋਪਾ ਪਹਾੜੀ 'ਤੇ ਜਾਂ ਉਸਦੇ ਆਸਪਾਸ, ਉਕਤ ਦੂਜੇ ਇਲਜ਼ਾਮ ਵਿੱਚ ਵਰਣਿਤ ਕਤਲ ਨੂੰ ਸ਼ਹਿ ਦਿੱਤੀ ਸੀ, ਜਿਸ ਸ਼ਹਿ ਕਾਰਨ ਹੀ ਯਕੀਨੀ ਤੌਰ 'ਤੇ ਇਹ ਕਤਲ ਹੋਇਆ ਸੀ।

ਚੌਥਾ ਜੁਰਮ : ਉਕਤ ਇਕੱਲੇ ਲੈਫ਼ਟੀਨੈਂਟ ਗੁਰਬਖ਼ਸ ਸਿੰਘ ਢਿੱਲੋਂ ਦਾ ਜੋ ਜੁਰਮ ਹੈ, ਉਹ ਭਾਰਤੀ ਦੰਡ ਸੰਹਿਤਾ ਦੀ ਧਾਰਾ 302 ਦੇ ਉਲਟ ਭਾਰਤੀ ਆਰਮੀ ਐਕਟ ਦੀ ਧਾਰਾ 41 ਅਧੀਨ ਦੰਡ ਯੋਗ ਹੈ ਕਿ ਲੈਫਟੀਨੈਂਟ ਢਿੱਲੋਂ ਨੇ 16 ਮਾਰਚ, 1945 ਨੂੰ ਜਾਂ ਉਸਦੇ ਨੇੜੇ-ਤੇੜੇ, ਬਰਮਾ ਦੀ ਪੋਪਾ ਪਹਾੜੀ 'ਤੇ ਜਾਂ ਉਸਦੇ ਆਸਪਾਸ, ਯਕੀਨੀ ਤੌਰ 'ਤੇ ਦੁੱਲੀ ਚੰਦ ਨੂੰ ਕਤਲ ਕੀਤਾ ਸੀ।

ਪੰਜਵਾਂ ਜੁਰਮ : ਉਕਤ ਇਕੱਲੇ ਕਪਤਾਨ ਪੀ. ਕੇ. ਸਹਿਗਲ ਦਾ ਜੋ ਜੁਰਮ ਹੈ, ਉਹ ਭਾਰਤੀ ਦੰਡ ਸੰਹਿਤਾ ਦੀ ਧਾਰਾ 109 ਦੇ ਉਲਟ ਭਾਰਤੀ ਆਰਮੀ ਐਕਟ ਦੀ ਧਾਰਾ 41 ਅਤੇ ਭਾਰਤੀ ਦੰਡ ਸੰਹਿਤਾ ਦੀ ਧਾਰਾ 302 ਅਧੀਨ ਦੰਡ ਯੋਗ ਦੀਵਾਨੀ, ਅਰਥਾਤ ਕਤਲ ਨੂੰ ਸ਼ਹਿ ਦੇਣ ਦਾ ਜੁਰਮ ਹੈ ਕਿ ਕਪਤਾਨ ਸਹਿਗਲ ਨੇ 6 ਮਾਰਚ, 1945 ਨੂੰ ਜਾਂ ਉਸਦੇ ਨੇੜੇ-ਤੇੜੇ, ਬਰਮਾ ਦੀ ਪੋਪਾ ਪਹਾੜੀ 'ਤੇ ਜਾਂ ਉਸਦੇ ਆਸਪਾਸ, ਉਕਤ ਜੁਰਮ ਨੰ. 4 ਵਿਚ ਵਰਣਿਤ ਦੁੱਲੀ ਚੰਦ ਦੇ ਕਤਲ ਨੂੰ ਸ਼ਹਿ ਦਿੱਤੀ ਸੀ, ਜਿਸ ਸ਼ਹਿ ਕਾਰਨ ਯਕੀਨੀ ਤੌਰ 'ਤੇ ਇਹ ਕਤਲ ਹੋਇਆ ਸੀ।

ਛੇਵਾਂ ਜੁਰਮ : ਉਕਤ ਇਕੱਲੇ ਲੈਫਟੀਨੈਂਟ ਗੁਰਬਖ਼ਸ਼ ਸਿੰਘ ਢਿੱਲੋਂ ਦਾ ਜੋ ਜੁਰਮ ਹੈ, ਉਹ ਭਾਰਤੀ ਦੰਡ ਸੰਹਿਤਾ ਦੀ ਧਾਰਾ 302 ਦੇ ਉਲਟ ਭਾਰਤੀ ਆਰਮੀ ਐਕਟ ਦੀ ਧਾਰਾ 41 ਅਧੀਨ ਦੰਡ ਯੋਗ ਦੀਵਾਨੀ, ਅਰਥਾਤ ਕਤਲ ਦਾ ਜੁਰਮ ਹੈ ਕਿ ਲੈਫਟੀਨੈਂਟ ਢਿੱਲੋਂ ਨੇ 6 ਮਾਰਚ, 1945 ਨੂੰ ਜਾਂ ਉਸਦੇ ਨੇੜੇ-ਤੇੜੇ, ਬਰਮਾ ਦੀ ਪੋਪਾ ਪਹਾੜੀ 'ਤੇ ਜਾਂ ਉਸਦੇ ਆਸਪਾਸ ਯਕੀਨੀ ਤੌਰ 'ਤੇ ਦਰਿਆਓ ਸਿੰਘ ਦਾ ਕਤਲ ਕੀਤਾ ਸੀ।

ਸੱਤਵਾਂ ਜੁਰਮ : ਉਕਤ ਇਕੱਲੇ ਕਪਤਾਨ ਪੀ. ਕੇ. ਸਹਿਗਲ ਦਾ ਜੋ ਜੁਰਮ ਹੈ, ਉਹ ਭਾਰਤੀ ਦੰਡ ਸੰਹਿਤਾ ਦੀ ਧਾਰਾ 109 ਦੇ ਉਲਟ ਭਾਰਤੀ ਆਰਮੀ ਐਕਟ ਦੀ ਧਾਰਾ 41 ਅਤੇ ਭਾਰਤੀ ਦੰਡ ਸੰਹਿਤਾ ਦੀ ਧਾਰਾ 302 ਅਧੀਨ ਦੰਡਯੋਗ ਦੀਵਾਨੀ, ਅਰਥਾਤ ਕਤਲ ਨੂੰ ਸ਼ਹਿ ਦੇਣ ਦਾ ਜੁਰਮ ਹੈ ਕਿ ਕਪਤਾਨ ਸਹਿਗਲ ਨੇ 6 ਮਾਰਚ, 1945 ਨੂੰ ਜਾਂ ਉਸਦੇ ਨੇੜੇ-ਤੇੜੇ, ਬਰਮਾ ਦੀ ਪੋਪਾ ਪਹਾੜੀ 'ਤੇ ਜਾਂ ਉਸਦੇ ਆਸਪਾਸ, ਉਕਤ ਜੁਰਮ ਨੰ. 6 ਵਿਚ ਵਰਣਿਤ ਦਰਿਆਓ ਸਿੰਘ ਦੇ ਕਤਲ ਨੂੰ ਸ਼ਹਿ ਦਿੱਤੀ ਸੀ, ਜਿਸ ਸ਼ਹਿ ਕਾਰਨ ਯਕੀਨੀ ਤੌਰ 'ਤੇ ਇਹ ਕਤਲ ਹੋਇਆ ਸੀ।

ਅੱਠਵਾਂ ਜੁਰਮ : ਉਕਤ ਇਕੱਲੇ ਲੈਫਟੀਨੈਂਟ ਗੁਰਬਖ਼ਸ਼ ਸਿੰਘ ਢਿੱਲੋਂ ਦਾ ਜੋ ਜੁਰਮ ਹੈ, ਉਹ ਭਾਰਤੀ ਦੰਡ ਸੰਹਿਤਾ ਦੀ ਧਾਰਾ 302 ਦੇ ਉਲਟ ਭਾਰਤੀ ਆਰਮੀ ਐਕਟ ਦੀ ਧਾਰਾ 41 ਅਧੀਨ ਦੰਡ ਯੋਗ ਦੀਵਾਨੀ, ਅਰਥਾਤ ਕਤਲ ਦਾ ਜੁਰਮ ਹੈ ਕਿ ਲੈਫਟੀਨੈਂਟ ਢਿੱਲੋਂ ਨੇ 6 ਮਾਰਚ, 1945 ਨੂੰ ਜਾਂ ਉਸਦੇ ਨੇੜੇ-ਤੇੜੇ, ਬਰਮਾ ਦੀ ਪੋਪਾ ਪਹਾੜੀ 'ਤੇ

ਜਾਂ ਉਸਦੇ ਆਸਪਾਸ ਯਕੀਨੀ ਤੌਰ 'ਤੇ ਧਰਮ ਸਿੰਘ ਦਾ ਕਤਲ ਕੀਤਾ ਸੀ।

ਨੌਵਾਂ ਜੁਰਮ : ਉਕਤ ਇਕੱਲੇ ਕਪਤਾਨ ਪੀ. ਕੇ. ਸਹਿਗਲ ਦਾ ਜੋ ਜੁਰਮ ਹੈ, ਉਹ ਭਾਰਤੀ ਦੰਡ ਸੰਹਿਤਾ ਦੀ ਧਾਰਾ 109 ਦੇ ਉਲਟ ਭਾਰਤੀ ਆਰਮੀ ਐਕਟ ਦੀ ਧਾਰਾ 41 ਅਤੇ ਭਾਰਤੀ ਦੰਡ ਸੰਹਿਤਾ ਦੀ ਧਾਰਾ 302 ਅਧੀਨ ਦੰਡ ਯੋਗ ਦੀਵਾਨੀ, ਅਰਥਾਤ ਕਤਲ ਨੂੰ ਸ਼ਹਿ ਦੇਣ ਦਾ ਜੁਰਮ ਹੈ ਕਿ ਕਪਤਾਨ ਸਹਿਗਲ ਨੇ 6 ਮਾਰਚ, 1945 ਨੂੰ ਜਾਂ ਉਸਦੇ ਨੇੜੇ-ਤੇੜੇ, ਬਰਮਾ ਦੀ ਪੋਪਾ ਪਹਾੜੀ 'ਤੇ ਜਾਂ ਉਸਦੇ ਆਸਪਾਸ, ਉਕਤ ਜੁਰਮ ਨੰ. 8 ਵਿਚ ਵਰਣਿਤ ਧਰਮ ਸਿੰਘ ਦੇ ਕਤਲ ਨੂੰ ਸ਼ਹਿ ਦਿੱਤੀ ਸੀ, ਜਿਸ ਸ਼ਹਿ ਕਾਰਨ ਯਕੀਨੀ ਤੌਰ 'ਤੇ ਇਹ ਕਤਲ ਹੋਇਆ ਸੀ।

ਦਸਵਾਂ ਜੁਰਮ : ਉਕਤ ਇਕੱਲੇ ਕਪਤਾਨ ਸ਼ਾਹ ਨਵਾਜ਼ ਖ਼ਾਂ ਦਾ ਜੋ ਜੁਰਮ ਹੈ, ਉਹ ਭਾਰਤੀ ਦੰਡ ਸੰਹਿਤਾ ਦੀ ਧਾਰਾ 109 ਦੇ ਉਲਟ ਭਾਰਤੀ ਆਰਮੀ ਐਕਟ ਦੀ ਧਾਰਾ 41 ਅਤੇ ਭਾਰਤੀ ਦੰਡ ਸੰਹਿਤਾ ਦੀ ਧਾਰਾ 302 ਅਧੀਨ ਦੰਡ ਯੋਗ ਦੀਵਾਨੀ, ਅਰਥਾਤ ਕਤਲ ਨੂੰ ਸ਼ਹਿ ਦੇਣ ਦਾ ਜੁਰਮ ਹੈ ਕਿ ਕਪਤਾਨ ਸ਼ਾਹ ਨਵਾਜ ਖ਼ਾਂ ਨੇ 29 ਮਾਰਚ, 1945 ਨੂੰ ਜਾਂ ਉਸਦੇ ਨੇੜੇ-ਤੇੜੇ, ਬਰਮਾ ਦੀ ਪੋਪਾ ਪਹਾੜੀ 'ਤੇ ਜਾਂ ਉਸਦੇ ਆਸਪਾਸ, ਖ਼ਜ਼ੀਨ ਸ਼ਾਹ, ਗੁੰਨੇਰ ਦੇ ਆਇਆ ਸਿੰਘ ਅਤੇ ਐਚ. ਕੇ. ਐਸ. ਆਰ. ਏ. ਦੇ ਮੁਹੰਮਦ ਹੁਸੈਨ ਦੇ ਕਤਲ ਨੂੰ ਸ਼ਹਿ ਦਿੱਤੀ ਸੀ, ਜਿਸ ਸ਼ਹਿ ਕਾਰਨ ਇਹ ਕਤਲ ਹੋਏ ਸਨ।

ਤਿੰਨਾਂ ਮੁਲਜ਼ਿਮਾਂ ਨੇ ਆਪਣੇ ਨਿਰਦੋਸ਼ ਹੋਣ ਦੀ ਵਕਾਲਤ ਕੀਤੀ।

ਮੁਦਈ ਪੱਖ ਵਲੋਂ ਮੁਕੱਦਮੇ ਦੀ ਸ਼ੁਰੂਆਤ ਕਰਦਿਆਂ ਸਰ ਐਨ. ਪੀ. ਇੰਜੀਨੀਅਰ ਨੇ ਕਿਹਾ ਕਿ ਕਮਿਸ਼ਨ ਦੁਆਰਾ ਪਦ-ਪ੍ਰਾਪਤ ਭਾਰਤੀ ਅਫ਼ਸਰ ਹੋਣ ਕਾਰਨ ਅਤੇ ਬਾਦਸ਼ਾਹ ਪ੍ਰਤੀ ਵਫ਼ਾਦਾਰੀ ਦੀ ਸਹੁੰ ਚੁੱਕਣ ਕਾਰਨ ਤਿੰਨੇ ਮੁਲਜ਼ਿਮ ਭਾਰਤੀ ਆਰਮੀ ਐਕਟ ਅਧੀਨ ਕਾਰਵਾਈ ਦੇ ਹੱਕਦਾਰ ਹਨ। ਆਜ਼ਾਦ ਹਿੰਦ ਫ਼ੌਜ ਦੇ ਬਣਨ ਦਾ ਇਤਿਹਾਸ ਵਰਨਣ ਕਰਦਿਆਂ ਉਸਨੇ ਕਿਹਾ ਕਿ ਜਨਵਰੀ 1942 ਵਿਚ ਸੁਭਾਸ਼ ਚੰਦਰ ਬੋਸ ਭਾਰਤ ਤੋਂ ਕਾਬੁਲ ਲਈ ਰਵਾਨਾ ਹੋਇਆ ਤੇ ਉਥੋਂ ਮਾਸਕੋ ਰਾਹੀਂ ਜਰਮਨੀ ਲਈ ਤੁਰ ਪਿਆ। 15 ਫਰਵਰੀ, 1942 ਨੂੰ ਸਿੰਗਾਪੁਰ 'ਤੇ ਜਾਪਾਨੀਆਂ ਦਾ ਕਬਜ਼ਾ ਹੋ ਜਾਣ 'ਤੇ ਕਰਨਲ ਹੰਡ ਨੇ, ਬਰਤਾਨਵੀ ਸਰਕਾਰ ਵੱਲੋਂ 40,000 ਜੰਗੀ ਕੈਦੀਆਂ ਨੂੰ ਜਾਪਾਨੀ ਪ੍ਰਤਿਨਿਧਾਂ ਦੇ ਹਵਾਲੇ ਕੀਤਾ। ਇਸ ਨਾਲ ਸਮੁੰਦਰੋਂ ਪਾਰ ਦੇ ਭਾਰਤੀਆਂ ਦੀ ਸ਼ਕਤੀ ਨੂੰ ਅੰਕੁਰਿਤ ਹੋਣ ਦਾ ਮੌਕਾ ਮਿਲ ਗਿਆ। ਇਹਨਾਂ ਇੰਡੀਅਨ ਇੰਡੀਪੈਂਡੈਂਸ ਲੀਗ ਕਾਇਮ ਕੀਤੀ। ਜੂਨ 1942 ਵਿੱਚ ਇਸ ਲੀਗ ਦੀ ਕਾਨਫਰੰਸ ਬੈਂਕਾਕ ਵਿਖੇ ਹੋਈ ਜਿਸ ਵਿੱਚ ਆਜ਼ਾਦ ਹਿੰਦ ਫ਼ੌਜ ਬਣਾਉਣ ਅਤੇ ਸੁਭਾਸ਼ ਚੰਦਰ ਬੋਸ ਨੂੰ ਉਥੇ ਆਉਣ ਦਾ ਸੱਦਾ ਦੇਣ ਦਾ ਪ੍ਰਸਤਾਵ ਪਾਸ ਕੀਤਾ ਗਿਆ। ਸਤੰਬਰ 1942 ਵਿੱਚ ਕਪਤਾਨ ਮੋਹਨ ਸਿੰਘ ਦੀ ਅਗਵਾਈ ਹੇਠ ਆਜ਼ਾਦ ਹਿੰਦ ਫ਼ੌਜ ਬਣਾਈ ਗਈ ਤੇ ਬਹੁਤ ਵੱਡੀ ਗਿਣਤੀ ਵਿਚ ਭਾਰਤੀ-ਜੰਗੀ ਕੈਦੀਆਂ ਨੂੰ ਸਿਪਾਹੀ ਭਰਤੀ ਕੀਤਾ ਗਿਆ। ਆਜ਼ਾਦ ਸੁਭਾਅ ਦੇ ਕਪਤਾਨ ਮੋਹਨ ਸਿੰਘ ਅਤੇ ਜਾਪਾਨੀਆਂ ਵਿਚਕਾਰ ਮਤਭੇਦ ਹੋ ਗਿਆ। ਨਵੰਬਰ 1942 ਵਿੱਚ ਫ਼ੌਜ ਨੂੰ ਬਰਖ਼ਾਸਤ ਕਰ ਦਿੱਤਾ ਗਿਆ ਤੇ ਕੈਪਟਨ ਮੋਹਨ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਜਾਪਾਨ ਵਿੱਚ ਪ੍ਰਧਾਨ ਮੰਤਰੀ ਤੋਜ਼ੋ ਨਾਲ ਮੁਲਾਕਾਤ ਕਰਨ ਮਗਰੋਂ ਸੁਭਾਸ਼ ਚੰਦਰ ਬੋਸ 2 ਜੁਲਾਈ, 1943

ਨੂੰ ਸਿੰਗਾਪੁਰ ਆ ਗਿਆ। 21 ਅਕਤੂਬਰ, 1943 ਨੂੰ ਉਸਨੇ ਇੰਡੀਅਨ ਇੰਡੀਪੈਂਡੈਂਸ ਲੀਗ ਦੀ ਸਰਦਾਰੀ ਸਾਂਭ ਲਈ। ਸਿੰਗਾਪੁਰ ਵਿਖੇ ਆਜ਼ਾਦ ਹਿੰਦੋਸਤਾਨ ਦੀ ਆਰਜ਼ੀ ਸਰਕਾਰ ਕਾਇਮ ਕੀਤੀ ਗਈ। ਜਾਪਾਨ, ਜਰਮਨੀ, ਥਾਈਲੈਂਡ ਅਤੇ ਮਨਚੋਕੀਆ ਨੇ ਇਸਨੂੰ ਮਾਨੰਤਾ ਪ੍ਰਦਾਨ ਕਰ ਦਿੱਤੀ। ਜਾਪਾਨ ਨੇ ਇਸ ਆਰਜ਼ੀ ਸਰਕਾਰ ਨੂੰ ਅੰਡੇਮਾਨ ਅਤੇ ਨਿਕੋਬਾਰ ਟਾਪੂ ਦੇਣੇ ਮੰਨ ਲਏ। ਇਸ ਤਰ੍ਹਾਂ ਆਜ਼ਾਦ ਹਿੰਦ ਫੌਜ ਬਾਰੇ ਸਾਰੀ ਦੁਨੀਆ ਨੂੰ ਪਤਾ ਲਗ ਗਿਆ।

ਜੁਰਮਾਂ ਦੀ ਪੁਸ਼ਟੀ ਹਿਤ ਮੁਦਈ ਪੱਖ ਵਲੋਂ ਤੀਹ ਗਵਾਹ ਪੇਸ਼ ਕੀਤੇ ਗਏ। ਪ੍ਰਤੀਪੱਖ ਵਲੋਂ ਉਹਨਾਂ 'ਤੇ ਜਿਰਾਹ ਕੀਤੀ ਗਈ। ਇਸ ਤੋਂ ਮਗਰੋਂ ਤਿੰਨਾਂ ਮਲਜ਼ਿਮਾਂ ਦੇ ਬਿਆਨ ਲਿਖੇ ਗਏ। ਕਪਤਾਨ ਸ਼ਾਹ ਨਵਾਜ਼ ਨੇ ਇਸ ਅਦਾਲਤ ਦੇ ਉਸਦੇ ਵਿਰੁਧ ਮੁਕੱਦਮਾ ਸੁਣਨ ਦੇ ਅਧਿਕਾਰ ਨੂੰ ਵੰਗਾਰਿਆ। ਆਪਣੇ ਬਿਆਨ ਵਿੱਚ ਉਸਨੇ ਸਪਸ਼ਟ ਕੀਤਾ ਕਿ ਉਹ ਕਿਉਂ ਅਤੇ ਕਿਵੇਂ ਆਜ਼ਾਦ ਹਿੰਦ ਫੌਜ ਵਿਚ ਭਰਤੀ ਹੋਇਆ ਸੀ। ਉਸਨੇ ਆਜ਼ਾਦ ਹਿੰਦ ਫੌਜ ਦੇ ਗਠਨ ਅਤੇ ਉਸ ਵਿੱਚ ਆਪਣੀ ਭਰਤੀ ਨਾਲ ਜੁੜੀਆਂ ਘਟਨਾਵਾਂ ਬਿਆਨ ਕੀਤੀਆਂ। ਉਸਨੇ ਆਖਿਆ : "ਸੰਖੇਪ ਇਹ ਕਿ ਮੈਂ ਬਾਦਸ਼ਾਹ ਜਾਂ ਦੇਸ਼ ਵਿਚੋਂ ਇੱਕ ਨੂੰ ਚੁਣਨਾ ਸੀ। ਮੈਂ ਆਪਣੇ ਦੇਸ਼ ਪ੍ਰਤੀ ਵਫ਼ਾਦਾਰੀ ਦਾ ਫੈਸਲਾ ਕੀਤਾ ਅਤੇ ਨੇਤਾ ਜੀ ਨੂੰ ਬਚਨ ਦੇ ਦਿੱਤਾ ਕਿ ਮੈਂ ਆਪਣੇ ਦੇਸ਼ ਲਈ ਜਾਨ ਕੁਰਬਾਨ ਕਰ ਦੇਵਾਂਗਾ। ਅੰਤ ਵਿੱਚ, ਜਨਾਬ ! ਮੈਂ ਤੁਹਾਨੂੰ ਅਤੇ ਸਾਰੇ ਦੇਸ਼ ਨੂੰ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਜੋ ਔਕੜਾਂ ਆਜ਼ਾਦ ਹਿੰਦ ਫੌਜ ਨੇ ਝੱਲੀਆਂ ਹਨ, ਉਹਨਾਂ ਨੂੰ ਝੱਲਣਾ ਕਿਸੇ ਭਾੜੇ ਦੀ ਕਠਪੁਤਲੀ ਫੌਜ ਲਈ ਸੰਭਵ ਨਹੀਂ ਹੈ। ਮੈਂ ਇਸ ਤੋਂ ਇਨਕਾਰੀ ਨਹੀਂ ਹਾਂ ਕਿ ਮੈਂ ਜੰਗ ਵਿੱਚ ਸ਼ਰੀਕ ਸਾਂ, ਪਰ ਮੈਂ ਇਹ ਲੜਾਈ ਆਜ਼ਾਦ ਹਿੰਦੋਸਤਾਨ ਦੀ ਆਰਜ਼ੀ ਸਰਕਾਰ ਦੀਆਂ ਬਾਜ਼ਾਬਤਾ ਲੜਾਈ ਲੜ ਰਹੀਆਂ ਫੌਜਾਂ ਦੇ ਸਦੱਸ ਦੇ ਰੂਪ ਵਿਚ ਲੜੀ ਹੈ, ਜਿਸਨੇ ਆਪਣੀ ਮਾਤਭੂਮੀ ਦੀ ਆਜ਼ਾਦੀ ਲਈ ਤਹਿਜ਼ੀਬ-ਯਾਫ਼ਤਾ ਜੰਗੀ ਨਿਯਮਾਂ ਅਨੁਸਾਰ ਜੰਗ ਦਾ ਐਲਾਨ ਕੀਤਾ ਸੀ। ਇਸ ਲਈ ਮੈਂ ਕੋਈ ਅਜਿਹਾ ਜੁਰਮ ਨਹੀਂ ਕੀਤਾ ਹੈ, ਜਿਸਦੇ ਲਈ ਫੌਜੀ ਜਾਂ ਕਿਸੇ ਹੋਰ ਅਦਾਲਤ ਵਿੱਚ ਮੇਰੇ ਵਿਰੁੱਧ ਮੁਕੱਦਮਾ ਚਲਾਇਆ ਜਾ ਸਕੇ।"

ਕਪਤਾਨ ਪੀ. ਕੇ. ਸਹਿਗਲ ਨੇ ਵੀ ਅਦਾਲਤ ਦੇ ਅਧਿਕਾਰ ਨੂੰ ਚੁਣੌਤੀ ਦਿੱਤੀ ਤੇ ਕਿਹਾ : "ਮੈਂ ਆਪਣੇ ਵਿਰੁੱਧ ਲਗਾਏ ਗਏ ਕਿਸੇ ਵੀ ਇਲਜ਼ਾਮ ਵਿੱਚ ਦੋਸ਼ੀ ਹੋਣ ਤੋਂ ਇਨਕਾਰੀ ਹਾਂ। ਮੇਰਾ ਵੀ ਇਹੋ ਕਹਿਣਾ ਹੈ ਕਿ ਫੌਜੀ ਅਦਾਲਤ ਵਿੱਚ ਮੇਰੇ ਵਿਰੁੱਧ ਮੁਕੱਦਮਾ ਚਲਾਉਣਾ ਗ਼ੈਰ-ਕਾਨੂੰਨੀ ਹੈ। ਮੈਂ ਜਾਪਾਨੀਆਂ ਵਲੋਂ ਹੋਣ ਵਾਲੇ ਮਾੜੇ ਸਲੂਕ ਦੇ ਡਰ ਤੋਂ ਜਾਂ ਕਿਸੇ ਸੁਆਰਥ ਜਾਂ ਭਾੜੇ ਦੇ ਲਾਲਚ ਅਧੀਨ ਆਜ਼ਾਦ ਹਿੰਦ ਫੌਜ ਵਿੱਚ ਭਰਤੀ ਨਹੀਂ ਹੋਇਆ ਸਾਂ। ਸਤੰਬਰ 1943 ਵਿਚ ਆਜ਼ਾਦ ਹਿੰਦ ਫੌਜ ਦੇ ਕਪਤਾਨ ਦੇ ਤੌਰ 'ਤੇ ਮੈਨੂੰ ਅੱਸੀ ਡਾਲਰ ਪ੍ਰਤੀ ਮਹੀਨਾ ਮਿਲਦੇ ਸਨ ਤੇ ਜੇ ਮੈਂ ਆਜ਼ਾਦ ਹਿੰਦ ਦੀ ਥਾਵੇਂ ਕਿਸੇ ਹੋਰ ਫੌਜ ਵਿੱਚ ਹੁੰਦਾ ਤਾਂ ਮੈਨੂੰ ਇੱਕ ਸੌ ਵੀਹ ਡਾਲਰ ਪ੍ਰਤੀ ਮਹੀਨਾ ਮਿਲਦੇ ਹੋਣੇ ਸੀ। ਮੈਂ ਨਿਰੋਲ ਦੇਸ਼ ਭਗਤੀ ਦੇ ਉਦੇਸ਼ ਨਾਲ ਆਜ਼ਾਦ ਹਿੰਦ ਫੌਜ ਵਿੱਚ ਭਰਤੀ ਹੋਇਆ ਸਾਂ। ਮੈਂ ਭਰਤੀ ਹੋਇਆ ਸਾਂ ਕਿਉਂਕਿ ਮੈਂ ਆਪਣੀ ਮਾਤਭੂਮੀ ਨੂੰ ਆਜ਼ਾਦੀ ਦਿਵਾਉਣੀ ਚਾਹੁੰਦਾ ਸਾਂ ਤੇ ਇਸਦੇ ਲਈ ਆਪਣਾ ਖ਼ੂਨ ਵਹਾਉਣ ਲਈ ਤਿਆਰ ਸਾਂ।

ਮੈਂ ਇਸ ਲੜਾਈ ਵਿੱਚ ਆਜ਼ਾਦ ਹਿੰਦੋਸਤਾਨ ਦੀ ਆਜ਼ਾਦ ਆਰਜ਼ੀ ਸਰਕਾਰ ਵਲੋਂ ਜੱਥੇਬੰਦ ਕੀਤੀਆਂ ਬਾਜ਼ਾਬਤਾ ਫੌਜਾਂ ਦੇ ਇਕ ਸਦੱਸ ਦੇ ਤੌਰ 'ਤੇ ਸ਼ਾਮਲ ਹੋਇਆ ਸਾਂ, ਜੋ ਮੇਰੀ ਮਾਤਭੂਮੀ ਨੂੰ ਵਿਦੇਸ਼ੀ ਗੁਲਾਮੀ ਤੋਂ ਆਜ਼ਾਦ ਕਰਾਉਣ ਲਈ ਤਹਿਜ਼ੀਬਯਾਫ਼ਤਾ ਜੰਗੀ ਨਿਯਮਾਂ ਅਨੁਸਾਰ ਜੰਗ ਲੜ ਰਹੀਆਂ ਸਨ। ਮੈਂ ਦਾਅਵੇ ਨਾਲ ਆਖਦਾ ਹਾਂ ਕਿ ਮੈਂ ਅਜਿਹਾ ਕਰਕੇ ਕੋਈ ਅਪਰਾਧ ਨਹੀਂ ਕੀਤਾ ਸਗੋਂ ਦੂਜੇ ਬੰਨੇ ਮੈਂ ਤਾਂ ਆਪਣੇ ਵਿੱਤ ਅਨੁਸਾਰ ਦੇਸ-ਸੇਵਾ ਕੀਤੀ ਹੈ।"

ਲੈਫਟੀਨੈਂਟ ਜੀ. ਐਸ. ਢਿੱਲੋਂ ਨੇ ਵੀ ਆਪਣੇ ਵਿਰੁੱਧ ਮੁਕੱਦਮੇ ਬਾਰੇ ਅਦਾਲਤ ਦੇ ਅਧਿਕਾਰ ਨੂੰ ਚੁਣੌਤੀ ਦਿੱਤੀ। ਉਸਨੇ ਵੀ ਆਪਣੇ ਆਜ਼ਾਦ ਹਿੰਦ ਫੌਜ ਵਿੱਚ ਭਰਤੀ ਹੋਣ ਦੇ ਕਾਰਨ ਬਿਆਨ ਕੀਤੇ ਤੇ ਕਿਹਾ : "ਮੈਂ ਜੋ ਕੁੱਝ ਵੀ ਕੀਤਾ ਹੈ, ਉਹ ਆਜ਼ਾਦ ਹਿੰਦੋਸਤਾਨ ਦੀ ਆਰਜ਼ੀ ਸਰਕਾਰ ਦੀਆਂ ਬਾਜ਼ਾਬਤਾ ਜੱਥੇਬੰਦ ਫੌਜਾਂ ਦੇ ਸਦੱਸ ਦੇ ਤੌਰ 'ਤੇ ਕੀਤਾ ਹੈ, ਜਿਸਨੂੰ ਲੈ ਕੇ ਮੇਰੇ ਵਿਰੁੱਧ ਭਾਰਤੀ ਆਰਮੀ ਐਕਟ ਜਾਂ ਭਾਰਤ ਦੇ ਕਿਸੇ ਫੌਜਦਾਰੀ ਕਾਨੂੰਨ ਅਧੀਨ ਮੁਕੱਦਮਾ ਨਹੀਂ ਚਲਾਇਆ ਜਾ ਸਕਦਾ ਕਿਉਂਕਿ ਜੋ ਕੁਝ ਵੀ ਮੈਂ ਕੀਤਾ ਹੈ ਉਹ ਕੋਈ ਜੁਰਮ ਨਹੀਂ ਹੈ, ਸਗੋਂ ਮੈਂ ਇਹਨਾਂ ਫੌਜਾਂ ਦੇ ਸਦੱਸ ਦੇ ਤੌਰ 'ਤੇ ਆਪਣਾ ਫਰਜ਼ ਅਦਾ ਕੀਤਾ ਹੈ। ਇਸ ਕਾਨੂੰਨੀ ਨੁਕਤੇ ਬਾਰੇ ਮੈਨੂੰ ਸਲਾਹ ਦਿੱਤੀ ਗਈ ਹੈ ਕਿ ਮੇਰੇ ਵਿਰੁੱਧ ਫੌਜੀ ਅਦਾਲਤ ਵਲੋਂ ਮੁਕੱਦਮੇ ਦੀ ਸੁਣਵਾਈ .ਗੈਰ-ਕਾਨੂੰਨੀ ਹੈ।

ਭਾਵੇਂ ਅਦਾਲਤ ਵਿੱਚ ਪੰਡਤ ਜਵਾਹਰ ਲਾਲ ਨਹਿਰੂ ਸਮੇਤ 16 ਵਕੀਲ ਹਾਜ਼ਰ ਸਨ, ਪਰ ਪ੍ਰਤੀਪੱਖ ਭੋਲਾਭਾਈ ਜੇ. ਦੇਸਾਈ ਵਲੋਂ ਪੇਸ਼ ਕੀਤਾ ਗਿਆ, ਜਿਸਦੀ ਕਮਾਲ ਦੀ ਵਿਲੱਖਣਤਾ ਜਿਰਾਹ ਦੌਰਾਨ ਉਸ ਸਮੇਂ ਖੁਲ੍ਹ ਕੇ ਸਾਮ੍ਹਣੇ ਆਈ ਜਦੋਂ ਉਸਨੇ ਬੇਨਤੀ ਕੀਤੀ : "ਮਸਲਾ ਇਹ ਹੈ ਕਿ ਆਜ਼ਾਦ ਹਿੰਦੋਸਤਾਨ ਦੀ ਆਰਜ਼ੀ ਸਰਕਾਰ ਅਤੇ ਬਰਤਾਨਵੀ ਸਰਕਾਰ ਵਿਚਕਾਰ ਯੁੱਧ ਹੋਇਆ, ਇਹ ਇੱਕ ਤੱਥ ਹੈ। ਇਸ ਯੁੱਧ ਦੌਰਾਨ ਕੀਤੇ ਗਏ ਕਿਸੇ ਵੀ ਕੰਮ ਦਾ ਉਹ ਪਰਿਣਾਮ ਨਹੀਂ ਕੱਢਿਆ ਜਾ ਸਕਦਾ, ਜੋ ਅੰਗਰੇਜ਼ ਸਰਕਾਰ ਕੱਢ ਰਹੀ ਹੈ, ਜਾਂ ਜੋ ਕਿਸੇ ਸਾਧਾਰਨ ਆਦਮੀ ਦੇ ਕੰਮ ਦਾ ਪਰਿਣਾਮ ਅੰਗਰੇਜ਼ ਸਰਕਾਰ ਕੱਢ ਸਕਦੀ ਸੀ।

ਅੰਤਰ-ਰਾਸ਼ਟਰੀ ਕਾਨੂੰਨ ਇਹ ਆਗਿਆ ਦਿੰਦਾ ਹੈ ਕਿ ਵਿਦੇਸ਼ੀ ਤਾਕਤ ਦੇ ਅਧੀਨ ਕੰਮ ਕਰੇ ਤਾਂ ਲੋਕ ਆਪਣੀ ਜੱਥੇਬੰਦੀ ਬਣਾ ਸਕਦੇ ਹਨ ਅਤੇ ਜੇਕਰ ਇਹ ਜੱਥੇਬੰਦੀ ਕਿਸੇ ਫੌਜ ਦੇ ਰੂਪ ਵਿੱਚ ਹੋਵੇ ਤਾਂ ਉਹ ਆਪਣੀ ਆਜ਼ਾਦੀ ਦੀ ਲੜਾਈ ਲੜ ਸਕਦੇ ਹਨ। ਇਹ ਵੱਖਰੀ ਗੱਲ ਹੈ ਕਿ ਲੜਾਈ ਵਿੱਚ ਉਹ ਜਿੱਤਦੇ ਹਨ ਜਾਂ ਹਾਰਦੇ ਹਨ। ਜੰਗ ਦੇ ਦੌਰਾਨ ਜਥੇਬੰਦ ਫੌਜ ਦੇ ਸਦੱਸ ਜ਼ਾਤੀ ਤੌਰ 'ਤੇ ਜੋ ਕੁਝ ਵੀ ਤਹਿਜ਼ੀਬਯਾਫ਼ਤਾ ਢੰਗ ਨਾਲ ਲੜੀ ਜਾ ਰਹੀ ਜੰਗ ਨੂੰ ਜਿੱਤਣ ਲਈ ਕਰਦੇ ਹਨ, ਉਹ ਉਹਨਾਂ ਦਾ ਜ਼ਾਤੀ ਕੰਮ ਨਹੀਂ ਹੁੰਦਾ। ਹਾਂ, ਜੇ ਉਹ ਕੋਈ ਅਜਿਹਾ ਜੰਗੀ ਅਪਰਾਧ ਕਰਨ, ਜੋ ਹੁਣ ਦੁਨੀਆ ਦੇ ਵਿਭਿੰਨ ਭਾਗਾਂ ਅੰਦਰ ਮੁਕੱਦਮਾ ਚਲਾਉਣ ਯੋਗ ਮੰਨਿਆ ਜਾ ਰਿਹਾ ਹੈ, ਤਾਂ ਵੱਖਰੀ ਗੱਲ ਹੈ। ਕਿਉਂਕਿ ਉਹਨਾਂ ਜੋ ਕੁੱਝ ਕੀਤਾ, ਉਹ ਫੌਜੀਆਂ ਦੇ ਤੌਰ 'ਤੇ ਕੀਤਾ ਹੈ, ਇਸ ਲਈ ਮੇਰੀ ਬੇਨਤੀ ਹੈ ਕਿ ਤੁਸੀਂ ਆਪਣੇ ਸਾਮ੍ਹਣੇ ਪੇਸ਼ ਮੁਲਜ਼ਿਮਾਂ ਨੂੰ ਨਿਰਦੋਸ਼ ਕਰਾਰ

ਦੇਵੇ, ਕਿਉਂਕਿ ਇਹਨਾਂ ਕੰਮਾਂ ਲਈ ਉਹਨਾਂ ਦੀ ਕੋਈ ਦੀਵਾਨੀ ਜਾਂ ਫੌਜਦਾਰੀ ਜਵਾਬਦੇਹੀ ਨਹੀਂ ਹੈ। ਅੰਤਰ-ਰਾਸ਼ਟਰੀ ਕਾਨੂੰਨ ਦੀ ਪੁਸਤਕ ਦੀ ਭਾਸ਼ਾ ਵਿੱਚ ਉਹਨਾਂ ਜੋ ਕੁੱਝ ਵੀ ਕੀਤਾ ਹੈ, ਉਸਦੀ ਜ਼ਿੰਮੇਦਾਰੀ ਆਇਦ ਨਹੀਂ ਹੈ। ਹਾਂ, ਜੇਕਰ ਬਗਾਵਤ ਸਫਲ ਹੋ ਜਾਂਦੀ ਹੈ ਤਾਂ ਬਾਗੀ ਨਵੀਂ ਸਰਕਾਰ ਬਣਾ ਲੈਂਦੇ ਹਨ। ਗੱਲ ਸਿਰਫ਼ ਐਨੀ ਹੀ ਹੈ ਤੇ ਅੰਤਰ-ਰਾਸ਼ਟਰੀ ਕਾਨੂੰਨ ਦਾ ਜੁਆਬ ਮੇਰੇ ਮੁਵੱਕਿਲਾਂ ਦੇ ਪੱਖ ਵਿੱਚ ਹੈ।"

ਭੋਲਾਭਾਈ ਦੇਸਾਈ ਸਿੱਧਾ ਮਸਲੇ ਦੇ ਧੁਰ ਕਾਲਜੇ ਜਾਂ ਉੱਤਰਿਆ (ਗੁਲਾਮ ਪਰਜਾ ਦਾ ਵਿਦਰੋਹ ਕਰਨ ਦਾ ਅਧਿਕਾਰ) ਅਤੇ ਉਸ ਨੇ ਆਖਿਆ : "ਭਾਰਤ ਦਾ ਕੋਈ ਵੀ ਸ਼ਹਿਰੀ ਜਿਸ ਸਥਿਤੀ ਵਿੱਚ ਆਪਣੇ ਆਪ ਨੂੰ ਮਹਿਸੂਸ ਕਰ ਰਿਹਾ ਹੈ, ਉੱਥੇ ਸਵਾਲ ਇਹ ਪੈਦਾ ਹੁੰਦਾ ਹੈ ਕਿ ਉਸਦੇ ਬਾਰੇ ਕਿਹੜੇ ਹਾਲਾਤ ਵਿੱਚ ਅਤੇ ਕਿਸ ਹੱਦ ਤਕ ਵਫ਼ਾਦਾਰੀ ਦਾ ਮਸਲਾ ਉਠਾਇਆ ਜਾਵੇ ਕਿਉਂਕਿ ਜਦੋਂ ਤੁਸੀਂ ਬਾਦਸ਼ਾਹ ਨੂੰ ਦੇਸ਼ ਨਾਲੋਂ ਵੱਖ ਕਰ ਲੈਂਦੇ ਹੋ ਤਾਂ ਕਿਸੇ ਵੀ ਮਨੁੱਖ ਲਈ ਇਹ ਫ਼ੈਸਲਾ ਕਰਨਾ ਔਖਾ ਹੋ ਜਾਂਦਾ ਹੈ ਕਿ ਉਸਦੀ ਵਫ਼ਾਦਾਰੀ ਬਾਦਸ਼ਾਹ ਪ੍ਰਤੀ ਹੋਵੇ ਜਾਂ ਦੇਸ਼ ਪ੍ਰਤੀ। ਇਸ ਲਈ ਮੈਂ ਆਪਣੀ ਦਲੀਲ ਨੂੰ 17 ਫਰਵਰੀ ਦੀਆਂ ਘਟਨਾਵਾਂ 'ਤੇ ਕੇਂਦ੍ਰਿਤ ਕਰਨਾ ਬਿਹਤਰ ਸਮਝਦਾ ਹਾਂ।

ਇਸ ਕਿਸਮ ਦੇ ਕਿਸੇ ਵੀ ਮੁਕੱਦਮੇ ਵਿੱਚ ਇੱਕ ਭਾਰਤੀ ਦੀ ਸਥਿਤੀ ਬੜੀ ਔਖੀ ਸਥਿਤੀ ਹੈ ਅਤੇ ਮੈਂ ਇਸਦੇ ਸਹੀ ਹੱਲ ਲਈ ਅਦਾਲਤ ਸਾਮ੍ਹਣੇ ਇੱਕ ਸਿਧਾਂਤ ਪੇਸ਼ ਕਰਨ ਲੱਗਾ ਹਾਂ। ਜਿੱਥੇ ਬਾਦਸ਼ਾਹ ਅਤੇ ਦੇਸ਼ ਵਿਚਕਾਰ ਕੋਈ ਵਿਰੋਧ ਨਾ ਹੋਵੇ, ਉਥੇ ਕਿਸੇ ਵਿਕਲਪ ਦੀ ਲੋੜ ਨਹੀਂ ਹੁੰਦੀ। ਜੇਕਰ ਤੁਸੀਂ ਬਾਦਸ਼ਾਹ ਅਤੇ ਆਪਣੇ ਦੇਸ਼ ਦੇ ਹਿਤਾਂ, ਦੋਵਾਂ ਵਿਰੁੱਧ ਲੜ ਰਹੇ ਹੋ, ਤਾਂ ਵੀ ਕੋਈ ਮਸਲਾ ਨਹੀਂ ਉਠਦਾ। ਪਰ ਮਸਲਾ ਉਦੋਂ ਜ਼ਰੂਰ ਉਠਦਾ ਹੈ, ਜਦੋਂ ਆਪਣੀ ਆਜ਼ਾਦੀ ਲਈ ਲੜਾਈ ਲੜੀ ਜਾ ਰਹੀ ਹੋਵੇ। ਮਾਨਵੀ ਅਧਿਕਾਰਾਂ ਨੂੰ ਪ੍ਰਵਾਨਗੀ ਦੇਣ ਦੇ ਸੰਬੰਧ ਵਿੱਚ ਦੁਨੀਆ ਕਿੰਨਾ ਅੱਗੇ ਵੱਧ ਚੁੱਕੀ ਹੈ, ਇਹ ਦੱਸਣ ਲਈ ਮੈਂ ਇਕ ਪੈਰਾ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ। ਜਦੋਂ ਤੁਸੀਂ ਰਸਮੀ ਤੌਰ 'ਤੇ ਆਪਣੇ ਦੇਸ਼ ਲਈ ਆਜ਼ਾਦੀ ਦੀ ਲੜਾਈ ਲੜ ਰਹੇ ਹੋ, ਤਾਂ ਕੀ ਕਿਸੇ ਤਰ੍ਹਾਂ ਦੀ ਵਫ਼ਾਦਾਰੀ ਦਾ ਸਵਾਲ ਪੈਦਾ ਹੁੰਦਾ ਹੈ ? ਜਦੋਂ ਤਕ ਤੁਸੀਂ ਆਪਣੀ ਆਤਮਾ ਨਹੀਂ ਵੇਚ ਦਿੰਦੇ, ਉਦੋਂ ਤਕ ਤੁਸੀਂ ਇਹ ਕਿਵੇਂ ਆਖ ਸਕਦੇ ਹੋ ਕਿ ਆਪਣੇ ਦੇਸ਼ ਦੀ ਆਜ਼ਾਦੀ ਦੀ ਲੜਾਈ ਲੜਦੇ ਸਮੇਂ ਕਿਸੇ ਹੋਰ ਪ੍ਰਤੀ ਵਫ਼ਾਦਾਰੀ ਤੁਹਾਨੂੰ ਇਹ ਲੜਾਈ ਲੜਣੋਂ ਰੋਕ ਰਹੀ ਹੈ ? ਭਾਵ ਇਹ ਕਿ ਜੇਕਰ ਅਜਿਹੀ ਗੱਲ ਵਾਪਰਦੀ ਹੈ ਤਾਂ ਇਹ ਸਦੀਵੀ ਗੁਲਾਮੀ ਤੋਂ ਛੁੱਟ ਹੋਰ ਕੁੱਝ ਨਹੀਂ ਹੈ।"

ਆਪਣੀ ਗੱਲ ਜਾਰੀ ਰੱਖਦਿਆਂ ਉਸਨੇ ਆਖਿਆ ਕਿ ਅੰਤਰ-ਰਾਸ਼ਟਰੀ ਕਾਨੂੰਨ ਉਹਨਾਂ ਗੁਲਾਮ ਕੌਮਾਂ ਦੇ ਅਧਿਕਾਰ ਨੂੰ, ਜੋ ਅਜੇ ਆਜ਼ਾਦ ਨਹੀਂ ਹੋਈਆਂ, ਪ੍ਰਵਾਨਗੀ ਦਿੰਦਾ ਹੈ ਕਿ ਉਹ ਜੱਥੇਬੰਦ ਹੋ ਕੇ ਆਪਣੀ ਆਜ਼ਾਦੀ ਦੀ ਲੜਾਈ ਲੜ ਸਕਦੀਆਂ ਹਨ। ਇਸ ਅਵਸਥਾ ਵਿਚ ਇਸ ਤਰ੍ਹਾਂ ਜਥੇਬੰਦ ਹੋਈ ਕੋਈ ਫ਼ੌਜ ਜਾਂ ਕਿਸੇ ਫ਼ੌਜ ਦੇ ਸਦੱਸ ਆਪਣੇ ਉਹਨਾਂ ਕੰਮਾਂ ਲਈ ਜੋ ਉਹਨਾਂ ਆਪਣੇ ਦੇਸ਼ ਲਈ ਆਜ਼ਾਦੀ ਦੀ ਜੰਗ ਲੜਦਿਆਂ ਕੀਤੇ ਹਨ, ਕਿਸੇ ਸਥਾਨਕ ਅਦਾਲਤ ਸਾਮ੍ਹਣੇ ਜਵਾਬਦੇਹ ਨਹੀਂ ਹਨ।

ਮੁਦਈ ਪੱਖ ਨੇ ਆਜ਼ਾਦ ਭਾਰਤ ਦੀ ਆਰਜ਼ੀ ਸਰਕਾਰ ਦੇ ਗਠਨ, ਉਸਦੇ ਜੰਗੀ

ਫ਼ੌਜਾਂ ਤਿਆਰ ਕਰਨ ਅਤੇ ਉਹਨਾਂ ਫ਼ੌਜਾਂ ਨੂੰ ਅੰਗਰੇਜ਼ਾਂ ਵਿਰੁੱਧ ਮੈਦਾਨੇ-ਜੰਗ ਵਿੱਚ ਲਾਹੁਣ ਬਾਰੇ ਕਾਫ਼ੀ ਸਾਰੇ ਸਬੂਤ ਪੇਸ਼ ਕੀਤੇ ਹਨ। ਭੋਲਾਭਾਈ ਦੇਸਾਈ ਨੇ ਇਹਨਾਂ ਸਬੂਤਾਂ ਦੀ ਬਿਨਾ 'ਤੇ ਹੀ ਇਹ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਕਿ ਅੰਤਰ-ਰਾਸ਼ਟਰੀ ਕਾਨੂੰਨ ਅਨੁਸਾਰ ਰਾਜ ਦੀ ਹੈਸੀਅਤ ਪ੍ਰਾਪਤ ਸਰਕਾਰ ਵਲੋਂ ਬਣਾਈ ਕਿਸੇ ਫ਼ੌਜ ਦੇ ਹਮਲਿਆਂ ਦੌਰਾਨ ਕੀਤੇ ਗਏ ਕੰਮਾਂ 'ਤੇ ਕਿੰਤੂ ਨਹੀਂ ਕੀਤਾ ਜਾ ਸਕਦਾ। ਇਸ ਸਰਕਾਰ ਕੋਲ ਤਾਂ ਆਪਣਾ ਇਲਾਕਾ ਵੀ ਸੀ, ਜੋ ਉਸਨੂੰ ਜਾਪਾਨ ਅਤੇ ਹੋਰਨਾਂ ਦੇਸ਼ਾਂ ਨੇ ਸੌਂਪਿਆ ਸੀ ਤੇ ਜਿਸ 'ਤੇ ਉਸਨੂੰ ਦੂਜੇ ਦੇਸ਼ ਨੇ ਖ਼ੁਦਮੁਖ਼ਤਾਰੀ ਦਿੱਤੀ ਹੋਈ ਸੀ। ਇਸ ਸਰਕਾਰ ਨੇ ਰਸਮੀ ਤੌਰ 'ਤੇ ਬਰਤਾਨੀਆ ਅਤੇ ਅਮਰੀਕਾ ਵਿਰੁੱਧ ਜੰਗ ਦਾ ਐਲਾਨ ਕੀਤਾ ਸੀ।

ਭੋਲਾਭਾਈ ਦੇਸਾਈ ਦੀ ਦਲੀਲ ਸੀ ਕਿ ਜੰਗ ਹੋਣ ਬਾਰੇ ਤੱਥ ਮੌਜੂਦ ਸਨ। ਆਪਣੀ ਆਜ਼ਾਦੀ ਦੀ ਲੜਾਈ ਲੜਦਿਆਂ ਜੇਕਰ ਕੋਈ ਗ਼ੁਲਾਮ ਕੌਮ ਉਸ ਸਥਿਤੀ 'ਤੇ ਪੁੱਜ ਜਾਂਦੀ ਹੈ, ਜਿੱਥੇ ਪੁੱਜ ਕੇ ਉਸਦੀ ਲੜਾਈ ਨੂੰ ਪ੍ਰਮਾਣੀਕ ਜੰਗੀ ਨਿਯਮਾਂ ਅਨੁਸਾਰ ਜੱਥੇਬੰਦ ਫ਼ੌਜ ਦੇ ਸੰਘਰਸ਼ ਦਾ ਨਾਂ ਦਿੱਤਾ ਜਾ ਸਕੇ, ਤਾਂ ਇਸ ਫ਼ੌਜ ਨੂੰ ਵੀ ਉਹੋ ਸਾਰੇ ਅਧਿਕਾਰ, ਮੌਕੇ ਅਤੇ ਛੋਟਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ, ਜੋ ਜੰਗ ਵਿਚ ਸ਼ਾਮਿਲ ਕਿਸੇ ਹੋਰ ਦੇਸ਼ ਦੀ ਫ਼ੌਜ ਨੂੰ ਦਿੱਤੀਆਂ ਜਾਂਦੀਆਂ ਹਨ। ਉਸ ਜੰਗ ਵਿੱਚ ਕੀਤੇ ਸਾਰੇ ਕੰਮਾਂ ਨੂੰ ਜੰਗੀ-ਸ਼ਮੂਲੀਅਤ ਕਾਰਨ ਛੋਟਾਂ ਦੀ ਹੈਸੀਅਤ ਆਪਣੇ ਆਪ ਹੀ ਪ੍ਰਾਪਤ ਹੋ ਜਾਂਦੀ ਹੈ।

ਫ਼ੌਜਾਂ ਅਤੇ ਭਾਰਤੀ ਫ਼ੌਜ ਦੀਆਂ ਹੋਰਨਾਂ ਸ਼੍ਰੇਣੀਆਂ ਦੀ ਬਾਦਸ਼ਾਹ ਪ੍ਰਤੀ ਅਤੇ ਉਸ ਦੇਸ਼ ਪ੍ਰਤੀ, ਜੋ ਆਜ਼ਾਦ ਹਿੰਦ ਫ਼ੌਜ ਵਿਚ ਸ਼ਾਮਿਲ ਹੋ ਚੁੱਕਾ ਸੀ, ਵਫ਼ਾਦਾਰੀ ਨੂੰ ਲੈ ਕੇ ਇੱਕ ਹੋਰ ਦਲੀਲ ਪੇਸ਼ ਕੀਤੀ ਗਈ। ਦਲੀਲ ਇਹ ਸੀ ਕਿ ਆਜ਼ਾਦ ਹਿੰਦ ਫ਼ੌਜ ਦਾ ਨਿਸ਼ਾਨਾ ਭਾਰਤ ਦੀ ਆਜ਼ਾਦੀ ਲਈ ਲੜਣਾ ਸੀ ਤੇ ਆਪਣੇ ਦੇਸ਼ ਦੀ ਆਜ਼ਾਦੀ ਤੋਂ ਬਿਨਾਂ ਉਹਨਾਂ ਦਾ ਹੋਰ ਕੋਈ ਨਿਸ਼ਾਨਾ ਨਹੀਂ ਸੀ। ਭਾਵੇਂ ਸਾਧਾਰਨ ਭਾਸ਼ਾ ਵਿੱਚ ਇਹਨਾਂ ਸਿਪਾਹੀਆਂ ਨੂੰ ਬਾਦਸ਼ਾਹ ਵਿਰੁੱਧ ਲੜਾਈ ਲੜ ਰਹੇ ਆਖਿਆ ਜਾ ਸਕਦਾ ਹੈ ਪਰ ਅਸਲ ਵਿੱਚ ਇਹ ਆਪਣੇ ਦੇਸ਼ ਲਈ ਆਜ਼ਾਦੀ ਦੀ ਲੜਾਈ ਲੜ ਰਹੇ ਸਨ। ਇਹ ਦਲੀਲ ਵੀ ਦਿੱਤੀ ਗਈ ਕਿ ਵਾਪਰੀਆਂ ਘਟਨਾਵਾਂ ਨੇ ਇਹਨਾਂ ਨੂੰ ਵਫ਼ਾਦਾਰੀ ਦੇ ਬੰਧਨ ਤੋਂ ਮੁਕਤ ਕਰ ਦਿੱਤਾ ਸੀ।

ਕਤਲ ਅਤੇ ਤਸੀਹੇ ਦੇਣ ਬਾਰੇ ਹਰ ਮੁਕੱਦਮੇ ਵਿੱਚ ਮੁਦਈ ਵਲੋਂ ਪੇਸ਼ ਕੀਤੇ ਸਬੂਤਾਂ ਦਾ ਭੋਲਾਭਾਈ ਦੇਸਾਈ ਨੇ ਬੜੀ ਸਿਆਣਪ ਨਾਲ ਪੁਨਰੀਖਣ ਕੀਤਾ। ਉਸਨੇ ਜ਼ੋਰ ਦੇ ਕੇ ਆਖਿਆ ਕਿ ਕਿਉਂਕਿ ਜਿਹਨਾਂ ਆਧਾਰਾਂ ਨੂੰ ਸਾਮ੍ਹਣੇ ਰੱਖ ਕੇ ਸਬੂਤ ਪੇਸ਼ ਕੀਤੇ ਗਏ, ਉਹ ਆਧਾਰ ਹੀ ਮੌਜੂਦ ਨਹੀਂ ਹਨ, ਇਸ ਲਈ ਸਾਰੇ ਦੇ ਸਾਰੇ ਸਬੂਤ ਵਿਅਰਥ ਹਨ। ਉਸਨੇ ਅੱਗੋਂ ਆਖਿਆ ਕਿ ਅਖੌਤੀ ਕਤਲ ਦੇ ਜੁਰਮ ਸੰਬੰਧੀ ਜੋ ਸਬੂਤ ਪੇਸ਼ ਕੀਤੇ ਗਏ ਹਨ, ਉਹ ਮੇਰੀ ਪਹਿਲੀ ਬੇਨਤੀ ਦੇ ਅੰਤਰਗਤ ਜੁਰਮ ਨਹੀਂ ਰਹਿੰਦੇ, ਕਿਉਂਕਿ ਇਹ ਸਭ ਕਰਮ ਜੰਗੀ-ਨਿਆਂਕਾਰੀ ਦਾ ਹਿੱਸਾ ਸਨ ਅਤੇ ਫ਼ੌਜੀ ਅਦਾਲਤ ਨੇ ਯੋਗ ਕਾਨੂੰਨ ਅਧੀਨ ਉਹਨਾਂ ਲੋਕਾਂ ਨੂੰ ਗੋਲੀ ਮਾਰ ਦੇਣ ਦੀ ਸਜ਼ਾ ਸੁਣਾਈ ਸੀ। ਉਸਨੇ ਅੱਗੇ ਚੱਲ ਕੇ ਆਖਿਆ ਕਿ ਇਸ ਸਾਰੇ ਕਿੱਸੇ ਦੌਰਾਨ ਇਕ ਗਠਿਤ ਸਰਕਾਰ

ਕਾਇਮ ਸੀ, ਜਿਸਨੂੰ ਸਰਕਾਰ ਦੇ ਰੂਪ ਵਿੱਚ ਮਾਨਤਾ ਪ੍ਰਾਪਤ ਸੀ ਤੇ ਜਿਸਨੂੰ ਉਸਦੇ ਇਲਾਕੇ ਮੋੜੇ ਗਏ ਸਨ। ਇਹੋ ਉਹ ਸਰਕਾਰ ਸੀ ਜਿਸਨੇ ਜੰਗ ਦਾ ਐਲਾਨ ਕੀਤਾ ਸੀ ਤੇ ਆਜ਼ਾਦ ਹਿੰਦ ਫੌਜ ਨੇ ਇਹ ਜੰਗ ਲੜੀ ਸੀ।

ਅਦਾਲਤ ਦੇ ਉੱਚ ਅਧਿਕਾਰੀ ਨੇ ਬੜੀ ਸਫ਼ਾਈ ਨਾਲ ਮੁਦਈ ਅਤੇ ਪ੍ਰਤੀਪੱਖ ਦੇ ਮੁਕੱਦਮੇ ਨੂੰ ਅਦਾਲਤ ਦੀ ਸੌਖ ਲਈ ਸਮਾਹਾਰ ਦਾ ਰੂਪ ਦਿੱਤਾ। ਉਸਨੇ ਆਖਿਆ ਕਿ ਸਾਰੇ ਜੁਰਮ ਸਾਬਤ ਹੋ ਚੁੱਕੇ ਹਨ ਅਤੇ ਇਸ ਮੁਕੱਦਮੇ ਵਿੱਚ ਬਾਦਸ਼ਾਹ ਪ੍ਰਤੀ ਵਫ਼ਾਦਾਰੀ ਰੱਖਣ ਵਾਲੇ ਭਾਰਤੀ ਫੌਜੀ ਅਫ਼ਸਰਾਂ 'ਤੇ ਅੰਤਰ-ਰਾਸ਼ਟਰੀ ਕਾਨੂੰਨ ਦੇ ਜੰਗ ਸੰਬੰਧੀ ਨਿਯਮ ਲਾਗੂ ਨਹੀਂ ਕੀਤੇ ਜਾ ਸਕਦੇ। ਉੱਚ ਅਧਿਕਾਰੀ ਵਲੋਂ ਕੀਤੇ ਸਮਾਹਾਰ ਵਿੱਚੋਂ ਕਈ ਕਾਨੂੰਨੀ ਮੁੱਦੇ ਉੱਠ ਖਲੋਤੇ।

ਮੁਲਜ਼ਿਮਾਂ ਵਿਰੁੱਧ ਭਾਰਤੀ ਆਰਮੀ ਐਕਟ ਦੀ ਧਾਰਾ 41 ਅਧੀਨ ਜੁਰਮ ਲਾਇਆ ਗਿਆ ਸੀ। ਪ੍ਰਤੀਪੱਖ ਨੇ ਨਿਮਨ-ਲਿਖਤ ਤੱਥਾਂ ਨੂੰ ਪੂਰਨ ਭਾਂਤ ਸਾਬਤ ਕਰ ਦਿੱਤਾ ਸੀ :

1. ਆਜ਼ਾਦ ਹਿੰਦ ਦੀ ਆਰਜ਼ੀ ਸਰਕਾਰ ਦਾ ਗਠਨ ਰਸਮੀ ਤੌਰ 'ਤੇ ਹੋਇਆ ਸੀ ਅਤੇ ਇਸਦਾ ਐਲਾਨ ਕੀਤਾ ਗਿਆ ਸੀ।
2. ਇਹ ਸਰਕਾਰ ਇਕ ਗਠਿਤ ਸਰਕਾਰ ਸੀ।
3. ਕੇਂਦਰੀ ਸ਼ਕਤੀਆਂ ਨੇ ਇਸ ਸਰਕਾਰ ਨੂੰ ਮਾਨਤਾ ਪ੍ਰਦਾਨ ਕੀਤੀ ਸੀ। ਇਸ ਮਾਨਤਾ ਤੋਂ ਸਾਬਤ ਹੁੰਦਾ ਹੈ ਕਿ ਆਜ਼ਾਦ ਹਿੰਦ ਸਰਕਾਰ ਨੂੰ ਰਾਜ ਦੀ ਹੈਸੀਅਤ ਪ੍ਰਾਪਤ ਸੀ।
4. ਇਸ ਰਾਜ ਕੋਲ ਉਚਿਤ ਤੌਰ 'ਤੇ ਗਠਿਤ ਫੌਜ ਸੀ, ਜੋ ਬਾਜ਼ਾਬਤਾ ਨਿਯੁਕਤ ਭਾਰਤੀ ਅਫ਼ਸਰਾਂ ਦੇ ਅਧੀਨ ਕੰਮ ਕਰ ਰਹੀ ਸੀ।
5. ਜਿਸ ਮੁੱਖ ਉਦੇਸ਼ ਲਈ ਆਜ਼ਾਦ ਹਿੰਦ ਫੌਜ ਦਾ ਗਠਨ ਕੀਤਾ ਗਿਆ ਸੀ, ਉਹ ਭਾਰਤ ਨੂੰ ਆਜ਼ਾਦ ਕਰਾਉਣਾ ਸੀ ਅਤੇ ਸਹਾਇਕ ਉਦੇਸ਼ ਦੇ ਤੌਰ ਤੇ ਜੰਗ ਦੌਰਾਨ ਬਰਮਾ ਅਤੇ ਮਲਾਇਆ ਦੀ ਭਾਰਤੀ ਵੱਸੋਂ ਨੂੰ ਆਜ਼ਾਦੀ ਦਿਵਾਉਣਾ ਸੀ।
6. ਇਸ ਨਵੀਨ ਭਾਰਤੀ ਰਾਜ ਨੇ ਉਸੇ ਤਰ੍ਹਾਂ ਆਪਣਾ ਇਲਾਕਾ ਪ੍ਰਾਪਤ ਕੀਤਾ ਸੀ, ਜਿਸ ਤਰ੍ਹਾਂ ਕੋਈ ਵੀ ਰਾਜ ਕਰਦਾ ਹੁੰਦਾ ਹੈ।
7. ਇਸ ਰਾਜ ਕੋਲ ਜੰਗ ਕਰਨ ਦੇ ਸਾਧਨ ਵੱਡੇ ਪੈਮਾਨੇ 'ਤੇ ਉਪਲਬਧ ਸਨ।

ਉੱਪਰ ਦਿੱਤੇ ਤੱਥਾਂ ਦੇ ਆਧਾਰ 'ਤੇ ਪ੍ਰਤੀਪੱਖ ਨੇ ਬੇਨਤੀ ਕੀਤੀ ਕਿ ਉਹਨਾਂ ਹਾਲਾਤ ਨੂੰ ਧਿਆਨ ਵਿੱਚ ਰੱਖਦਿਆਂ, ਜਿਹਨਾਂ ਹਾਲਾਤ ਵਿੱਚ ਆਰਜ਼ੀ ਸਰਕਾਰ ਕਾਇਮ ਕੀਤੀ ਗਈ ਸੀ ਤੇ ਕੰਮ ਕਰ ਰਹੀ ਸੀ, ਉਸਨੂੰ ਜੰਗ ਦਾ ਐਲਾਨ ਕਰਨ ਦਾ ਅਧਿਕਾਰ ਪ੍ਰਾਪਤ ਸੀ ਅਤੇ ਉਸਨੇ ਆਪਣੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਜੰਗ ਜ਼ਰੂਰ ਕੀਤੀ ਸੀ। ਜੇ ਇਸ ਤਰ੍ਹਾਂ ਦੀ ਸਰਕਾਰ ਨੂੰ ਸੰਸਾਰ ਦੇ ਸਾਰੇ ਦੇਸ਼ਾਂ ਵਲੋਂ ਪ੍ਰਮਾਣਿਤ ਜੰਗ ਕਰਨ ਦਾ ਅਧਿਕਾਰ ਪ੍ਰਾਪਤ ਹੈ, ਤਾਂ ਅੰਤਰ-ਰਾਸ਼ਟਰੀ ਕਾਨੂੰਨ ਅਨੁਸਾਰ, ਦੋ ਆਜ਼ਾਦ ਦੇਸ਼

ਜਾਂ ਦੋ ਰਾਜ ਇਕ ਦੂਜੇ ਦੇ ਵਿਰੁੱਧ ਜੰਗ ਛੇੜ ਸਕਦੇ ਹਨ ਅਤੇ ਜੰਗ ਦੌਰਾਨ ਕੀਤੇ ਉਹਨਾਂ ਦੇ ਜੰਗੀ ਅਪਰਾਧਾਂ ਤੋਂ ਬਿਨਾਂ ਹੋਰ ਕੋਈ ਕਰਮ ਕਿਸੇ ਸਥਾਨਕ ਅਦਾਲਤ ਦੇ ਅਧਿਕਾਰ-ਖੇਤਰ ਵਿੱਚ ਨਹੀਂ ਆਉਂਦਾ।

ਪ੍ਰਤੀਪੱਖ ਨੇ ਦਾਅਵਾ ਕੀਤਾ ਕਿ ਆਧੁਨਿਕ ਅੰਤਰ-ਰਾਸ਼ਟਰੀ ਕਾਨੂੰਨ ਉਹਨਾਂ .ਗੁਲਾਮ ਕੌਮਾਂ ਦੇ ਇਸ ਤਰ੍ਹਾਂ ਦੀਆਂ ਜੱਥੇਬੰਦੀਆਂ ਤਿਆਰ ਕਰਕੇ ਕਿਸੇ ਗਠਿਤ ਫੌਜ ਦੁਆਰਾ ਆਪਣੀ ਆਜ਼ਾਦੀ ਦੀ ਲੜਾਈ ਲੜਣ ਦੇ ਅਧਿਕਾਰ ਨੂੰ ਪ੍ਰਮਾਣੀਕ ਮੰਨਦਾ ਹੈ। ਇਹ ਦਾਅਵਾ ਵੀ ਕੀਤਾ ਗਿਆ ਕਿ ਜੱਥੇਬੰਦ ਫੌਜ ਦੇ ਕਿਸੇ ਸਦੱਸ ਵਲੋਂ ਜ਼ਾਤੀ ਤੌਰ 'ਤੇ ਜੰਗ ਨੂੰ ਅੱਗੇ ਤੋਰਨ ਲਈ ਕੀਤੇ ਕਿਸੇ ਕਰਮ ਲਈ ਉਹ ਕਿਸੇ ਸਥਾਨਕ ਅਦਾਲਤ ਵਿੱਚ ਜਵਾਬਦੇਹ ਨਹੀਂ ਹੈ।

ਜਿਥੋਂ ਤਕ ਤੱਥਾਂ 'ਤੇ ਆਧਾਰਿਤ ਮਾਮਲੇ ਦਾ ਪ੍ਰਸ਼ਨ ਸੀ, ਪ੍ਰਤੀਪੱਖ ਨੇ ਇਹ ਸਾਬਤ ਕਰ ਦਿੱਤਾ ਸੀ ਕਿ ਆਜ਼ਾਦ ਹਿੰਦ ਫੌਜ ਉਸੇ ਜੰਗ ਦੌਰਾਨ ਅੰਗਰੇਜ਼ੀ ਫੌਜਾਂ ਵਿਰੁੱਧ ਲੜ ਰਹੀ ਸੀ।

ਪ੍ਰਤੀਪੱਖ ਨੇ ਇਹ ਵੀ ਸਾਬਤ ਕੀਤਾ ਕਿ ਜਿਹਨਾਂ ਕੰਮਾਂ ਨੂੰ ਜੁਰਮਾਂ ਦਾ ਆਧਾਰ ਬਣਾਇਆ ਗਿਆ ਹੈ, ਉਹ ਕੰਮ ਰਾਜ ਦੀ ਹੈਸੀਅਤ ਰੱਖਣ ਦਾ ਦਾਅਵਾ ਕਰਨ ਵਾਲੀ ਇਕ ਸਰਕਾਰ, ਜਿਸਨੂੰ ਜਾਪਾਨ ਨੇ ਉਸਦੇ ਇਲਾਕੇ ਮੋੜੇ ਸਨ ਤੇ ਜਿਸਨੂੰ ਹੋਰਨਾਂ ਦੇਸ਼ਾਂ ਨੇ ਸਰਕਾਰ ਵੱਜੋਂ ਮਾਨਤਾ ਦਿੱਤੀ ਸੀ ਅਤੇ ਜਿਸਨੂੰ ਹੋਰਨਾਂ ਰਾਜਾਂ ਨੇ ਖ਼ੁਦਮੁਖ਼ਤਾਰੀ ਦਿੱਤੀ ਸੀ, ਦੀ ਜੱਥੇਬੰਦ ਫੌਜ ਨੇ ਸੈਨਿਕ ਕਾਰਵਾਈ ਦੌਰਾਨ ਸਰਜ਼ਦ ਕੀਤਾ ਸੀ, ਕਿਉਂਕਿ ਉਹ ਸਰਕਾਰ ਰਸਮੀ ਤੌਰ 'ਤੇ ਬ੍ਰਿਟੇਨ ਅਤੇ ਅਮਰੀਕਾ ਵਿਰੁੱਧ ਜੰਗ ਦਾ ਐਲਾਨ ਕਰ ਚੁੱਕੀ ਸੀ।

ਯੁੱਧ-ਅਵਸਥਾ ਦੇ .ਕਾਨੂੰਨ ਸੰਬੰਧੀ ਬੜੇ ਦਿਲਚਸਪ ਪ੍ਰਸ਼ਨਾਂ ਉੱਪਰ ਬਹਿਸ ਹੋਈ। ਜੰਗ ਹੋਈ ਸੀ, ਇਹ ਇਕ ਸਿੱਧਾ-ਪੱਧਰਾ ਤੱਥਾਤਮਕ ਪ੍ਰਸ਼ਨ ਸੀ। ਕੋਈ ਸੰਘਰਸ਼ ਜੰਗ ਦੀ ਹੈਸੀਅਤ ਰਖਦਾ ਹੈ ਜਾਂ ਨਹੀਂ, ਇਸਦਾ ਨਿਰਣਾ ਵਿਰੋਧੀ ਧਿਰਾਂ ਦੇ ਆਪਸੀ ਸੰਬੰਧਾਂ ਦੀ ਦ੍ਰਿਸ਼ਟੀ ਤੋਂ ਨਹੀਂ ਸਗੋਂ ਸੰਘਰਸ਼ ਦੇ ਤਰੀਕੇ ਤੋਂ ਨਿਸ਼ਚਿਤ ਕੀਤਾ ਜਾਣਾ ਸੀ। ਜੇਕਰ ਉਸ ਢੰਗ ਨਾਲ, ਜਿਸਨੂੰ ਵਿਦਰੋਹ ਦਾ ਪਵਿੱਤਰ ਅਧਿਕਾਰ ਕਿਹਾ ਗਿਆ ਹੈ, ਕਿਸੇ ਰਾਜ ਦੇ ਗੁਲਾਮ ਸ਼ਹਿਰੀਆਂ ਦੀ ਮੁਨਾਸਿਬ ਗਿਣਤੀ ਵਿਦਰੋਹ ਵੱਜੋਂ ਉੱਠ ਖਲੋਂਦੀ ਹੈ ਅਤੇ ਉਸਦਾ ਸੰਘਰਸ਼ ਜਨਤਕ ਵਿਦਰੋਹ ਦਾ ਰੂਪ ਧਾਰਨ ਕਰ ਲੈਂਦਾ ਹੈ, ਤਾਂ ਉਹਨਾਂ ਲੋਕਾਂ ਨੂੰ ਯੋਧੇ ਕਹਾਉਣ ਦਾ ਹੱਕ ਹਾਸਿਲ ਹੁੰਦਾ ਹੈ। ਦੂਜੇ ਸ਼ਬਦਾਂ ਵਿੱਚ, ਜਦੋਂ ਕਿਸੇ .ਗੁਲਾਮ ਕੌਮ ਦਾ ਆਪਣੀ ਆਜ਼ਾਦੀ ਲਈ ਸੰਘਰਸ਼ ਉਸ ਅਵਸਥਾ 'ਤੇ ਜਾ ਪੁੱਜਦਾ ਹੈ, ਜਿੱਥੇ ਇਸਨੂੰ ਕਿਸੇ ਜੱਥੇਬੰਦ ਫੌਜ ਵਲੋਂ ਛੇੜਿਆ ਸੰਘਰਸ਼ ਆਖਿਆ ਜਾ ਸਕੇ, ਤਾਂ ਉਸ ਫੌਜ ਨੂੰ ਉਹ ਸਾਰੇ ਅਧਿਕਾਰ, ਮੌਕੇ ਅਤੇ ਛੋਟਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ ਜੋ ਜੰਗ ਵਿੱਚ ਉੱਤਰੇ ਕਿਸੇ ਰਾਜ ਨੂੰ ਜੰਗ ਦੌਰਾਨ ਪ੍ਰਾਪਤ ਹੁੰਦੇ ਹਨ। ਜੰਗ ਨੂੰ ਜਾਰੀ ਰੱਖਣ ਲਈ ਕੀਤੇ ਗਏ ਸਾਰੇ ਕਰਮਾਂ ਦੇ ਸੰਬੰਧ ਵਿੱਚ ਯੋਧੇ ਦੀ ਹੈਸੀਅਤ ਦੇ ਨਾਲ ਛੋਟਾਂ ਆਪ ਹੀ ਜੁੜ ਜਾਂਦੀਆਂ ਹਨ। ਆਪਣੇ ਮੂਲ ਰਾਜ ਵਿਰੁੱਧ ਉਹਨਾਂ ਦੀ ਵਿਦਰੋਹੀ ਲੜਾਈ ਸਫਲ ਜਾਂ ਅਸਫਲ ਹੋ ਸਕਦੀ ਹੈ। ਅੰਤਰ-ਰਾਸ਼ਟਰੀ ਕਾਨੂੰਨ ਦੇ

ਅਨੁਸਾਰ ਸਫਲ ਵਿਦਰੋਹ ਨੂੰ ਕਾਨੂੰਨ ਦੁਆਰਾ ਸਥਾਪਿਤ ਸਰਕਾਰ ਮੰਨਿਆ ਜਾਂਦਾ ਹੈ। ਜੇਕਰ ਕੋਈ ਵਿਦਰੋਹ ਅਸਫਲ ਵੀ ਹੋ ਜਾਂਦਾ ਹੈ, ਪਰ ਜੇ ਇਹ ਵਿਦਰੋਹ ਉਹਨਾਂ ਜੱਥੇਬੰਦ ਫੌਜ ਰਾਹੀਂ ਜੰਗ ਦੇ ਤੌਰ ਤੇ ਕੀਤਾ ਹੈ, ਤਾਂ ਵੀ ਉਹਨਾਂ ਨੂੰ ਯੋਧੇ ਕਹਾਉਣ ਦਾ ਅਧਿਕਾਰ ਪ੍ਰਾਪਤ ਹੁੰਦਾ ਹੈ।

ਜਿਥੋਂ ਤਕ ਆਜ਼ਾਦ ਹਿੰਦ ਫੌਜ ਵਿਚ ਭਰਤੀ ਹੋਏ ਭਾਰਤੀ ਫੌਜ ਦੇ ਅਫ਼ਸਰਾਂ ਦੀ ਵਫ਼ਾਦਾਰੀ ਦਾ ਸੰਬੰਧ ਹੈ, ਇਹ ਕਿਹਾ ਜਾ ਸਕਦਾ ਹੈ ਕਿ ਉਹਨਾਂ ਦੀ ਵਫ਼ਾਦਾਰੀ ਬਾਦਸ਼ਾਹ ਅਤੇ ਦੇਸ਼ ਪ੍ਰਤੀ ਹੋਣੀ ਚਾਹੀਦੀ ਸੀ। ਇੰਗਲੈਂਡ ਵਿਚ ਰਾਜਧ੍ਰੋਹ ਦਾ ਇਲਜ਼ਾਮ ਬਾਦਸ਼ਾਹ ਅਤੇ ਦੇਸ਼ ਵਿਰੁੱਧ ਕੰਮ ਕਰਨ ਦਾ ਜੁਰਮ ਹੋ ਸਕਦਾ ਹੈ, ਪਰ ਜਦੋਂ ਇਹ ਜੁਰਮ ਕਿਸੇ ਗੁਲਾਮ ਕੌਮ ਦੇ ਸਿਰ ਮੜ੍ਹਿਆ ਜਾਂਦਾ ਹੈ, ਤਾਂ ਗੱਲ ਵੱਖਰੀ ਤਰ੍ਹਾਂ ਦੀ ਹੋ ਜਾਂਦੀ ਹੈ।

ਇਹਨਾਂ ਹਾਲਾਤਾਂ ਵਿੱਚ ਰਾਸ਼ਟਰੀ ਕਾਨੂੰਨ ਦੇ ਸਿਧਾਂਤਾਂ ਨੂੰ ਲਾਗੂ ਕਰਨ ਦੇ ਸਵਾਲ 'ਤੇ ਸਰਕਾਰ ਦਾ ਦਾਅਵਾ ਇਹ ਸੀ ਕਿ ਮਾਮਲੇ ਨੂੰ ਨਜਿੱਠ ਰਹੀ ਨਿਆਂ-ਪ੍ਰੀਸ਼ਦ ਅੰਤਰ-ਰਾਸ਼ਟਰੀ ਕਾਨੂੰਨ ਦੀ ਪਾਬੰਦ ਨਹੀਂ ਸੀ ਅਤੇ ਨਿਆਂ-ਪ੍ਰੀਸ਼ਦ ਘਰੇਲੂ ਜਾਂ ਸਥਾਨਕ ਕਾਨੂੰਨਾਂ ਦੀ ਰੋਸ਼ਨੀ ਵਿੱਚ ਵਿਚਾਰ ਕਰ ਸਕਦੀ ਸੀ, ਪਰ ਪ੍ਰਤੀਪੱਖ ਦਾ ਦਾਅਵਾ ਇਹ ਸੀ ਕਿ ਹੋਰ ਕਿਸੇ ਵੀ ਕਾਨੂੰਨ ਦੇ ਸਾਮ੍ਹਣੇ ਅੰਤਰ-ਰਾਸ਼ਟਰੀ ਕਾਨੂੰਨ ਨੂੰ ਬੰਧਕਾਰੀ ਦੈਵੀ ਕਾਨੂੰਨ ਦੀ ਹੈਸੀਅਤ ਪ੍ਰਾਪਤ ਸੀ। ਜਿਸ ਵਾਤਾਵਰਣ ਅਤੇ ਜਿਹਨਾਂ ਹਾਲਤਾਂ ਵਿੱਚ ਉਹ ਕਰਮ ਹੋਏ ਹਨ, ਜਿਹਨਾਂ ਨੂੰ ਜੁਰਮ ਆਖਿਆ ਗਿਆ ਹੈ, ਸਥਾਨਕ ਕਾਨੂੰਨ ਦੇ ਘੇਰੇ ਵਿਚੋਂ ਨਿਕਲ ਕੇ ਅੰਤਰ-ਰਾਸ਼ਟਰੀ ਕਾਨੂੰਨ ਦੇ ਦਾਇਰੇ ਵਿੱਚ ਆ ਜਾਂਦੇ ਹਨ।

31 ਦਸੰਬਰ ਨੂੰ ਜਦੋਂ ਅਦਾਲਤ ਬੈਠੀ ਤਾਂ ਅਦਾਲਤ ਦੇ ਉੱਚ ਅਧਿਕਾਰੀ ਨੇ ਉਸ ਦਿਨ ਦੀ ਕਾਰਵਾਈ ਅਰੰਭ ਕਰਦਿਆਂ ਫੌਜ ਦੇ ਵਕੀਲ ਕਰਨਲ ਵੈਸ਼ ਨੂੰ ਮੁਲਜ਼ਿਮਾਂ ਦੀ ਨੌਕਰੀ ਦੀ ਸੂਰਤ ਅਤੇ ਵੇਰਵੇ ਸੰਬੰਧੀ ਗਵਾਹੀ ਦੇਣ ਲਈ ਆਖਿਆ।

ਕਰਨਲ ਵੈਸ਼ ਨੇ ਮੁਲਜ਼ਿਮਾਂ ਸੰਬੰਧੀ ਰਿਕਾਰਡ ਪੇਸ਼ ਕੀਤਾ। ਕਪਤਾਨ ਸ਼ਾਹ ਨਵਾਜ਼ ਦੀ ਉਮਰ 31 ਵਰ੍ਹੇ 11 ਮਹੀਨੇ ਕੀਤੀ ਸੀ ਅਤੇ ਪੰਜ ਸਾਲ ਇੱਕ ਮਹੀਨਾ ਕਪਤਾਨ ਰਿਹਾ ਸੀ। ਇਸ ਮੁਕੱਦਮੇ ਦੇ ਬਾਵਜੂਦ ਉਸਦਾ ਚਾਲ-ਚਲਣ ਬੜਾ ਚੰਗਾ ਸੀ। ਉਸਨੂੰ ਕੋਈ ਫੌਜੀ ਤਮਗਾ ਜਾਂ ਇਨਾਮ ਨਹੀਂ ਮਿਲਿਆ ਸੀ। ਉਸਨੂੰ ਕਦੀ ਕਿਸੇ ਮੁਕੱਦਮੇ ਵਿੱਚ ਸਜ਼ਾ ਵੀ ਨਹੀਂ ਹੋਈ ਸੀ।

28 ਵਰ੍ਹੇ 11 ਮਹੀਨੇ ਦੇ ਕਪਤਾਨ ਸਹਿਗਲ ਨੇ ਕਮਿਸ਼ਨ ਵਲੋਂ ਪਦ-ਪ੍ਰਾਪਤ ਨੌਕਰੀ ਕੀਤੀ ਅਤੇ ਪੰਜ ਵਰ੍ਹੇ ਕਪਤਾਨ ਰਿਹਾ। ਉਸਨੇ ਕੋਈ ਫੌਜੀ ਤਮਗਾ ਜਾਂ ਇਨਾਮ ਨਹੀਂ ਸੀ ਜਿੱਤਿਆ। ਉਸਦਾ ਆਮ ਚਾਲ-ਚਲਣ ਬਹੁਤ ਚੰਗਾ ਸੀ ਤੇ ਉਸਨੂੰ ਕਦੀ ਕਿਸੇ ਮੁਕੱਦਮੇ ਵਿੱਚ ਸਜ਼ਾ ਨਹੀਂ ਸੀ ਹੋਈ।

31 ਵਰ੍ਹੇ 9 ਮਹੀਨੇ ਦੇ ਲੈਫ਼ਟੀਨੈਂਟ ਢਿੱਲੋਂ ਦੀ ਕੁੱਲ ਨੌਕਰੀ 5 ਸਾਲ 9 ਮਹੀਨੇ ਦੀ ਸੀ, ਜਿਸ ਵਿੱਚੋਂ ਚਾਰ ਸਾਲ ਤਿੰਨ ਮਹੀਨੇ ਉਹ ਲੈਫ਼ਟੀਨੈਂਟ ਰਿਹਾ। ਉਸਨੂੰ ਕਦੀ ਕਿਸੇ ਮੁਕੱਦਮੇ ਵਿੱਚ ਸਜ਼ਾ ਨਹੀਂ ਸੀ ਹੋਈ ਤੇ ਉਸਨੇ ਕੋਈ ਤਮਗਾ ਵੀ ਨਹੀਂ ਸੀ ਜਿੱਤਿਆ। ਉਸਦਾ ਆਮ ਚਾਲ-ਚਲਣ ਬੜਾ ਚੰਗਾ ਸੀ।

ਆਮ ਫੌਜੀ ਅਦਾਲਤ ਵਲੋਂ ਦਿੱਤੀ ਗਈ ਸਜ਼ਾ ਅਤੇ ਕਮਾਂਡਰ-ਇਨ-ਚੀਫ਼ ਵਲੋਂ ਇਸ ਸਜ਼ਾ ਦੀ ਪੁਸ਼ਟੀ 3 ਜਨਵਰੀ, 1946 ਨੂੰ ਪ੍ਰਕਾਸ਼ਿਤ ਅਸਾਧਾਰਨ ਭਾਰਤੀ .ਗਜ਼ਟ ਵਿੱਚ ਛਪੀ ਸਰਕਾਰੀ ਘੋਸ਼ਨਾ ਰਾਹੀਂ ਸੁਣਾਈ ਗਈ। ਸਰਕਾਰੀ ਘੋਸ਼ਨਾ ਵਿਚ ਲਿਖਿਆ ਸੀ :

"ਕਪਤਾਨ ਸ਼ਾਹ ਨਵਾਜ਼ ਖ਼ਾਂ, ਕਪਤਾਨ ਸਹਿਗਲ ਅਤੇ ਲੈਫਟੀਨੈਂਟ ਢਿੱਲੋਂ ਨੇ ਜਿਨ੍ਹਾਂ ਤਿੰਨਾਂ ਦੇ ਵਿਰੁੱਧ ਬਾਦਸ਼ਾਹ ਸਲਾਮਤ ਦੇ ਖ਼ਿਲਾਫ਼ ਜੰਗ ਕਰਨ ਦਾ, ਲੈਫਟੀਨੈਂਟ ਢਿੱਲੋਂ 'ਤੇ ਕਤਲ ਦਾ ਅਤੇ ਬਾਕੀ ਦੋਵਾਂ ਦੇ ਕਤਲ ਨੂੰ ਸ਼ਹਿ ਦੇਣ ਦਾ ਜੋ ਇਲਜ਼ਾਮ ਸੀ, ਉਸ ਬਾਰੇ ਫੌਜੀ ਅਦਾਲਤ ਵਿੱਚ ਚੱਲਿਆ ਮੁਕੱਦਮਾ ਭੁਗਤਿਆ ਹੈ। ਅਦਾਲਤ ਨੇ ਇਹ ਸਿੱਟਾ ਕੱਢਿਆ ਹੈ ਕਿ ਇਹ ਤਿੰਨੇ ਜੰਗ ਛੇੜਣ ਦੇ ਦੋਸ਼ੀ ਹਨ ਜਦੋਂ ਕਿ ਕਪਤਾਨ ਸ਼ਾਹ ਨਵਾਜ਼ ਖ਼ਾਂ ਕਤਲ ਨੂੰ ਸ਼ਹਿ ਦੇਣ ਦਾ ਦੋਸ਼ੀ ਵੀ ਹੈ। ਲੈਫਟੀਨੈਂਟ ਢਿੱਲੋਂ ਨੂੰ ਕਤਲ ਦੇ ਇਲਜ਼ਾਮ ਤੋਂ ਬਰੀ ਕੀਤਾ ਜਾਂਦਾ ਹੈ ਅਤੇ ਕਪਤਾਨ ਸਹਿਗਲ ਨੂੰ ਕਤਲ ਨੂੰ ਸ਼ਹਿ ਦੇਣ ਦੇ ਇਲਜ਼ਾਮ ਤੋਂ।

ਜੰਗ ਛੇੜਣ ਦੇ ਇਲਜ਼ਾਮ ਵਿੱਚ ਮੁਲਜ਼ਿਮਾਂ ਦੇ ਦੋਸ਼ੀ ਪਾਏ ਜਾਣ 'ਤੇ ਕਿਉਂਕਿ ਕਾਨੂੰਨ ਕਿਸੇ ਘੱਟ ਸਜ਼ਾ ਦੀ ਆਗਿਆ ਨਹੀਂ ਦਿੰਦਾ, ਇਸ ਲਈ ਅਦਾਲਤ ਲਈ ਜ਼ਰੂਰੀ ਸੀ ਕਿ ਦੋਸ਼ੀਆਂ ਨੂੰ ਸਜ਼ਾਏ-ਮੌਤ ਜਾਂ ਉਮਰ ਭਰ ਲਈ ਦੇਸ਼-ਨਿਕਾਲਾ ਦੇਵੇ। ਅਦਾਲਤ ਨੇ ਤਿੰਨਾਂ ਮੁਲਜ਼ਿਮਾਂ ਨੂੰ ਉਮਰ ਭਰ ਲਈ ਦੇਸ਼-ਨਿਕਾਲੇ ਦੀ ਸਜ਼ਾ ਦਿੱਤੀ ਹੈ ਅਤੇ ਉਹਨਾਂ ਨੂੰ ਨੌਕਰੀ ਤੋਂ ਬਰਖ਼ਾਸਤ ਕਰਨ ਦਾ ਅਤੇ ਉਹਨਾਂ ਦੀਆਂ ਤਨਖ਼ਾਹਾਂ ਅਤੇ ਭੱਤਿਆਂ ਦੇ ਬਕਾਇਆ ਦੀ ਜ਼ਬਤੀ ਦਾ ਹੁਕਮ ਦਿੱਤਾ ਹੈ।

ਫੌਜੀ ਅਦਾਲਤ ਵੱਲੋਂ ਸੁਣਾਈ ਗਈ ਕੋਈ ਵੀ ਸਜ਼ਾ ਉਦੋਂ ਤਕ ਤਕਮੀਲ ਨੂੰ ਨਹੀਂ ਪੁੱਜਦੀ ਜਦੋਂ ਤਕ ਉਸਦੀ ਪੁਸ਼ਟੀ ਨਾ ਹੋ ਜਾਵੇ। ਇਸ ਮੁਕੱਦਮੇ ਵਿਚ ਪੁਸ਼ਟੀ ਕਰਨ ਵਾਲਾ ਅਫਸਰ, ਭਾਵ ਕਮਾਂਡਰ-ਇਨ-ਚੀਫ਼ ਸੰਤੁਸ਼ਟ ਹੈ ਕਿ ਅਦਾਲਤ ਨੇ ਜੋ ਸਿੱਟੇ ਕੱਢੇ ਹਨ, ਉਹ ਹਰੇਕ ਮਾਮਲੇ ਵਿੱਚ ਸਬੂਤਾਂ ਦੇ ਨਾਲ ਇਕਸੁਰ ਹਨ। ਇਸ ਲਈ ਉਸਨੇ ਇਹਨਾਂ ਸਿੱਟਿਆਂ ਦੀ ਪੁਸ਼ਟੀ ਕਰ ਦਿੱਤੀ ਹੈ।

ਪਰ ਤਾਂ ਵੀ, ਪੁਸ਼ਟੀ ਕਰਨ ਵਾਲੇ ਅਫ਼ਸਰ ਨੂੰ ਇਹ ਅਧਿਕਾਰ ਪ੍ਰਾਪਤ ਹੈ ਕਿ ਉਹ ਸਜ਼ਾ ਨੂੰ ਘਟਾ ਸਕਦਾ ਹੈ, ਸਜ਼ਾ ਵਿਚ ਪ੍ਰੀਵਰਤਨ ਕਰ ਸਕਦਾ ਹੈ ਜਾਂ ਸਜ਼ਾ ਨੂੰ ਮੁਆਫ਼ ਕਰ ਸਕਦਾ ਹੈ। ਜਿਹਾ ਪਹਿਲਾਂ ਅਖ਼ਬਾਰਾਂ ਰਾਹੀਂ ਦੱਸਿਆ ਜਾ ਚੁੱਕਾ ਹੈ ਕਿ ਸਰਕਾਰ ਦੀ ਨੀਤੀ ਭਵਿੱਖ ਵਿੱਚ ਸਿਰਫ਼ ਉਹਨਾਂ ਬੰਦਿਆਂ ਵਿਰੁੱਧ ਮੁਕੱਦਮੇ ਚਲਾਉਣ ਦੀ ਹੈ, ਜਿਹਨਾਂ ਰਾਜ ਵਿਰੁੱਧ ਜੰਗ ਛੇੜਣ ਤੋਂ ਇਲਾਵਾ ਬੜੇ ਭਾਰੀ ਵਹਿਸ਼ੀ ਕਰਮ ਕੀਤੇ ਹਨ ਅਤੇ ਇਹ ਘੋਸ਼ਣਾ ਕੀਤੀ ਗਈ ਹੈ ਕਿ ਕਿਸੇ ਵੀ ਮੁਕੱਦਮੇ ਵਿੱਚ ਸੁਣਾਈ ਗਈ ਸਜ਼ਾ ਤੇ ਪੁਨਰ-ਵਿਚਾਰ ਕਰਨ ਵਾਲਾ ਯੋਗ ਅਧਿਕਾਰੀ ਇਸ ਗੱਲ ਦਾ ਧਿਆਨ ਰੱਖੇਗਾ ਕਿ ਸਾਬਤ ਹੋਏ ਅਪਰਾਧ ਕਿਸ ਹੱਦ ਤਕ ਤਹਿਜ਼ੀਬਯਾਫ਼ਤਾ ਵਤੀਰੇ ਦੇ ਵਿਰੁੱਧ ਪੈਂਦੇ ਹਨ।

ਲੈਫਟੀਨੈਂਟ ਢਿੱਲੋਂ ਅਤੇ ਕਪਤਾਨ ਸਹਿਗਲ ਨੂੰ ਕਤਲ ਅਤੇ ਕਤਲ ਨੂੰ ਸ਼ਹਿ ਦੇਣ ਦੇ ਦੋਸ਼ਾਂ ਤੋਂ ਮੁਕਤ ਕਰ ਦਿੱਤਾ ਗਿਆ ਹੈ, ਕਿਉਂਕਿ ਉਹਨਾਂ ਵਿਰੁੱਧ ਕਿਸੇ ਹੋਰ

ਬਰਬਰਤਾ ਭਰਪੂਰ ਕਰਮ ਦਾ ਦੋਸ਼ ਨਹੀਂ ਲਾਇਆ ਗਿਆ ਸੀ। ਭਾਵੇਂ ਕਪਤਾਨ ਸ਼ਾਹ ਨਵਾਜ਼ ਖ਼ਾਂ ਨੂੰ ਕਤਲ ਨੂੰ ਸ਼ਹਿ ਦੇਣ ਦਾ ਦੋਸ਼ੀ ਪਾਇਆ ਗਿਆ ਹੈ ਅਤੇ ਉਸਦੇ ਕਰਮ ਬੜੇ ਭੈੜੇ ਸਾਬਤ ਹੋਏ ਹਨ, ਪਰ ਪੁਸ਼ਟੀ ਕਰਨ ਵਾਲੇ ਅਫਸਰ ਨੇ ਮੌਜੂਦਾ ਹਾਲਾਤ ਨੂੰ ਧਿਆਨ ਗੋਚਰੇ ਰੱਖਿਆ ਹੈ।

ਇਸ ਲਈ ਕਮਾਂਡਰ-ਇਨ-ਚੀਫ਼ ਨੇ ਫ਼ੈਸਲਾ ਕੀਤਾ ਕਿ ਸਜ਼ਾ ਦੇ ਮਾਮਲੇ ਵਿੱਚ ਤਿੰਨਾਂ ਮੁਲਜ਼ਿਮਾਂ ਨੂੰ ਇਕੋ ਜਿਹਾ ਮੰਨਿਆ ਜਾਵੇ ਅਤੇ ਤਿੰਨਾਂ ਨੂੰ ਦਿੱਤੀ ਉਮਰ ਭਰ ਲਈ ਦੇਸ਼-ਨਿਕਾਲੇ ਦੀ ਸਜ਼ਾ ਮੁਆਫ਼ ਕਰ ਦਿੱਤੀ ਜਾਵੇ। ਪਰ ਕਿਉਂਕਿ ਕਿਸੇ ਫੌਜੀ ਅਫਸਰ ਜਾਂ ਸਿਪਾਹੀ ਵਲੋਂ ਵਫ਼ਦਾਰੀ ਨੂੰ ਵਗਾਹ ਮਾਰਨਾ ਅਤੇ ਰਾਜ ਦੇ ਵਿਰੁੱਧ ਜੰਗ ਛੇੜਨਾ ਇਕ ਅਤਿਅੰਤ ਗੰਭੀਰ ਜੁਰਮ ਹੈ, ਇਸ ਲਈ ਉਸਨੇ ਇਹਨਾਂ ਦੇ ਨੌਕਰੀ ਤੋਂ ਬਰਖ਼ਾਸਤ ਕੀਤੇ ਜਾਣ ਅਤੇ ਇਹਨਾਂ ਦੀ ਤਨਖ਼ਾਹ ਅਤੇ ਭੱਤਿਆਂ ਦੇ ਬਕਾਇਆ ਜ਼ਬਤ ਕੀਤੇ ਜਾਣ ਦੀ ਸਜ਼ਾ ਦੀ ਪੁਸ਼ਟੀ ਕੀਤੀ ਹੈ। ਇਹ ਇੱਕ ਸਿਧਾਂਤ ਹੈ, ਜਿਸਨੂੰ ਕਿਸੇ ਵੀ ਕਾਨੂੰਨ ਦੁਆਰਾ ਸਥਾਪਤ ਮੌਜੂਦਾ ਜਾਂ ਭਵਿੱਖ ਦੀ ਸਰਕਾਰ ਦੀ ਸਥਿਰਤਾ ਲਈ ਬਹਾਲ ਰੱਖਣਾ ਜ਼ਰੂਰੀ ਹੈ।"

ਇਸ ਤਰ੍ਹਾਂ ਨਾਲ ਦੇਸ਼ ਭਰ ਵਿਚ ਪੂਰਨ ਆਜ਼ਾਦੀ ਦੀ ਨਵੀਂ ਚੇਤੰਨਤਾ ਜਗਾਉਣ ਵਾਲੇ ਆਜ਼ਾਦ ਹਿੰਦ ਫੌਜ ਵਿਰੁੱਧ ਚਲਾਏ ਗਏ ਮਹਾਨ ਮੁਕੱਦਮੇ ਦਾ ਭੋਗ ਪਿਆ। ਇਹ ਜ਼ਰੂਰ ਆਖਣਾ ਪਵੇਗਾ ਕਿ ਮੁਕੱਦਮੇ ਦੀ ਕਾਰਵਾਈ ਬੜੀ ਸਫ਼ਾਈ ਨਾਲ ਚਲਾਈ ਗਈ, ਜੋ ਅੰਗਰੇਜ਼ੀ ਰਾਜ ਲਈ ਢੁਕਵੀਂ ਵਿਦਾਈ-ਸੁਰ ਸਾਬਤ ਹੋਈ। ਕਾਰਵਾਈ ਅਜਿਹੀ ਜਗ੍ਹਾ ਚਲਾਈ ਗਈ, ਜਿਥੇ ਜਾਣਾ ਸਭ ਲਈ ਸੌਖਾ ਸੀ। ਫੌਜੀ ਹੈਡ-ਕੁਆਟਰ ਹੋਣ ਕਾਰਨ ਲਾਲ ਕਿਲ੍ਹਾ ਅੰਗਰੇਜ਼ੀ ਰਾਜ ਲਈ ਹੀ ਸੁਖਾਲੀ ਥਾਂ ਨਹੀਂ ਸੀ, ਸਗੋਂ ਭਾਰਤ ਦੇ ਸਿਆਸਤਦਾਨਾਂ ਅਤੇ ਵਕੀਲਾਂ ਲਈ ਵੀ ਓਨੀ ਹੀ ਸੌਖੀ ਥਾਂ ਸੀ। ਇਹ ਮੁਕੱਦਮਾ ਉਸ ਸਮੇਂ ਚਲਾਇਆ ਗਿਆ ਜਦੋਂ ਭਾਰਤ ਦੀ ਲੋਕ-ਰਾਏ ਇਸਦੇ ਸ਼ਖ਼ਤ ਖ਼ਿਲਾਫ਼ ਸੀ। ਏਨਾ ਹੀ ਨਹੀਂ, ਉੱਤਰ ਦੱਖਣੀ ਸੀਮਾਂਤ ਸੂਬੇ ਦੇ ਗਵਰਨਰ ਸਰ ਜਾਰਜ ਕਨਿੰਘਮ ਨੇ, ਹਦੋਂ ਬਾਹਰ ਨਿਕਲ ਕੇ, ਵਾਇਸਰਾਏ ਲਾਰਡ ਵੇਵਲ ਨੂੰ ਚਿੱਠੀ ਲਿਖ ਕੇ ਸਲਾਹ ਦਿੱਤੀ ਕਿ ਕਮਾਂਡਰ-ਇਨ-ਚੀਫ਼ ਨੂੰ ਤੁਰੰਤ ਇਹ ਘੋਸ਼ਨਾ ਕਰ ਦੇਣੀ ਚਾਹੀਦੀ ਹੈ ਕਿ ਕਿਉਂਕਿ ਭਾਰਤੀ ਲੋਕ-ਰਾਏ ਇਸ ਮੁਕੱਦਮੇ ਦੇ ਖ਼ਿਲਾਫ਼ ਹੈ, ਇਸ ਲਈ ਇਸ ਸੰਬੰਧ ਵਿੱਚ ਅਗਲੀ ਕੋਈ ਕਾਰਵਾਈ ਨਹੀਂ ਕੀਤੀ ਜਾਵੇਗੀ। ਪਰ ਤਾਂ ਵੀ ਮੁਕੱਦਮੇ ਦੀ ਕਾਰਵਾਈ ਜਾਰੀ ਰਹੀ।

ਇਸ ਮੁਕੱਦਮੇ ਤੋਂ ਭਾਰਤੀਆਂ ਅੰਦਰ ਰਾਸ਼ਟਰੀ ਚੇਤਨਾ ਨੂੰ ਹੋਰ ਵੀ ਵਧੇਰੇ ਜਗਾਉਣ ਵਿੱਚ ਮਦਦ ਮਿਲੀ ਪਰ ਅੰਗਰੇਜ਼ੀ ਰਾਜ ਦੇ ਮੰਤਵ ਨੂੰ ਇਸ ਤੋਂ ਬੜੀ ਹਾਨੀ ਪੁੱਜੀ। ਕਮਾਂਡਰ-ਇਨ-ਚੀਫ਼ ਨੇ ਤਿੰਨਾਂ ਅਫ਼ਸਰਾਂ ਦੀ ਸਜ਼ਾ ਮੁਆਫ਼ ਕਰਕੇ ਇਕ ਵਿਸਫੋਟਕ ਸਥਿਤੀ ਤੋਂ ਬਚਾਅ ਕਰ ਲਿਆ। ਜੇ ਕਿਧਰੇ ਅਦਾਲਤ ਵੱਲੋਂ ਸੁਣਾਈ ਗਈ ਸਜ਼ਾ 'ਤੇ, ਜ਼ਬਰਦਸਤ ਲੋਕ-ਵਿਰੋਧ ਦੇ ਬਾਵਜੂਦ, ਅਮਲ-ਦਰਾਮਦ ਕਰ ਲਿਆ ਜਾਂਦਾ ਤਾਂ ਉਸ ਸਮੇਂ ਇਸਦੇ ਨਾਲ ਅਰਾਜਕਤਾ ਪੈਦਾ ਹੋ ਜਾਣੀ ਸੀ।

ਭਾਰਤ ਦੇ ਪ੍ਰਮੁਖ ਕਾਨੂੰਨਦਾਨ ਸ੍ਰੀ ਐਮ. ਸੀ. ਸੀਤਲਵਾਡ ਨੇ ਆਜ਼ਾਦ ਹਿੰਦ ਫੌਜ ਵਿਰੁੱਧ ਚਲਾਏ ਗਏ ਮੁਕੱਦਮੇ ਦੀ ਭੂਮਿਕਾ ਵਿੱਚ ਮੁਕੱਦਮੇ ਦੀਆਂ ਊਣਤਾਈਆਂ ਅਤੇ

ਇਸਦੇ ਪ੍ਰਭਾਵਾਂ ਬਾਰੇ ਨਿਚੋੜ ਕੱਢਿਆ ਹੈ ਅਤੇ ਭੋਲਾਭਾਈ ਦੇਸਾਈ ਦੀ ਕਾਨੂੰਨੀ ਕਾਬਲੀਅਤ ਨੂੰ ਨਿਮਨ-ਲਿਖਤ ਸ਼ਬਦਾਂ ਵਿੱਚ ਬਿਆਨ ਕੀਤਾ ਹੈ :

"ਇਸਦੇ ਦੋ ਪੱਖ ਸਨ। ਇਹ ਇੱਕ ਮੌਕਾ ਸੀ ਕਿ ਅੰਤਰ-ਰਾਸ਼ਟਰੀ ਕਾਨੂੰਨੀ ਦੇ ਦੂਰਗਾਮੀ ਤੇ ਕਈ ਪੱਖਾਂ ਤੋਂ ਬਿਲਕੁਲ ਨਵੀਨ ਮਸਲਿਆਂ ਬਾਰੇ ਬਹਿਸ ਕਰਨ ਦਾ, ਜੋ ਵਕੀਲਾਂ ਅਤੇ ਕਾਨੂੰਨ ਨਾਲ ਦਿਲਚਸਪੀ ਰੱਖਣ ਵਾਲਿਆਂ ਲਈ ਡੂੰਘੀ ਰੁਚੀ ਰੱਖਦਾ ਸੀ। ਆਮ ਸ਼ਹਿਰੀ ਲਈ ਇਹ ਦੇਸ਼ ਨੂੰ ਆਜ਼ਾਦ ਕਰਾਉਣ ਲਈ ਹਜ਼ਾਰਾਂ ਦੇਸ਼ਵਾਸੀਆਂ ਵਲੋਂ ਸਮਰਥਿਤ ਇਕ ਮਹਾਨ ਦੇਸ਼ ਭਗਤ ਦੀ ਬਹਾਦਰੀ ਭਰਪੂਰ ਕੋਸ਼ਿਸ਼ ਦੀ ਦਿਲ-ਖਿਚਵੀਂ ਅਤੇ ਪ੍ਰੇਰਣਾ ਭਰਪੂਰ ਕਹਾਣੀ ਸੀ, ਜੋ ਭਾਰਤੀ ਇਤਿਹਾਸ ਦੀ ਸਭ ਤੋਂ ਪ੍ਰਸਿੱਧ ਕਹਾਣੀ ਬਣੀ।

ਇਸ ਗੱਲ ਦਾ ਅਫ਼ਸੋਸ ਜ਼ਰੂਰ ਰਹੇਗਾ ਕਿ ਅੰਤਰ-ਰਾਸ਼ਟਰੀ ਕਾਨੂੰਨ ਨਾਲ ਸੰਬੰਧਤ ਏਨੇ ਸਹਿਜ ਸਵਾਲ ਅਤੇ ਏਨੇ ਦੂਰਗਾਮੀ ਕਾਨੂੰਨੀ ਨੁਕਤੇ ਉਸ ਨਿਆਂ-ਪ੍ਰੀਸ਼ਦ ਸਾਮ੍ਹਣੇ ਉਠਾਏ ਗਏ, ਜੋ ਨਾ ਤਾਂ ਕਾਨੂੰਨੀ ਮਾਹਿਰਾਂ 'ਤੇ ਆਧਾਰਿਤ ਸੀ ਤੇ ਨਾ ਉਸਨੂੰ ਇਨਸਾਫ਼ ਕਰਨ ਦੇ ਢੰਗਾਂ ਦੀ ਜਾਣਕਾਰੀ ਸੀ।"

ਭੋਲਾਭਾਈ ਦੇਸਾਈ ਨੇ ਜਿਸ ਨਿਪੁੰਨਤਾ ਨਾਲ ਗੁੰਝਲਦਾਰ ਮਾਮਲਿਆਂ ਨੂੰ ਪੇਸ਼ ਕੀਤਾ, ਉਸਦੀ ਮੁਕਤ-ਕੰਠ ਪ੍ਰਸੰਸਾ ਕਰਦਿਆਂ ਸੀਤਲਵਾਡ ਲਿਖਦਾ ਹੈ : "ਇਸ ਤੱਥ ਤੋਂ ਸਿਰਫ਼ ਉਸ ਬਹਿਸ ਦੀ ਮਹਾਨਤਾ ਅਤੇ ਸੋਭਾ ਪ੍ਰਤੀ ਸਾਡੀ ਪ੍ਰਸੰਸਾ ਵਿਚ ਵਾਧਾ ਹੁੰਦਾ ਹੈ, ਜੋ ਪ੍ਰਤੀਪੱਖ ਨੇ ਨਿਆਂ-ਪ੍ਰੀਸ਼ਦ ਸਾਮ੍ਹਣੇ ਕੀਤੀ ਸੀ। ਇਸ ਪ੍ਰਕਾਰ ਦੀ ਨਿਆਂ-ਪ੍ਰੀਸ਼ਦ ਸਾਮ੍ਹਣੇ ਸੁਰਖ਼ਰੂ ਹੋਣਾ ਪ੍ਰਤੀਪੱਖ ਦੇ ਵਕੀਲ ਲਈ ਹੋਰ ਵੀ ਵਧੇਰੇ ਔਖਾ ਹੁੰਦਾ ਹੈ। ਉਸਦਾ ਕੰਮ ਅੰਤਰ-ਰਾਸ਼ਟਰੀ ਕਾਨੂੰਨ ਦੇ ਪੇਚੀਦਾ ਮਸਲਿਆਂ ਨੂੰ ਏਨੀ ਆਸਾਨ ਭਾਸ਼ਾ ਵਿੱਚ ਬਿਆਨ ਕਰਨਾ ਸੀ ਜੋ ਉਹਨਾਂ ਜੱਜਾਂ ਦੀ ਸਮਝ ਵਿੱਚ ਆ ਸਕੇ ਜੋ ਜੰਗ ਲੜਣੀ ਜਾਣਦੇ ਸਨ ਤੇ ਸਾਧਾਰਨ ਬੁੱਧੀ ਦੇ ਮਾਲਿਕ ਸਨ। ਇਹੋ ਉਹ ਸਥਿਤੀ ਸੀ ਜਿਸ ਵਿੱਚ ਸ੍ਰੀ ਭੋਲਾਭਾਈ ਨੇ ਆਪਣੀ ਕਾਲਜੇ ਅੰਦਰ ਉੱਤਰ ਜਾਣ ਵਾਲੀ ਵਿਦਵਤਾ ਅਤੇ ਪ੍ਰੇਰਿਤ ਕਰਨ ਵਾਲੀ ਭਾਸ਼ਨਕਲਾ ਤੋਂ ਕੰਮ ਲਿਆ। ਪ੍ਰਤੀਪੱਖ ਵਲੋਂ ਦਿੱਤੇ ਉਸਦੇ ਭਾਸ਼ਨ ਨੂੰ ਪੜ੍ਹ ਕੇ ਕੋਈ ਵੀ ਇਹ ਮਹਿਸੂਸ ਕੀਤੇ ਬਿਨਾ ਨਹੀਂ ਰਹਿ ਸਕਦਾ ਕਿ ਇਹੋ ਜਿਹੀ ਮਿਹਨਤ ਕੋਈ ਮਹਾਨ ਅਤੇ ਪ੍ਰਸਿੱਧ ਵਕੀਲ ਹੀ ਕਰ ਸਕਦਾ ਸੀ।"

ਬਰਤਾਨਵੀ ਸਰਕਾਰ ਵਲੋਂ ਭਾਰਤੀ ਦੇਸ਼-ਭਗਤਾਂ ਵਿਰੁੱਧ ਚਲਾਇਆ ਗਿਆ ਇਹ ਆਖ਼ਰੀ ਮੁਕੱਦਮਾ ਸੀ। ਬਹਾਦੁਰ ਸ਼ਾਹ ਜ਼ਫ਼ਰ ਵਿਰੁੱਧ ਚਲਾਇਆ ਗਿਆ ਪਹਿਲਾ ਮੁਕੱਦਮਾ ਅੰਗਰੇਜ਼ਾਂ ਦੇ ਅਨਿਆਂ ਦੀ ਉਦਾਹਰਣ ਸੀ ਤੇ ਇਹ ਆਖਰੀ ਮੁਕੱਦਮਾ ਉਹਨਾਂ ਦੀ ਸਾਫ਼-ਸੁਥਰੀ ਕਾਰਵਾਈ ਤੇ ਇਨਸਾਫ਼ ਦੀ ਮਿਸਾਲ ਸੀ।

# ਸ਼ੇਖ਼ ਮੁਹੰਮਦ ਅਬਦੁੱਲਾ

*(1905-1982)*

ਸ਼ੇਖ਼ ਮੁਹੰਮਦ ਅਬਦੁੱਲਾ ਦਾ ਜਨਮ 5 ਦਸੰਬਰ, 1905 ਨੂੰ ਸ੍ਰੀਨਗਰ ਦੇ ਉਪ ਨਗਰ ਸੌਰਾ ਵਿਖੇ ਹੋਇਆ ਸੀ। ਉਸਦੇ ਜਨਮ ਤੋਂ ਪੰਦਰਾਂ ਦਿਨ ਪਹਿਲਾਂ ਹੀ ਉਸਦੇ ਪਿਤਾ ਦਾ ਦਿਹਾਂਤ ਹੋ ਗਿਆ। ਉਹ ਆਪਣੇ ਮਗਰ ਇਕ ਵਿਧਵਾ, ਛੇ ਪੁੱਤਰ ਤੇ ਦੋ ਧੀਆਂ ਛੱਡ ਗਿਆ। ਪਰਿਵਾਰ ਦਾ ਕਿੱਤਾ ਸਾਧਾਰਨ ਜਿਹਾ ਪਸ਼ਮੀਨੇ ਦੀਆਂ ਸ਼ਾਲਾਂ ਦਾ ਕਿੱਤਾ ਸੀ।

ਸ਼ੇਖ਼ ਅਬਦੁੱਲਾ ਨੇ ਗੌਰਮਿੰਟ ਹਾਈ ਸਕੂਲ, ਸ੍ਰੀਨਗਰ ਤੋਂ ਦਸਵੀਂ ਦੀ ਪ੍ਰੀਖਿਆ ਪਾਸ ਕੀਤੀ ਅਤੇ 1930 ਵਿੱਚ ਫ਼ਿਜ਼ਿਕਸ ਦੀ ਐਮ. ਐਸ. ਸੀ. ਪੜ੍ਹਣ ਲਈ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਚਲਿਆ ਗਿਆ। 1932 ਵਿੱਚ ਉਸਨੇ ਧਰਮ ਪ੍ਰੀਵਰਤਨ ਕਰਕੇ ਮੁਸਲਮਾਨ ਬਣੇ ਇਕ ਇਸਾਈ ਹੈਰੀ ਨੀਰਿਊ ਦੀ ਪੁੱਤਰੀ ਅਕਬਰ ਜਹਾਂ ਨਾਲ ਵਿਆਹ ਕਰਾਇਆ।

ਮੁੱਢਲੇ ਜੀਵਨ ਵਿੱਚ ਸ਼ੇਖ਼ ਅਬਦੁੱਲਾ ਮੁੱਖ ਤੌਰ 'ਤੇ ਆਪਣੀ ਸ਼ਰਧਾਲੂ ਧਾਰਮਿਕ ਮਾਤਾ ਅਤੇ ਵੱਡੇ ਭਰਾ ਸਦਕਾ ਇਸਲਾਮ ਦੇ ਇਤਿਹਾਸ ਅਤੇ ਸਿਖਿਆਵਾਂ ਤੋਂ ਪ੍ਰਭਾਵਿਤ ਸੀ। ਕਵੀ ਇਕਬਾਲ ਦਾ ਵੀ ਉਸ ਉੱਤੇ ਡੂੰਘਾ ਅਸਰ ਸੀ। ਰਾਜਨੀਤੀ ਵਿੱਚ ਪੈਰ ਪਾਉਣ 'ਤੇ ਉਸਨੂੰ ਗਾਂਧੀ, ਆਜ਼ਾਦ, ਨਹਿਰੂ ਅਤੇ ਅਲੀ ਭਰਾਵਾਂ ਦੇ ਵਿਚਾਰਾਂ ਨੇ ਪ੍ਰਭਾਵਿਤ ਕੀਤਾ। ਉਸਨੂੰ ਤੁਰਕੀ ਦੇ ਮੁਸਤਫ਼ਾ ਪਾਸ਼ਾ ਤੋਂ ਵੀ ਬੜੀ ਪ੍ਰੇਰਣਾ ਮਿਲੀ।

1930 ਵਿੱਚ, ਸ਼ੇਖ਼ ਅਬਦੁੱਲਾ ਨੇ ਸਰਕਾਰੀ ਨੌਕਰੀਆਂ ਵਿੱਚ ਮੁਸਲਮਾਨਾਂ ਦੀ ਵਧੇਰੇ ਪ੍ਰਤੀਨਿਧਤਾ ਲਈ ਜੱਦੋ-ਜਿਹਦ ਕਰਨ ਦੇ ਇਰਾਦੇ ਨਾਲ ਨੌਜਵਾਨ ਮੁਸਲਿਮ ਸਭਾ ਕਾਇਮ ਕੀਤੀ। ਮਗਰੋਂ ਉਹ ਸਰਕਾਰੀ ਹਾਈ ਸਕੂਲ, ਸ੍ਰੀਨਗਰ ਵਿੱਚ ਸਾਇੰਸ ਦਾ ਅਧਿਆਪਕ ਲਗ ਗਿਆ ਪਰ ਉਸਨੇ ਆਪਣੀਆਂ ਰਾਜਨੀਤਿਕ ਗਤੀਵਿਧੀਆਂ ਜਾਰੀ ਰੱਖੀਆਂ। ਇਸ ਕਾਰਨ ਛੇਤੀ ਹੀ ਉਸਨੂੰ ਨੌਕਰੀ ਤੋਂ ਬਰਖ਼ਾਸਤ ਕਰ ਦਿੱਤਾ ਗਿਆ।

ਸਿਆਸਤ ਵਿੱਚ ਉਸਦੀ ਪਹਿਲੀ ਪਛਾਣ ਉਦੋਂ ਕਾਇਮ ਹੋਈ, ਜਦੋਂ ਉਸਨੂੰ ਜੁਲਾਈ, 1931 ਨੂੰ ਅਬਦੁਲ ਕਾਦਿਰ ਵਿਰੁੱਧ ਮੁਕੱਦਮਾ ਸੁਣ ਰਹੀ ਅਦਾਲਤ ਦੇ ਬਾਹਰ ਇਕੱਠੀ ਹੋਈ ਭੀੜ 'ਤੇ ਪੁਲੀਸ ਦੇ ਗੋਲੀ ਚਲਾਉਣ 'ਤੇ ਰੋਸ ਪ੍ਰਗਟ ਕਰਨ ਲਈ ਬਣਾਈ ਸੱਤ ਪ੍ਰਮੁਖ ਕਸ਼ਮੀਰੀ ਮੁਸਲਮਾਨਾਂ ਦੀ ਕਮੇਟੀ ਦਾ ਮੈਂਬਰ ਬਣਾਇਆ ਗਿਆ।

21 ਸਤੰਬਰ, 1931 ਨੂੰ ਸ਼ੇਖ਼ ਅਬਦੁੱਲਾ ਨੂੰ ਪਹਿਲੀ ਵਾਰੀ ਗ੍ਰਿਫ਼ਤਾਰ ਕੀਤਾ ਗਿਆ। ਉਦੋਂ ਤੋਂ ਲੈ ਕੇ ਉਸਨੂੰ ਨੌਂ ਵਾਰੀ ਕੈਦ ਕੀਤਾ ਗਿਆ ਤੇ ਉਸਨੇ ਕੁੱਲ ਮਿਲਾ ਕੇ ਪੰਦਰਾਂ ਸਾਲ, ਸੱਤ ਮਹੀਨੇ ਤੇ ਪੰਜ ਦਿਨ ਕੈਦ ਵਿੱਚ ਕੱਟੇ। ਅਕਤੂਬਰ 1932 ਵਿੱਚ ਬਣਾਈ ਗਈ ਮੁਸਲਿਮ ਕਾਨਫਰੰਸ ਨੇ ਉਸਨੂੰ ਆਪਣਾ ਪ੍ਰਧਾਨ ਚੁਣਿਆ। 1939 ਵਿੱਚ ਇਸਨੂੰ ਨੈਸ਼ਨਲ ਕਾਨਫਰੰਸ ਵਿੱਚ ਬਦਲ ਦਿੱਤਾ ਗਿਆ ਅਤੇ ਉਹ, 1942 ਤੋਂ 1944 ਤੱਕ ਦੇ ਸਮੇਂ ਨੂੰ ਛੱਡ, 1953 ਤਕ ਇਸਦਾ ਪ੍ਰਧਾਨ ਰਿਹਾ। ਮਈ 1946 ਵਿੱਚ ਕਸ਼ਮੀਰ 'ਤੇ ਮਹਾਰਾਜੇ ਦੇ ਰਾਜ ਨੂੰ ਚੁਣੌਤੀ ਦੇਣ ਕਾਰਨ ਅਤੇ 'ਕਸ਼ਮੀਰ ਛੱਡੋ'

ਅੰਦੋਲਨ ਕਰਨ ਕਾਰਨ ਉਸਨੂੰ ਨੌਂ ਵਰ੍ਹਿਆਂ ਦੀ ਕੈਦ ਦੀ ਸਜ਼ਾ ਸੁਣਾਈ ਗਈ। ਉਸੇ ਵਰ੍ਹੇ ਉਸਨੂੰ ਆਲ ਇੰਡੀਆ ਸਟੇਟਸ ਪੀਪਲਜ਼ ਕਾਨਫਰੰਸ ਦਾ ਪ੍ਰਧਾਨ ਚੁਣਿਆ ਗਿਆ।

29 ਸਤੰਬਰ, 1947 ਨੂੰ ਰਿਹਾਅ ਹੋਣ 'ਤੇ ਉਸਨੇ ਐਲਾਨ ਕੀਤਾ ਕਿ ਕਸ਼ਮੀਰ ਦੇ ਭਵਿੱਖ ਦਾ ਫੈਸਲਾ ਇਕੱਲਾ ਰਾਜਾ ਨਹੀਂ ਸਗੋਂ ਕਸ਼ਮੀਰ ਦੇ ਲੋਕ ਹੀ ਕਰ ਸਕਦੇ ਹਨ। ਇਸ ਦੌਰਾਨ ਪਾਕਿਸਤਾਨ ਨੇ ਇਸ ਗੱਲ ਨੂੰ ਸ਼ਹਿ ਦਿੱਤੀ ਤੇ ਕਸ਼ਮੀਰ ਨੂੰ ਹੜਪ ਕਰਨ ਦੇ ਇਰਾਦੇ ਨਾਲ ਕਬਾਇਲੀਆਂ ਵਲੋਂ ਹਮਲਾ ਕਰਾਇਆ। ਸ਼ੇਖ਼ ਅਬਦੁੱਲਾ ਨੇ ਇਸ ਹਮਲੇ ਦੇ ਵਿਰੁੱਧ ਜਨਤਕ ਰੋਸ ਆਯੋਜਿਤ ਕੀਤਾ ਅਤੇ ਕਸ਼ਮੀਰ ਦੇ ਭਾਰਤ ਵਿੱਚ ਸ਼ਾਮਿਲ ਹੋਣ ਨੂੰ ਹੱਲਾਸ਼ੇਰੀ ਦਿੱਤੀ। 31 ਅਕਤੂਬਰ, 1947 ਨੂੰ ਉਸਨੂੰ ਅਪਾਤਕਾਲੀ ਸ਼ਾਸਨ ਦਾ ਮੁਖੀ ਅਤੇ 5 ਮਾਰਚ, 1948 ਨੂੰ ਰਿਆਸਤ ਦਾ ਪ੍ਰਧਾਨ ਮੰਤਰੀ ਬਣਾਇਆ ਗਿਆ। ਜੂਨ 1949 ਵਿੱਚ ਉਹ ਭਾਰਤ ਦੀ ਸੰਵਿਧਾਨਕ ਅਸੰਬਲੀ ਦਾ ਮੈਂਬਰ ਬਣਿਆ। ਨਵੇਂ ਭਾਰਤੀ ਸੰਵਿਧਾਨ 'ਤੇ ਹਸਤਾਖਰ ਕਰਨ ਵਾਲਿਆਂ ਵਿੱਚ ਉਹ ਸ਼ਾਮਿਲ ਸੀ।

ਸ਼ੇਖ਼ ਅਬਦੁੱਲਾ ਬਾਰੇ ਇਹ ਸ਼ੱਕ ਪੈਦਾ ਹੋਇਆ ਕਿ ਉਹ ਕਸ਼ਮੀਰ ਨੂੰ ਭਾਰਤ ਤੋਂ ਵੱਖ ਕਰਨਾ ਚਾਹ ਰਿਹਾ ਹੈ, ਜਿਸ ਕਾਰਨ ਉਸਦੇ ਅਤੇ ਭਾਰਤੀ ਨੇਤਾਵਾਂ ਦੇ ਵਿਚਕਾਰ ਅਵਿਸ਼ਵਾਸ਼ ਨੇ ਘਰ ਕਰ ਲਿਆ। ਸਿੱਟੇ ਵਜੋਂ 9 ਅਗਸਤ, 1953 ਨੂੰ ਉਸਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਉਸਨੇ ਦਿੱਲੀ ਵਿਖੇ ਪ੍ਰਧਾਨ ਮੰਤਰੀ ਨਹਿਰੂ ਨਾਲ ਅਤੇ ਪਾਕਿਸਤਾਨ ਵਿੱਚ ਰਾਸ਼ਟਰਪਤੀ ਅਯੂਬ ਖ਼ਾਂ ਨਾਲ ਲਗਾਤਾਰ ਕਈ ਮੁਲਾਕਾਤਾਂ ਕੀਤੀਆਂ ਸਨ। ਉਸਨੇ ਕਸ਼ਮੀਰ ਮਸਲੇ ਬਾਰੇ ਭਾਰਤ ਅਤੇ ਪਾਕਿਸਤਾਨ ਵਿਚਕਾਰ ਚਲ ਰਹੇ ਵਿਵਾਦ ਵਿਚ ਵਿਚੋਲਗਿਰੀ ਕਰਨੀ ਸ਼ੁਰੂ ਕਰ ਦਿੱਤੀ, ਪਰ ਕਸ਼ਮੀਰ ਦੇ ਭਾਰਤ ਵਿੱਚ ਸ਼ਾਮਿਲ ਰਹਿਣ ਬਾਰੇ ਉਸਦਾ ਵਤੀਰਾ ਰਹੱਸਮਈ ਸੀ। ਉਸਦੇ ਅਨਿਯਮਤ ਅਤੇ ਅੰਤਰ-ਵਿਰੋਧੀ ਬਿਆਨਾਂ ਨੇ ਉਸਨੂੰ ਭਾਰਤ ਦੇ ਰਾਜਸੀ ਖੇਤਰਾਂ ਅਤੇ ਕਸ਼ਮੀਰੀਆਂ ਦੀ ਵੱਡੀ ਗਿਣਤੀ ਦੀਆਂ ਨਜ਼ਰਾਂ ਵਿੱਚ ਮਸ਼ਕੂਕ ਬਣਾ ਦਿੱਤਾ। 27 ਮਈ, 1964 ਨੂੰ ਹੋਈ ਨਹਿਰੂ ਦੀ ਮੌਤ ਨਾਲ ਗੱਲਬਾਤ ਦਾ ਸਿਲਸਿਲਾ ਅਚਾਨਕ ਬੰਦ ਹੋ ਗਿਆ।

8 ਮਈ, 1965 ਨੂੰ ਸ਼ੇਖ਼ ਅਬਦੁੱਲਾ ਹੱਜ ਕਰਕੇ ਦਿੱਲੀ ਪਰਤਿਆ ਤਾਂ ਉਸਨੂੰ ਵਿਦੇਸ਼ਾਂ ਵਿਚ ਉਸ ਦੀਆਂ ਸਰਗਰਮੀਆਂ ਅਤੇ ਭਾਰਤ-ਵਿਰੋਧੀ ਤਾਕਤਾਂ ਨਾਲ ਉਸਦੇ ਗਠਜੋੜ ਕਾਰਨ, ਮੁੜ ਗ੍ਰਿਫ਼ਤਾਰ ਕਰ ਲਿਆ ਗਿਆ। ਉਸਨੂੰ 2 ਜਨਵਰੀ, 1968 ਨੂੰ ਰਿਹਾਅ ਕੀਤਾ ਗਿਆ।

ਆਪਣੀ ਪਿਤਾ-ਤੁੱਲ ਸ਼ਖ਼ਸੀਅਤ ਦੀ ਦਿੱਬ ਛਬ, ਲੰਮੀਆਂ ਜੇਲ੍ਹਾਂ ਕੱਟਣ ਕਾਰਨ ਉਸਦੇ ਦੁਆਲੇ ਬਣੇ ਪ੍ਰਭਾ-ਮੰਡਲ, ਟੱਕਰ ਲੈਣ ਵਿੱਚ ਉਸਦੇ ਨਿਧੜਕ ਹੌਸਲੇ, ਉਸਦੀ ਆਕਰਸ਼ਕ ਭਾਸ਼ਨ ਕਲਾ ਅਤੇ ਉਸਦੇ 6 ਫੁੱਟ 1 ਇੰਚ ਲੰਮੇ ਉੱਚੇ ਵਿਅਕਤਿੱਤਵ ਕਰਕੇ ਸ਼ੇਖ਼ ਅਬਦੁੱਲਾ ਕਸ਼ਮੀਰ ਦੀਆਂ ਰਾਜਸੀ ਸ਼ਖ਼ਸੀਅਤਾਂ ਵਿੱਚ ਸਭ ਤੋਂ ਵੱਡੀ ਸ਼ਖ਼ਸੀਅਤ ਸੀ, ਜਿਸਨੂੰ 'ਸ਼ੇਰੇ-ਕਸ਼ਮੀਰ' ਆਖਿਆ ਜਾਣ ਲੱਗਾ ਸੀ।

# ਸ਼ੇਖ਼ ਮੁਹੰਮਦ ਅਬਦੁੱਲਾ

## ਇਕ ਸ਼ੇਰ ਦੇ ਵਿਰੁੱਧ ਮੁਕੱਦਮਾ

(1946)

"ਜਿਥੋਂ ਦਾ ਕਾਨੂੰਨ ਲੋਕ-ਇੱਛਾ 'ਤੇ ਆਧਾਰਿਤ ਨਹੀਂ ਹੁੰਦਾ, ਉੱਥੇ ਉਹ ਲੋਕਾਂ ਦੀਆਂ ਆਕਾਂਖਿਆਵਾਂ ਲਈ ਦਮਨਕਾਰੀ ਹੋ ਨਿਬੜਦਾ ਹੈ। ਅਜਿਹਾ ਕਾਨੂੰਨ ਭਾਵੇਂ ਕੁੱਝ ਸਮੇਂ ਲਾਗੂ ਹੀ ਕਿਉਂ ਨਾ ਰਹੇ, ਪਰ ਉਸਦੀ ਕੋਈ ਨੈਤਿਕ ਪ੍ਰਮਾਣਿਕਤਾ ਨਹੀਂ ਹੁੰਦੀ। ਅਜਿਹੇ ਕਾਨੂੰਨ ਤੋਂ ਉੱਚਾ ਇਕ ਹੋਰ ਕਾਨੂੰਨ ਵੀ ਹੁੰਦਾ ਹੈ, ਜੋ ਲੋਕਾਂ ਦੀ ਪ੍ਰਤਿਨਿਧਤਾ ਕਰਦਾ ਹੈ ਤੇ ਉਹਨਾਂ ਦੀ ਭਲਾਈ ਨੂੰ ਯਕੀਨੀ ਬਣਾਉਂਦਾ ਹੈ। ਇਕ ਨਿਆਂ-ਪ੍ਰੀਸ਼ਦ ਇਨਸਾਨੀ ਜ਼ਮੀਰ ਦੀ ਨਿਆਂ-ਪ੍ਰੀਸ਼ਦ ਵੀ ਹੁੰਦੀ ਹੈ, ਜੋ ਸ਼ਾਸਕਾਂ ਅਤੇ ਸ਼ਾਸਿਤਾਂ ਨੂੰ ਇਕੋ ਪੈਮਾਨੇ ਨਾਲ ਮਾਪਦੀ ਹੈ ਤੇ ਜੋ ਅਤਿਅੰਤ ਸ਼ਕਤੀਸ਼ਾਲੀ ਸੱਤਾ ਦੀ ਇਕਤਰਫ਼ਾ ਮਰਜ਼ੀ ਨਾਲ ਆਪਣਾ ਵਤੀਰਾ ਨਹੀਂ ਬਦਲਦੀ। ਉਸ ਕਾਨੂੰਨ ਸਾਮ੍ਹਣੇ ਮੈਂ ਖ਼ੁਸ਼ੀ ਖ਼ੁਸ਼ੀ ਆਤਮ-ਸਮਰਪਣ ਕਰਦਾ ਹਾਂ ਤੇ ਉਸ ਨਿਆਂ-ਪ੍ਰੀਸ਼ਦ ਦਾ ਸਾਮ੍ਹਣਾ ਮੈਂ ਪੂਰੇ ਵਿਸ਼ਵਾਸ਼ ਅਤੇ ਨਿਡਰਤਾ ਨਾਲ ਕਰਨ ਲਈ ਤਿਆਰ ਹਾਂ। ਮੈਂ ਅਤੇ ਮੇਰੇ ਸਾਥੀਆਂ ਨੇ ਸਿਰਫ ਜੰਮੂ-ਕਸ਼ਮੀਰ ਦੇ ਚਾਲ੍ਹੀ ਲੱਖ ਲੋਕਾਂ ਲਈ ਹੀ ਨਹੀਂ, ਸਗੋਂ ਭਾਰਤੀ ਰਿਆਸਤਾਂ ਦੇ ਨੌਂ ਕਰੋੜ ਤੀਹ ਲੱਖ ਲੋਕਾਂ ਲਈ ਜੋ ਮੰਗ ਕੀਤੀ ਹੈ, ਉਸ ਬਾਰੇ ਫੈਸਲਾ ਮੈਂ ਇਤਿਹਾਸ ਅਤੇ ਸਮਾਜ 'ਤੇ ਛੱਡਦਾ ਹਾਂ। ਮੇਰੀ ਇਹ ਮੰਗ ਕਿਸੇ ਖ਼ਾਸ ਕੌਮ, ਧਰਮ ਜਾਂ ਰੰਗ ਦੇ ਲੋਕਾਂ ਤਕ ਸੀਮਿਤ ਨਹੀਂ ਹੈ, ਸਗੋਂ ਇਸਦਾ ਸੰਬੰਧ ਸਭ ਦੇ ਨਾਲ ਹੈ, ਕਿਉਂਕਿ ਮੈਂ ਇਨਸਾਨੀਅਤ ਨੂੰ ਇਕ ਪੂਰਨ ਇਕਾਈ ਮੰਨਦਾ ਹਾਂ, ਜਿਸਨੂੰ ਅਜਿਹੀਆਂ ਹਦਬੰਦੀਆਂ ਟੋਟੇ ਨਹੀਂ ਕਰ ਸਕਦੀਆਂ ਅਤੇ ਮੇਰਾ ਵਿਸ਼ਵਾਸ਼ ਹੈ ਕਿ ਮਾਨਵ ਅਧਿਕਾਰਾਂ ਦੀ ਜਿੱਤ ਹੋਣੀ ਚਾਹੀਦੀ ਹੈ।

ਸਾਰੇ ਮਨੁੱਖਾਂ ਅਤੇ ਇਸਤ੍ਰੀਆਂ ਦੇ ਜ਼ਿੰਦਾ ਰਹਿਣ, ਆਜ਼ਾਦੀ ਨਾਲ ਵਿਚਰਨ, ਕਾਨੂੰਨ ਬਣਾਉਣ ਤੇ ਮਨੁੱਖੀ ਆਜ਼ਾਦੀ ਅਤੇ ਤਰੱਕੀ ਦੇ ਮੰਤਵ ਨੂੰ ਅੱਗੇ ਲਿਜਾਣ ਲਈ ਆਪਣਾ ਰਾਜਸੀ, ਸਮਾਜਿਕ ਤੇ ਆਰਥਿਕ ਤਾਣਾ-ਪੇਟਾ ਆਪ ਤਿਆਰ ਕਰਨ ਦੇ ਬੁਨਿਆਦੀ ਅਧਿਕਾਰ ਜਨਮ ਜਾਤ ਹੁੰਦੇ ਹਨ। ਇਹ ਅਧਿਕਾਰ ਥੋੜ੍ਹੇ ਸਮੇਂ ਲਈ ਦਬਾਏ ਤਾਂ ਜਾ ਸਕਦੇ ਹਨ ਪਰ ਸਦਾ ਲਈ ਅਸਵੀਕਾਰ ਨਹੀਂ ਕੀਤੇ ਜਾ ਸਕਦੇ।"

ਜੁਲਾਈ 1946 ਵਿੱਚ ਸ਼ੇਰੇ-ਕਸ਼ਮੀਰ ਸ਼ੇਖ਼ ਮੁਹੰਮਦ ਅਬਦੁੱਲਾ ਵਿਰੁੱਧ ਚਲਾਇਆ ਗਿਆ ਮੁਕੱਦਮਾ ਓਨਾ ਹੀ ਮਹੱਤਵਪੂਰਨ ਹੈ, ਜਿੰਨੇ ਮਹਤੱਵਪੂਰਨ ਮੁਕੱਦਮੇ ਉਹ ਸਨ ਜੋ ਸੁਤੰਤਰਤਾ ਸੰਗ੍ਰਾਮੀਆਂ ਵਿਰੁੱਧ ਚਲਾਏ ਗਏ ਸਨ। ਅੰਤਰ ਸਿਰਫ਼ ਏਨਾ ਸੀ ਕਿ ਅਬਦੁੱਲਾ ਇਕ ਅਜਿਹੇ ਮਹਾਰਾਜੇ ਦੀ ਤਾਨਾਸ਼ਾਹ ਹਕੂਮਤ ਵਿਰੁੱਧ ਲੜ ਰਿਹਾ ਸੀ, ਜਿਸਨੂੰ ਭਾਰਤ ਦੇ ਅੰਗਰੇਜ਼ ਹਾਕਮਾਂ ਦੀ ਸਰਪਰਸਤੀ ਹਾਸਿਲ ਸੀ।

ਪੰਡਤ ਜਵਾਹਰ ਲਾਲ ਨਹਿਰੂ ਦੇ ਸ਼ਬਦਾਂ ਵਿੱਚ :

"ਸਚਾਈ ਅਤੇ ਤਾਕਤ 'ਤੇ ਆਧਾਰਿਤ ਲੋਕਪ੍ਰਿਯ ਅੰਦੋਲਨ ਆਮ ਤੌਰ 'ਤੇ ਅਜਿਹੀਆਂ ਸ਼ਖ਼ਸੀਅਤਾਂ ਨੂੰ ਅੱਗੇ ਲਿਆਉਂਦੇ ਹਨ, ਜੋ ਉਸ ਅੰਦੋਲਨ ਦੀ ਉਦਾਹਰਣ ਅਤੇ ਉਸਦੇ ਪ੍ਰਤੀਕ ਬਣ ਜਾਂਦੇ ਹਨ। ਇਸੇ ਤਰ੍ਹਾਂ ਨਾਲ ਸ਼ੇਖ਼ ਮੁਹੰਮਦ ਅਬਦੁੱਲਾ ਕਸ਼ਮੀਰੀ ਜਨਤਾ ਦੀ ਆਜ਼ਾਦੀ ਦੀ ਤਾਂਘ ਦਾ ਪ੍ਰਤੀਕ ਬਣਿਆ ਸੀ। ਇਸੇ ਲਈ ਸ਼ੇਖ਼ ਮੁਹੰਮਦ ਅਬਦੁੱਲਾ ਵਿਰੁੱਧ ਚਲਾਇਆ ਗਿਆ ਮੁਕੱਦਮਾ ਕਿਸੇ ਸਾਧਾਰਨ ਮਨੁੱਖ ਵਿਰੁੱਧ ਚਲਾਏ ਗਏ ਮੁਕੱਦਮੇ ਤੋਂ ਕਿਤੇ ਵਖਰਾ ਸੀ — ਇਕ ਪੂਰੀ ਕੌਮ ਦੇ ਵਿਰੁੱਧ ਮੁਕੱਦਮਾ ਸੀ। ਅੰਤਰ ਨਿਚੋੜ ਦੇ ਰੂਪ ਵਿੱਚ ਸ਼ਾਇਦ ਇਹ ਆਖਣਾ ਵਧੇਰੇ ਸਹੀ ਹੋਵੇਗਾ ਕਿ ਇਹ ਮੁਕੱਦਮਾ ਉਹਨਾਂ ਰਿਆਸਤੀ ਹੁਕਮਰਾਨਾਂ ਦੀ ਲੋਕ-ਰਾਏ ਦੀ ਅਦਾਲਤ ਵਿੱਚ ਪੇਸ਼ ਹੋਇਆ ਮੁਕੱਦਮਾ ਸੀ, ਜੋ ਇਕ ਮਹਾਨ ਜਨਤਕ ਅੰਦੋਲਨ ਦੇ ਵਗਦੇ ਦਰਿਆ ਨੂੰ ਬੰਨ੍ਹ ਲਾਉਣ ਦਾ ਯਤਨ ਕਰ ਰਹੇ ਸਨ।"

1942 ਵਿੱਚ, ਇੰਡੀਅਨ ਨੈਸ਼ਨਲ ਕਾਂਗਰਸ ਨੇ 'ਪੂਰਨ ਆਜ਼ਾਦੀ' ਅਤੇ 'ਭਾਰਤ ਛੱਡੋ' ਦੀ ਆਵਾਜ਼ ਲਗਾਈ। ਇਹ ਅੰਦੋਲਨ ਬਰਤਾਨਵੀ ਭਾਰਤ ਤਕ ਹੀ ਸੀਮਿਤ ਨਾ ਰਹਿ ਕੇ ਉਹਨਾਂ ਰਿਆਸਤਾਂ ਸਮੇਤ, ਜਿਥੇ ਲੋਕਾਂ ਦੀ ਹਾਲਤ ਅੰਗਰੇਜ਼ਾਂ ਅਧੀਨ ਰਹਿੰਦੇ ਲੋਕਾਂ ਨਾਲੋਂ ਕਿਸੇ ਤਰ੍ਹਾਂ ਬਿਹਤਰ ਨਹੀਂ ਸੀ, ਪੂਰੇ ਉਪ-ਮਹਾਂਦੀਪ ਵਿੱਚ ਫੈਲ ਗਿਆ।

ਇੰਡੀਅਨ ਨੈਸ਼ਨਲ ਕਾਂਗਰਸ ਮੂਲ ਰੂਪ ਵਿੱਚ ਭਾਰਤ ਨੂੰ ਅੰਗਰੇਜ਼ਾਂ ਦੀ ਹਕੂਮਤ ਤੋਂ ਆਜ਼ਾਦ ਕਰਾਉਣ ਵਿੱਚ ਰੁੱਝੀ ਹੋਈ ਸੀ, ਜਦੋਂ ਕਿ ਪਰਜਾ ਮੰਡਲ ਅਤੇ ਨੈਸ਼ਨਲ ਕਾਨਫਰੰਸ ਜਿਹੀਆਂ ਜੱਥੇਬੰਦੀਆਂ ਰਿਆਸਤਾਂ ਵਿੱਚ ਰਾਜਿਆਂ-ਮਹਾਰਾਜਿਆਂ ਦੀ ਹਕੂਮਤ ਤੋਂ ਆਜ਼ਾਦ ਹੋਣ ਦਾ ਅੰਦੋਲਨ ਚਲਾ ਰਹੀਆਂ ਸਨ।

## ਅੰਮ੍ਰਿਤਸਰ ਦੀ ਸੰਧੀ

ਭਾਰਤ ਦੀ ਫੌਜੀ ਮਹੱਤਾ ਵਾਲੀ ਨਾਜ਼ੁਕ ਰਿਆਸਤ ਕਸ਼ਮੀਰ 'ਤੇ 1846 ਦੀ ਅੰਮ੍ਰਿਤਸਰ ਸੰਧੀ ਅਧੀਨ ਡੋਗਰਾ ਵੰਸ਼ ਰਾਜ ਕਰ ਰਿਹਾ ਸੀ। ਇਸ ਸੰਧੀ ਰਾਹੀਂ ਅੰਗਰੇਜ਼ਾਂ ਨੇ 50 ਲੱਖ ਰੁਪਏ ਦੀ ਮੋਟੀ ਰਕਮ ਲੈ ਕੇ ਮਹਾਰਾਜਾ ਗੁਲਾਬ ਸਿੰਘ ਨੂੰ ਕਸ਼ਮੀਰ ਵੇਚਿਆ ਸੀ। ਉਦੋਂ ਤੋਂ ਹੀ ਮਹਾਰਾਜੇ ਕਸ਼ਮੀਰੀ ਜਨਤਾ ਨੂੰ ਆਪਣੀ ਨਿਜੀ ਸੰਪਤੀ ਸਮਝ ਕੇ ਉਹਨਾਂ 'ਤੇ ਰਾਜ ਕਰ ਰਹੇ ਸਨ।

ਕਸ਼ਮੀਰ ਵਿੱਚ ਆਜ਼ਾਦੀ ਦੀ ਲਹਿਰ ਸ਼ੇਖ਼ ਮੁਹੰਮਦ ਅਬਦੁੱਲਾ, ਪੰਡਤ ਪ੍ਰੇਮ ਨਾਥ ਬਜਾਜ ਅਤੇ ਹੋਰਨਾਂ ਨੇ ਮਹਾਤਮਾ ਗਾਂਧੀ ਅਤੇ ਜਵਾਹਰ ਲਾਲ ਨਹਿਰੂ ਦੇ ਮਾਰਗ-ਦਰਸ਼ਨ ਨਾਲ ਸ਼ੁਰੂ ਕੀਤੀ ਸੀ, ਜੋ ਆਪਣੀਆਂ ਜੜ੍ਹਾਂ ਮਜ਼ਬੂਤ ਕਰ ਚੁੱਕੀ ਸੀ। 1946 ਵਿੱਚ ਦੂਜਾ ਵਿਸ਼ਵ ਯੁੱਧ ਮੁਕਣ ਤੇ ਜਦੋਂ ਲਾਰਡ ਪੈਥਿਕ ਲਾਰੈਂਸ ਦੀ ਅਗਵਾਈ ਹੇਠ ਕੈਬਨਟ ਮਿਸ਼ਨ ਭਾਰਤ ਆਇਆ, ਤਾਂ ਸ਼ੇਖ਼ ਮੁਹੰਮਦ ਅਬਦੁੱਲਾ ਨੇ ਕਸ਼ਮੀਰੀ ਅਤੇ ਕਸ਼ਮੀਰੀ ਲੋਕਾਂ ਦੀਆਂ ਸਮੱਸਿਆਵਾਂ ਅਤੇ ਉਹਨਾਂ ਦੇ ਆਜ਼ਾਦੀ ਦੇ ਅਧਿਕਾਰ ਦੀ ਗੱਲ ਉਸਦੇ ਸਾਮ੍ਹਣੇ ਰੱਖੀ। ਉਸਨੇ ਮਿਸ਼ਨ ਦਾ ਧਿਆਨ ਨਿਮਨ-ਲਿਖਤ ਗੱਲਾਂ ਵੱਲ ਦੁਆਇਆ :

"ਇਸ ਸਮੇਂ ਜਦੋਂ ਮਿਸ਼ਨ, ਸੰਧੀ ਕਰਨ ਦੇ ਅਧਿਕਾਰ ਦੇ ਸੰਦਰਭ ਵਿੱਚ, ਰਾਜੇ-ਮਹਾਰਾਜਿਆਂ ਅਤੇ ਸਰਬ ਉੱਚ ਸ਼ਕਤੀ ਵਿਚਕਾਰ ਸੰਬੰਧਾਂ ਦੀ ਸਮੀਖਿਆ ਕਰ ਰਿਹਾ ਹੈ, ਤਾਂ ਅਸੀਂ ਇਹ ਬੇਨਤੀ ਕਰਨੀ ਚਾਹੁੰਦੇ ਹਾਂ ਕਿ ਸੰਬੰਧਾਂ ਦਾ ਇਹ ਪੁਨਰੀਖਣ ਸਾਡੇ ਕਸ਼ਮੀਰੀਆਂ ਲਈ ਬੜਾ ਮਹੱਤਵਪੂਰਨ ਮਾਮਲਾ ਹੈ ਕਿਉਂਕਿ ਇੱਕ ਸੌ ਸਾਲ ਪਹਿਲਾਂ, 1846 ਵਿੱਚ, ਅੰਗਰੇਜ਼ਾਂ ਨੇ 75 ਲੱਖ ਸਿੱਖ ਰੁਪਏ ਅਰਥਾਤ ਪੰਜਾਹ ਲੱਖ ਬਰਤਾਨਵੀ ਭਾਰਤੀ ਰੁਪਏ ਦੇ ਇਵਜ਼ ਕਸ਼ਮੀਰ ਦੀ ਧਰਤੀ ਅਤੇ ਜਨਤਾ ਨੂੰ ਡੋਗਰਾ-ਵੰਸ਼ ਦੇ ਹੱਥ ਵੇਚ ਦਿੱਤਾ ਸੀ। ਕਸ਼ਮੀਰ ਦੇ ਉਸ ਸਮੇਂ ਦੇ ਸੂਬੇਦਾਰ ਨੇ ਕਸ਼ਮੀਰ ਨੂੰ ਇਸ ਤਰ੍ਹਾਂ ਦੂਜੇ ਹੱਥੀਂ ਜਾਣੋਂ ਰੋਕਣ ਦਾ ਯਤਨ ਕੀਤਾ, ਪਰ ਅੰਗਰੇਜ਼ਾਂ ਦੀ ਮਦਦ ਸਦਕਾ ਅਖ਼ੀਰ ਕਸ਼ਮੀਰ 'ਤੇ ਮਹਾਰਜੇ ਦਾ ਕਬਜ਼ਾ ਹੋ ਗਿਆ। ਇਸ ਤਰ੍ਹਾਂ ਗਲਤ ਤੌਰ 'ਤੇ ਅੰਮ੍ਰਿਤਸਰ ਦੀ ਸੰਧੀ ਆਖੇ ਜਾਣ ਵਾਲੇ ਵਿਕ੍ਰੀ-ਦਸਤਾਵੇਜ਼ ਨੇ ਹਮੇਸ਼ਾ ਲਈ ਕਸ਼ਮੀਰੀਆਂ ਦੀ ਕਿਸਮਤ ਦਾ ਫੈਸਲਾ ਕਰ ਦਿੱਤਾ। ਅਸੀਂ ਸਾਰੀ ਦੁਨੀਆ ਨੂੰ ਦੱਸਣਾ ਚਾਹੁੰਦੇ ਹਾਂ ਕਿ ਇਹ ਵਿਕ੍ਰੀ-ਦਸਤਾਵੇਜ਼ ਅਜਿਹਾ ਕੋਈ ਵਿਸ਼ੇਸ਼ ਅਧਿਕਾਰ ਪ੍ਰਦਾਨ ਨਹੀਂ ਕਰਦਾ, ਜਿਸਦੀ ਮੰਗ ਸੰਧੀ-ਅਧਿਕਾਰਾਂ ਅਧੀਨ ਰਿਆਸਤਾਂ ਕਰਦੀਆਂ ਹਨ। ਇਸ ਹਾਲਤ ਵਿੱਚ ਕਸ਼ਮੀਰ ਦਾ ਮਾਮਲਾ ਸਭ ਤੋਂ ਨਿਰਾਲਾ ਹੈ ਅਤੇ ਕਸ਼ਮੀਰ ਦੀ ਜਨਤਾ ਮਿਸ਼ਨ 'ਤੇ ਜ਼ੋਰ ਪਾਉਣਾ ਚਾਹੁੰਦੀ ਹੈ ਕਿ ਜਦੋਂ ਅੰਗਰੇਜ਼ੀ ਸੱਤਾ ਭਾਰਤ ਤੋਂ ਪੈਰ ਹਟਾਉਣ ਲੱਗੇ ਤਾਂ ਸਾਡਾ ਆਜ਼ਾਦੀ ਦਾ ਨਿਰਵਿਵਾਦ ਹੱਕ ਪ੍ਰਵਾਨ ਕਰੇ। ਅਸੀਂ ਇਹ ਐਲਾਨ ਕਰਨਾ ਚਾਹੁੰਦੇ ਹਾਂ ਕਿ ਕੋਈ ਵਿਕ੍ਰੀ-ਦਸਤਾਵੇਜ਼, ਕਿੰਨਾ ਹੀ ਪਵਿੱਤਰ ਕਿਉਂ ਨਾ ਹੋਵੇ, ਚਾਲ੍ਹੀ ਲੱਖ ਤੋਂ ਵੱਧ ਆਦਮੀਆਂ ਅਤੇ ਔਰਤਾਂ ਨੂੰ, ਉਹਨਾਂ ਦੀ ਇੱਛਾ ਦੇ ਵਿਰੁੱਧ, ਕਿਸੇ ਤਾਨਾਸ਼ਾਹੀ ਦੀ ਗੁਲਾਮੀ ਵਿੱਚ ਰਹਿਣ 'ਤੇ ਮਜਬੂਰ ਨਹੀਂ ਕਰ ਸਕਦਾ। ਕਸ਼ਮੀਰ ਦੀ ਜਨਤਾ ਆਪਣੀ ਕਿਸਮਤ ਆਪ ਘੜਣ ਦਾ ਸੰਕਲਪ ਕਰ ਚੁਕੀ ਹੈ ਤੇ ਅਸੀਂ ਮਿਸ਼ਨ ਨੂੰ ਅਪੀਲ ਕਰਦੇ ਹਾਂ ਕਿ ਸਾਡੇ ਮੰਤਵ ਦੀ ਨਿਆਂਪੂਰਨਤਾ ਅਤੇ ਸ਼ਕਤੀ ਨੂੰ ਮਾਨੰਤਾ ਪ੍ਰਦਾਨ ਕਰੇ।"

ਇਸ ਤਾਰ ਨੂੰ ਨਜ਼ਰ ਅੰਦਾਜ਼ ਕਰ ਦਿੱਤਾ ਗਿਆ। ਸੰਨ 1946 ਵਿੱਚ ਜਦੋਂ ਇਹ ਸਪਸ਼ਟ ਹੋ ਗਿਆ ਕਿ ਅੰਗਰੇਜ਼ ਸਰਕਾਰ ਰਿਆਸਤਾਂ ਬਾਰੇ ਕੁੱਝ ਵੀ ਕੀਤੇ ਬਿਨਾ ਬਰਤਾਨਵੀ ਸੂਬਿਆਂ ਵਿਚ ਸ਼ਾਸਨ ਦੀ ਵਾਗਡੋਰ ਇੰਡੀਅਨ ਨੈਸ਼ਨਲ ਕਾਂਗਰਸ ਦੇ ਹੱਥ ਫੜਾਉਣ ਲੱਗੀ ਹੈ, ਤਾਂ ਸ਼ੇਖ਼ ਅਬਦੁੱਲਾ ਨੇ ਕਸ਼ਮੀਰ ਵਿੱਚ ਆਜ਼ਾਦੀ ਦਾ ਸੰਘਰਸ਼ ਤਿੱਖਾ ਕਰ ਦਿੱਤਾ। ਉਸਨੇ ਜ਼ੋਰਦਾਰ ਸਿਆਸੀ ਭਾਸ਼ਨ ਦਿੱਤੇ। ਇਹਨਾਂ ਭਾਸ਼ਨਾਂ ਦਾ ਸਾਰਅੰਸ਼ ਇਹ ਸੀ ਕਿ ਕਿਉਂਕਿ ਅੰਮ੍ਰਿਤਸਰ ਸੰਧੀ ਗੁਲਾਮੀ ਦੀ ਸੰਧੀ ਸੀ, ਇਸ ਲਈ ਕਸ਼ਮੀਰ ਦੀ ਜਨਤਾ ਉਸਦੀ ਪਾਬੰਦ ਨਹੀਂ ਹੈ। ਮਹਾਤਮਾ ਗਾਂਧੀ ਦੀ ਤਰ੍ਹਾਂ ਉਸਨੇ ਵੀ 'ਕਸ਼ਮੀਰ ਛੱਡੋ' ਦਾ ਹੋਕਾ ਦਿੱਤਾ। ਮਈ 1946 ਦੌਰਾਨ ਉਸਨੇ ਇਸ ਸੰਬੰਧ ਵਿੱਚ ਅਨੇਕਾਂ ਅਜਿਹੇ ਭਾਸ਼ਨ ਦਿੱਤੇ ਤਾਂ ਮਹਾਰਾਜਾ ਹਰੀ ਸਿੰਘ ਨੂੰ ਚਿੰਤਾ ਹੋਈ। ਸ਼ੇਖ਼ ਵਲੋਂ ਜਾਰੀ ਕੀਤੇ ਮਹਾਰਾਜਾ ਅਤੇ ਉਸਦੇ ਪ੍ਰਧਾਨ ਮੰਤਰੀ ਦੇ ਸ਼ੋਸ਼ਨ ਅਤੇ ਭੈੜੀ ਹਕੂਮਤ ਵਿਰੁੱਧ ਅੰਦੋਲਨ ਦੇ ਸਮਰਥਨ ਵਿੱਚ ਕਸ਼ਮੀਰ ਦੀ ਜਨਤਾ ਉੱਠ ਖਲੋਤੀ। 18 ਜੁਲਾਈ, 1946 ਨੂੰ ਮਹਾਰਾਜਾ ਹਰੀ ਸਿੰਘ ਨੇ ਦਿੱਲੀ ਦੇ ਇਕ ਉੱਚ ਅੰਗਰੇਜ਼ ਅਧਿਕਾਰੀ ਨੂੰ ਚਿੱਠੀ ਵਿੱਚ ਲਿਖਿਆ :

"ਕਸ਼ਮੀਰ ਵਿਚਲੀ ਗੜਬੜ ਬਾਰੇ ਤੁਸੀਂ ਜ਼ਰੂਰ ਅਖਬਾਰਾਂ ਵਿੱਚ ਪੜ੍ਹਿਆ

ਹੋਵੇਗਾ ਪਰ ਜੋ ਕੁੱਝ ਸੁਆਰਥੀ ਧਿਰਾਂ ਅਖਬਾਰਾਂ ਵਿਚ ਉਛਾਲ ਰਹੀਆਂ ਹਨ, ਇਹ ਉਸਦੇ ਹਜ਼ਾਰਵੇਂ ਹਿੱਸੇ ਜਿੰਨੀ ਗੜਬੜ ਵੀ ਨਹੀਂ ਹੈ। ਇਹ ਗੜਬੜ ਇਕ ਸਥਾਨਕ ਉਸ਼ਟੰਡਬਾਜ਼ ਅਬਦੁੱਲਾ ਨੇ ਸ਼ੁਰੂ ਕੀਤੀ ਸੀ, ਜੋ ਸਪਸ਼ਟ ਤੌਰ 'ਤੇ ਇਕ ਕਮਿਊਨਿਸਟ ਤੇ ਰਾਜ ਵਿਰੋਧੀ ਹੈ। ਅਚਾਨਕ ਉਸਨੂੰ ਸਮਝ ਪਈ ਕਿ ਉਹ ਨਾ ਤਾਂ ਅੰਦਰੋਂ ਆਪਣੇ ਉਸ ਮਿੱਤਰ ਰਾਹੀਂ, ਜਿਸਨੂੰ ਮੰਤਰੀ ਬਣਾਇਆ ਗਿਆ ਸੀ, ਨਿਡਰਤਾ ਨਾਲ ਸਰਕਾਰ ਦੇ ਕੰਮ-ਕਾਰ ਵਿੱਚ ਵਿਘਨ ਪਾ ਸਕਦਾ ਹੈ ਅਤੇ ਨਾ ਬਾਹਰੋਂ ਭੜਕਾਊ ਭਾਸ਼ਨ ਦੇ ਕੇ ਅਤੇ ਸਰਕਾਰ ਵਿਰੁੱਧ ਬੇਬੁਨਿਆਦ ਇਲਜ਼ਾਮ ਲਾ ਕੇ ਸਰਕਾਰ ਦਾ ਕੁਝ ਵਿਗਾੜ ਸਕਦਾ ਹੈ, ਤਾਂ ਉਸਨੇ ਇਹ ਗੜਬੜ ਸ਼ੁਰੂ ਕਰ ਦਿੱਤੀ। ਕੁਦਰਤੀ ਤੌਰ 'ਤੇ ਮੇਰੀ ਸਰਕਾਰ ਨੇ ਇਸਦੇ ਵਿਰੁੱਧ ਕਦਮ ਚੁੱਕਣਾ ਸੀ, ਜੋ ਚੁੱਕ ਲਿਆ। ਸਿੱਟੇ ਵਜੋਂ ਅਬਦੁੱਲਾ ਅਤੇ ਉਸਦੇ ਕਈ ਛੁਟਭੱਈਏ ਦੋਸਤ ਗ੍ਰਿਫ਼ਤਾਰ ਕਰ ਲਏ ਗਏ। ਗ੍ਰਿਫ਼ਤਾਰੀ ਦੇ ਸਮੇਂ ਜਾਪਦਾ ਸੀ ਕਿ ਅਬਦੁੱਲਾ ਆਪਣੇ ਗੁਰੂ ਜਵਾਹਰ ਲਾਲ ਨੂੰ ਮਿਲਣ ਲਈ ਜਾ ਰਿਹਾ ਸੀ। ਇਸਦੇ ਨਾਲ ਜਵਾਹਰ ਲਾਲ ਦੀ ਨਿਜੀ ਹਉਮੈਂ ਨੂੰ ਵੀ ਬੜੀ ਵੱਡੀ ਸੱਟ ਵੱਜੀ ਹੈ ਕਿਉਂਕਿ ਉਸਦੀ ਸ਼ਰਨ ਵਿਚ ਜਾ ਰਿਹਾ ਉਸਦਾ ਚੇਲਾ ਗ੍ਰਿਫ਼ਤਾਰ ਹੋ ਗਿਆ ਹੈ। ਆਪਣੇ ਸੁਭਾਅ ਦੇ ਅਨੁਕੂਲ ਹੀ ਜਵਾਹਰ ਲਾਲ ਤਰਲੋ-ਮੱਛੀ ਹੋ ਰਿਹਾ ਹੈ।"

ਸ਼ੇਖ਼ ਅਬਦੁੱਲਾ ਨੂੰ ਗ੍ਰਿਫ਼ਤਾਰ ਕਰਕੇ ਉਸਦੇ ਵਿਰੁੱਧ ਰਣਜੀਤ ਦੰਡ ਸੰਹਿਤਾ ਦੀ, ਕਸ਼ਮੀਰ ਅੰਦਰ ਲਾਗੂ, ਰਾਜ-ਧ੍ਰੋਹ ਸੰਬੰਧੀ ਧਾਰਾ 124-ਏ ਅਧੀਨ ਮੁਕੱਦਮਾ ਚਲਾਇਆ ਗਿਆ। ਰਣਜੀਤ ਦੰਡ ਸੰਹਿਤਾ ਦੀ ਇਹ ਧਾਰਾ ਭਾਰਤੀ ਦੰਡ ਸੰਹਿਤਾ ਦੀ ਧਾਰਾ 124-ਏ ਦੇ ਸਮਾਨ ਹੈ।

ਸ਼ੇਖ਼ ਅਤੇ ਉਸਦੇ ਮੰਤਵ ਦੇ ਸਮਰਥਨ ਵਿੱਚ ਸਾਰੇ ਭਾਰਤ ਦੇ ਲੋਕ ਅੱਗੇ ਆਏ। ਸ਼ੇਖ਼ ਦੀ ਗ੍ਰਿਫ਼ਤਾਰੀ ਅਤੇ ਉਸਦੇ ਵਿਰੁੱਧ ਮੁਕੱਦਮਾ ਚਲਾਏ ਜਾਣ ਤੋਂ ਭਾਰਤ ਦੀ ਜਨਤਾ ਉਤੇਜਿਤ ਹੋ ਉੱਠੀ। ਇਸ ਦੇ ਨਾਲ ਭਾਰਤ ਦੀਆਂ ਹੋਰਨਾਂ ਰਿਆਸਤਾਂ ਅੰਦਰ ਚਲ ਰਹੇ ਅੰਦੋਲਨ ਤਿੱਖੇ ਹੋ ਗਏ। ਸ਼ੇਖ਼ ਅਬਦੁੱਲਾ ਨੂੰ ਹਰ ਸੰਭਵ ਨੈਤਿਕ ਅਤੇ ਕਾਨੂੰਨੀ ਸਮਰਥਨ ਦੇਣ ਲਈ ਪੰਡਤ ਜਵਾਹਰ ਲਾਲ ਨਹਿਰੂ ਆਪ ਕਸ਼ਮੀਰ ਗਿਆ।

26 ਜੁਲਾਈ, 1946 ਨੂੰ ਕਸ਼ਮੀਰ ਸਰਕਾਰ ਨੇ ਸ਼ੇਖ਼ ਅਬਦੁੱਲਾ ਨੂੰ ਮੁਕੱਦਮੇ ਦੀ ਸੁਣਵਾਈ ਲਈ ਸ੍ਰੀਨਗਰ ਦੇ ਸੈਸ਼ਨ ਜੱਜ ਲਾਲਾ ਬਰਕਤ ਰਾਏ ਦੀ ਅਦਾਲਤ ਵਿੱਚ ਪੇਸ਼ ਕੀਤਾ। ਸ਼ੇਖ਼ ਅਬਦੁੱਲਾ ਦੇ ਬਚਾਅ ਲਈ ਦਿੱਲੀ ਦਾ ਪ੍ਰਸਿੱਧ ਵਕੀਲ ਆਸਫ਼ ਅਲੀ, ਆਪਣੇ ਸਹਾਇਕ ਜੀਆ ਲਾਲ ਕਿਲਾਮ ਸਹਿਤ, ਅਦਾਲਤ ਵਿੱਚ ਪੇਸ਼ ਹੋਇਆ।

ਸ਼ੇਖ਼ ਅਬਦੁੱਲਾ ਨੇ ਇਕ ਭਾਸ਼ਨ ਉਰਦੂ ਵਿੱਚ ਤੇ ਬਾਕੀ ਸਾਰੇ ਭਾਸ਼ਨ ਕਸ਼ਮੀਰੀ ਵਿਚ ਦਿੱਤੇ ਸਨ। ਮੁਦਈ ਪੱਖ ਨੇ ਸੀ. ਆਈ. ਡੀ. ਵਲੋਂ ਕਾਹਲੀ-ਕਾਹਲੀ ਲਿਖੇ ਗਏ ਇਹਨਾਂ ਭਾਸ਼ਨਾਂ ਦੇ ਵਿਭਿੰਨ ਅੰਸ਼ਾਂ ਨੂੰ ਆਧਾਰ ਬਣਾਇਆ, ਜੋ ਸੀ. ਆਈ. ਡੀ. ਨੇ ਅਨੁਵਾਦ ਕਰਕੇ ਰਿਆਸਤੀ ਸਰਕਾਰ ਨੂੰ ਪੇਸ਼ ਕੀਤੇ ਸਨ।

ਹੇਠਾਂ ਦਿੱਤੇ ਅਰਜ਼ੀ-ਦਾਅਵੇ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਰਿਆਸਤ ਅੰਦਰ ਜਨਤਾ ਦੀ ਆਵਾਜ਼ ਅਤੇ ਆਜ਼ਾਦੀ ਦੀ ਲਹਿਰ ਨੂੰ ਦਬਾਉਣ ਲਈ ਧਾਰਾ 124-ਏ ਅਧੀਨ ਜੁਰਮ ਘੜਣ ਵਾਸਤੇ ਕਿੰਨੇ ਗ਼ਲਤ ਅਨੁਵਾਦਾਂ ਤੋਂ ਕੰਮ ਲਿਆ ਗਿਆ ਸੀ।

## ਅਰਜ਼ੀ-ਦਾਅਵਾ

1. ਇਹ ਕਿ ਮੁਲਜ਼ਿਮ ਨੇ 9, 10, 13, 14 ਅਤੇ 16 ਮਈ, 1946 ਨੂੰ ਸ੍ਰੀਨਗਰ ਸ਼ਹਿਰ ਅਤੇ ਇਸਦੇ ਉਪ ਨਗਰਾਂ ਵਿੱਚ (ਅਤੇ ਹੋਰ ਕਈਆਂ ਥਾਵਾਂ ਤੇ ਵੀ) ਹਿਜ਼ ਹਾਈਨੈਸ ਮਹਾਰਾਜਾ ਬਹਾਦੁਰ ਅਤੇ ਉਹਨਾਂ ਦੀ ਕਾਨੂੰਨ ਵਲੋਂ ਸਥਾਪਤ ਸਰਕਾਰ ਵਿਰੁੱਧ ਨਫ਼ਰਤ ਫੈਲਾਉਣ ਅਤੇ ਮਾਨਹਾਨੀ ਕਰਨ ਦੇ ਉਦੇਸ਼ ਨਾਲ ਅਤੇ ਹਿਜ਼ ਹਾਈਨੈਸ ਮਹਾਰਾਜਾ ਬਹਾਦੁਰ ਤੇ ਉਹਨਾਂ ਦੀ ਕਾਨੂੰਨ ਦੁਆਰਾ ਸਥਾਪਤ ਸਰਕਾਰ ਪ੍ਰਤੀ ਅਸੰਤੋਸ਼ ਨੂੰ ਹਵਾ ਦੇਣ ਦੇ ਉਦੇਸ਼ ਨਾਲ ਲੋਕਾਂ ਦੇ ਇਕੱਠ ਨੂੰ ਸੰਬੋਧਨ ਕੀਤਾ ਹੈ।
2. ਇਹ ਕਿ ਉਕਤ ਸਾਰੀਆਂ ਮਿਤੀਆਂ ਨੂੰ ਮੁਲਜ਼ਿਮ ਨੇ ਰਾਜ-ਧ੍ਰੋਹੀ ਭਾਸ਼ਨ ਦਿੱਤੇ ਹਨ।

   (ੳ) ਖਾਸ ਤੌਰ 'ਤੇ 10 ਅਤੇ 13 ਮਈ, 1946 ਨੂੰ ਮੁਲਜ਼ਿਮ ਨੇ ਜੋ ਭਾਸ਼ਨ ਦਿੱਤੇ ਹਨ, ਉਹਨਾਂ ਵਿੱਚ ਹੇਠ ਲਿਖੇ ਪੈਰ੍ਹੇ ਮੌਜੂਦ ਸਨ :

   "ਭਾਰਤ ਦਾ ਤਿੰਨ-ਚੌਥਾਈ ਹਿੱਸਾ ਸਿੱਧੇ ਤੌਰ 'ਤੇ ਅਤੇ ਇੱਕ ਚੌਥਾਈ ਹਿੱਸਾ ਅਸਿੱਧੇ ਤੌਰ 'ਤੇ ਅੰਗਰੇਜ਼ਾਂ ਦੇ ਕਬਜ਼ੇ ਵਿੱਚ ਹੈ। ਇਹਨਾਂ ਹਿੱਸਿਆਂ ਵਿੱਚ ਦਸ ਕਰੋੜ ਲੋਕੀ ਗੁਲਾਮੀ ਦੀ ਜ਼ਿੰਦਗੀ ਬਤੀਤ ਕਰ ਰਹੇ ਹਨ। ਕਸ਼ਮੀਰ ਇਸ ਦੁਰਭਾਗੇ ਹਿੱਸੇ ਵਿਚ ਸ਼ਾਮਿਲ ਹੈ। ਇਥੇ 40 ਲੱਖ ਲੋਕੀ ਡੋਗਰਾ ਰਾਜ ਦੇ ਜ਼ੁਲਮਾਂ ਦੀ ਚੱਕੀ ਵਿੱਚ ਪਿਸ ਰਹੇ ਹਨ। ਹੁਣ ਹਰ ਮਨੁੱਖ ਨੂੰ ਆਜ਼ਾਦੀ ਦਾ ਅਧਿਕਾਰ ਪ੍ਰਾਪਤ ਹੈ। ਕਸ਼ਮੀਰ ਦੇ 40 ਲੱਖ ਲੋਕ ਕਿਵੇਂ ਡੋਗਰਾ ਰਾਜ ਦੇ ਗੁਲਾਮ ਬਣ ਕੇ ਰਹਿ ਸਕਣਗੇ ? (10 ਮਈ, 1946)

   "ਇਹ ਮੁਲਕ ਇਕ ਮੋਟੀ ਰਕਮ ਲੈਣ ਵਾਸਤੇ ਇਕ ਬਾਣੀਏ ਹੱਥੀਂ ਵੇਚ ਦਿੱਤਾ ਗਿਆ। ਅਸੀਂ ਪੈਸੇ ਇਕੱਠੇ ਕਰਕੇ ਉਸ ਬਾਣੀਏ ਨੂੰ ਦੇਵਾਂਗੇ ਅਤੇ ਉਸਨੂੰ ਕਿਸੇ ਹੋਰ ਪਿੰਡ ਜਾ ਵਸਣ ਲਈ ਆਖਾਂਗੇ।" (10 ਮਈ, 1946)

   "ਇਸ ਵਿਕ੍ਰੀ-ਦਸਤਾਵੇਜ਼ ਨੇ ਸਾਡੇ ਲੋਕਾਂ ਨੂੰ ਬਰਬਾਦ ਕਰ ਦਿੱਤਾ ਹੈ। ਤੁਹਾਨੂੰ ਆਖਣਾ ਚਾਹੀਦਾ ਹੈ 'ਕਸ਼ਮੀਰ ਛੱਡੋ।' ਇਸ ਵਿਕ੍ਰੀ ਦਸਤਾਵੇਜ਼ ਨੂੰ ਰੱਦ ਕਰੋ। ਅਸਾਨੂੰ ਇਹ ਹੱਕ ਹਾਸਿਲ ਹੈ ਕਿ ਅਸੀਂ ਆਪਣੇ ਆਪ ਨੂੰ ਡੋਗਰਾ ਸ਼ਾਹੀ ਤੋਂ ਨਜਾਤ ਦਿਵਾਈਏ।" (10 ਮਈ, 1946)

   "ਮਹਾਰਾਜਾ ਗੁਲਾਬ ਸਿੰਘ ਦੇ ਵਾਰਿਸਾਂ ਦਾ ਇਸ ਦੇਸ਼ ਉੱਪਰ ਕੋਈ ਹੱਕ ਨਹੀਂ ਹੈ। ਅਸੀਂ ਅੰਗਰੇਜ਼ਾਂ ਨੂੰ ਦੱਸ ਦੇਣਾ ਚਾਹੁੰਦੇ ਹਾਂ ਕਿ ਮਹਾਰਾਜ ਹਰੀ ਸਿੰਘ ਨੂੰ ਇਸ ਦੇਸ਼ 'ਤੇ ਰਾਜ ਕਰਨ ਦਾ ਕੋਈ ਹੱਕ ਨਹੀਂ ਹੈ। ਇਹ ਥੋਕ ਦੇ ਵਪਾਰੀ ਨੇ ਅਸਾਨੂੰ ਖ਼ਰੀਦ ਕੇ ਪਰਚੂਨੀਏ ਦੇ ਹਵਾਲੇ ਕਰ ਦਿੱਤਾ ਹੈ।" (10 ਮਈ, 1946)

"ਸਾਡਾ ਇਹ ਫ਼ਰਜ਼ ਹੈ ਕਿ ਅਸੀਂ ਤੁਹਾਡੇ ਅੰਦੋਲਨ ਨੂੰ ਇਕੋ-ਇੱਕ ਟੀਚੇ ਵੱਲ ਲਿਜਾਈਏ। ਇਹ ਸਾਡਾ ਫ਼ਰਜ਼ ਹੈ ਕਿ ਅਸੀਂ ਡੋਗਰਾ ਸ਼ਾਹੀ ਦਾ ਅੰਤ ਕਰੀਏ। ਇਹ ਸਾਡਾ ਫਰਜ਼ ਹੈ ਕਿ ਅਸੀਂ ਹਰ ਬੰਦੇ ਨੂੰ ਸੱਦਾ ਦਈਏ ਅਤੇ ਇਹ ਐਲਾਨ ਕਰੀਏ ਕਿ ਆਪਣਾ ਤਨ, ਮਨ, ਧਨ ਵਾਰ ਕੇ ਵੀ ਅਸੀਂ ਆਜ਼ਾਦੀ ਨੂੰ ਜਿੱਤਣ ਲਈ ਤਿਆਰ ਹਾਂ। ਡੋਗਰਾ ਸ਼ਾਹੀ ਨੂੰ ਖ਼ਤਮ ਕਰਨ ਦਾ ਇਸ ਤੋਂ ਵਧੀਆ ਮੌਕਾ ਫਿਰ ਕਦੀ ਨਹੀਂ ਆਉਣਾ।"

(ਅ) ਇਹ ਕਿ 14 ਮਈ, 1946 ਨੂੰ, ਪਹਿਲਾਂ ਦਿੱਤੇ ਭਾਸ਼ਨਾਂ ਵਾਂਗ ਹੀ, ਉਸਨੇ ਇੱਕ ਭਾਸ਼ਨ ਦਿੱਤਾ, ਜਿਸ ਵਿੱਚ ਨਿਮਨ-ਲਿਖਤ ਪੈਰ੍ਹੇ ਮੌਜੂਦ ਹਨ :

"ਹੁਣ ਤਕ ਮੇਰੀ ਆਵਾਜ਼ ਨੂੰ ਦਬਾਉਣ ਲਈ ਅਨੇਕਾਂ ਢੰਗ ਵਰਤੇ ਗਏ ਹਨ। ਮੈਂ ਬੜੇ ਹੀ ਆਦਰ ਸਹਿਤ ਮਹਾਰਾਜਾ ਹਰੀ ਸਿੰਘ ਨੂੰ ਆਖਿਆ ਸੀ ਕਿ ਤੁਸੀਂ ਆਪਣੇ ਐਸ਼ੋ-ਇਸ਼ਰਤ 'ਤੇ ਜੋ ਕਰੋੜਾਂ ਰੁਪਏ ਬਰਬਾਦ ਕਰਦੇ ਹੋ, ਬਿਹਤਰ ਇਹ ਹੈ ਕਿ ਉਸਦੇ ਨਾਲ ਤੁਸੀਂ ਗਰੀਬਾਂ ਦੀ ਹਾਲਤ ਸੁਧਾਰੋ। ਪਰ ਮੈਂ ਜਿਵੇਂ-ਜਿਵੇਂ ਇਹ ਗੱਲ ਆਖਦਾ ਗਿਆ, ਦਮਨਕਾਰੀ ਚੱਕਰ ਉਵੇਂ-ਉਵੇਂ ਤੇਜ਼ ਹੁੰਦਾ ਗਿਆ।" (14 ਮਈ, 1946)

"ਅਸੀਂ, ਇਸ ਦੇਸ਼ ਦੇ ਤੀਹ ਲੱਖ ਬੰਦੇ, ਸਾਡੀਆਂ ਜਾਇਦਾਦਾਂ ਸਮੇਤ 50 ਲੱਖ ਰੁਪਏ ਵਿਚ ਵੇਚ ਦਿੱਤੇ ਗਏ। ਸਾਡੇ ਨਾਲ ਜਾਨਵਰਾਂ ਵਾਲਾ ਸਲੂਕ ਕੀਤਾ ਗਿਆ। ਲੋਕਾਂ ਨੂੰ ਬੇਗਾਰ ਕਰਨ ਲਈ ਮਜਬੂਰ ਕੀਤਾ ਗਿਆ, ਬੇਕਫਨ ਮਰ ਜਾਣ 'ਤੇ ਮਜਬੂਰ ਕੀਤਾ ਗਿਆ। ਇਸ ਤੋਂ ਬਚਣ ਲਈ ਲੋਕੀ ਇਸ ਦੇਸ਼ ਨੂੰ ਛੱਡ ਕੇ ਹੋਰਾਂ ਥਾਵਾਂ ਨੂੰ ਨੱਸ ਗਏ।" (14 ਮਈ, 1946)

"ਨੈਸ਼ਨਲ ਕਾਨਫਰੰਸ ਦਾ ਪ੍ਰੋਗਰਾਮ ਡੋਗਰਾ ਸ਼ਾਹੀ ਦਾ ਭੋਗ ਪਾਉਣਾ ਹੈ। ਇਸ ਦੇਸ਼ ਦੀ ਸਰਕਾਰ ਇਥੋਂ ਦੇ ਲੋਕਾਂ ਦੇ ਹਵਾਲੇ ਕੀਤੀ ਜਾਣੀ ਚਾਹੀਦੀ ਹੈ।" (14 ਮਈ, 1946)

"ਤੁਹਾਨੂੰ ਇਸ ਦੇਸ਼ 'ਤੇ ਰਾਜ ਕਰਨ ਦਾ ਕੋਈ ਹੱਕ ਨਹੀਂ ਹੈ। ਸੌ ਸਾਲਾਂ ਦੀ ਖ਼ਰਾਬ ਹਕੂਮਤ ਤੋਂ ਬਾਅਦ ਅਸੀਂ ਆਖ ਰਹੇ ਹਾਂ ਕਿ ਅਸੀਂ ਨਾ ਕਦੀ ਤੁਹਾਡੀ ਹਕੂਮਤ ਮੰਨੀ ਸੀ, ਨਾ ਮੰਨਾਂਗੇ। ਇਸ ਹੱਕ ਲਈ ਅਸਾਨੂੰ ਵੱਡੀ ਤੋਂ ਵੱਡੀ ਕੁਰਬਾਨੀ ਦੇਣੀ ਪਵੇਗੀ। ਸੌ ਸਾਲ ਰਹਿ ਲਏ, ਹੁਣ ਅਸੀਂ ਇੱਕ ਵੀ ਦਿਨ ਹੋਰ ਗੁਲਾਮ ਨਹੀਂ ਰਹਿਣਾ। ਅਸੀਂ ਉਦੋਂ ਤਕ ਚੈਨ ਨਾਲ ਨਹੀਂ ਬੈਠਾਂਗੇ ਜਦੋਂ ਤਕ ਅਸੀਂ ਡੋਗਰਾ ਸ਼ਾਹੀ ਦਾ ਅੰਤ ਨਹੀਂ ਕਰ ਦਿੰਦੇ।"

"ਤਿਆਰੀ ਕਰੋ, ਉੱਧਰੋਂ ਗੁਲਾਮੀ ਦੀਆਂ ਜ਼ੰਜੀਰਾਂ ਟੁੱਟਣ ਦੀ ਜੋ ਆਵਾਜ਼ ਆ ਰਹੀ ਹੈ ਤੁਸੀਂ ਉਸਦੇ ਹਰਕਾਰੇ ਹੋ। ਅਸੀਂ ਡੋਗਰਾ ਸ਼ਾਹੀ ਦਾ ਅੰਤ ਕਰਨਾ ਹੈ।" (14 ਮਈ, 1946)

(ੲ) ਅਤੇ ਉਸਦੇ 16 ਮਈ, 1946 ਦੇ ਭਾਸ਼ਨਾਂ ਵਿੱਚ ਨਿਮਨ-ਲਿਖਤ ਪੈਰ੍ਹੇ

ਮੌਜੂਦ ਹਨ :

"ਇਸ ਰਿਆਸਤ ਦੇ ਹਿੰਦੂ, ਮੁਸਲਮਾਨ ਤੇ ਸਿੱਖ ਕੀ ਚਾਹੁੰਦੇ ਹਨ ? ਉਹ ਗੁਲਾਮੀ ਦੀ ਜ਼ਿੰਦਗੀ ਤੋਂ ਨਜਾਤ ਚਾਹੁੰਦੇ ਹਨ। ਉਹ ਰਾਜੇ-ਮਹਾਰਾਜਿਆਂ ਦੇ ਐਸ਼ੋ-ਇਸ਼ਰਤ ਲਈ ਸ਼ਿਕਾਰ ਬਣਨਾ ਨਹੀਂ ਚਾਹੁੰਦੇ। ਚਾਲ੍ਹੀ ਲੱਖ ਬੰਦੇ ਇਕ ਬੰਦੇ ਦੇ ਐਸ਼ੋ-ਇਸ਼ਰਤ ਦਾ ਸ਼ਿਕਾਰ ਬਣ ਰਹੇ ਹਨ।"

"ਮੈਂ ਉਹਨਾਂ ਹਿੰਦੂਆਂ ਨੂੰ, ਜੋ ਡੋਗਰਾ ਰਾਜ ਦੇ ਪ੍ਰਸੰਸਕ ਹਨ, ਦੱਸਣਾ ਚਾਹੁੰਦਾ ਹਾਂ ਕਿ ਇਹ ਰਾਜ ਕਿਹੋ ਜਿਹਾ ਹੈ। ਇਸਦੀ ਬੁਨਿਆਦ ਹੀ ਸ਼ਰਮਨਾਕ ਧੋਖੇਬਾਜ਼ੀ 'ਤੇ ਰੱਖੀ ਗਈ ਹੈ। ਅੱਜ, 1946 ਵਿੱਚ, ਮੈਂ ਮਹਾਰਾਜਾ ਗੁਲਾਬ ਸਿੰਘ ਦੇ ਵਾਰਿਸਾਂ ਤੋਂ ਇਸ ਸ਼ਰਮਨਾਕ ਧੋਖੇਬਾਜ਼ੀ ਦਾ ਬਦਲਾ ਲਵਾਂਗਾ।"

"ਉਸਨੇ ਭਵਿੱਖਬਾਣੀ ਕੀਤੀ ਸੀ ਕਿ ਉਹ ਸਮਾਂ ਆਵੇਗਾ ਜਦੋਂ ਕਸ਼ਮੀਰ ਦੀਆਂ ਕਬਰਾਂ ਵਿਚੋਂ ਮੁਰਦੇ ਕਫਨ ਪਾੜ ਕੇ ਉੱਠਣਗੇ ਤੇ ਚੀਕਣਗੇ 'ਡੋਗਰਾ ਰਾਜ-ਮੁਰਦਾਬਾਦ।' ਕਸ਼ਮੀਰ ਛੱਡੋ। ਕੋਈ ਤਾਕਤ, ਕੋਈ ਸਾਜ਼ਿਸ਼ ਇਹਨਾਂ ਲੋਕਾਂ ਨੂੰ .ਗੁਲਾਮ ਬਣਾ ਕੇ ਨਹੀਂ ਰੱਖ ਸਕਦੀ।"

"ਅਸੀਂ ਆਪਣਾ ਖ਼ੂਨ ਦੇ ਕੇ .ਗੁਲਾਮੀ ਤੋਂ ਆਜ਼ਾਦ ਹੋਣ ਦਾ ਫ਼ੈਸਲਾ ਕਰਨਾ ਹੈ।"

"ਬਗਾਵਤ ਹਰ .ਗੁਲਾਮ ਦਾ ਹੱਕ ਹੈ।"

"ਤਿੰਨ ਸੌ ਸਾਲਾਂ ਮਗਰੋਂ ਹੁਣ ਅਸੀਂ ਡੋਗਰਾ ਰਾਜ ਦਾ ਅੰਤ ਕਰਨਾ ਹੈ। ਅਜੇ ਜੰਗ ਦਾ ਬਿਗਲ ਨਹੀਂ ਵੱਜਿਆ, ਪਰ ਇਸਨੇ ਕਿਸੇ ਘੜੀ ਵੱਜ ਪੈਣਾ ਹੈ। ਤੁਸੀਂ ਹਰ ਹਾਲਤ ਵਿੱਚ ਇਸ ਸ਼ਰਮਨਾਕ ਧੋਖੇਬਾਜ਼ੀ ਦਾ ਬਦਲਾ ਲੈਣਾ ਹੈ।"

"1946 ਦੀ ਇਹ ਜੰਗ ਉਸ ਸ਼ਰਮਨਾਕ ਧੋਖੇਬਾਜ਼ੀ ਵਿਰੁੱਧ ਹੈ, ਜਿਸਦਾ ਬਦਲਾ ਲਿਆ ਜਾਣਾ ਹੈ। ਇਹ ਇਕ ਜਿਹਾਦ ਹੈ। ਲੋਕਾਂ ਨੂੰ ਇਸ ਜੰਗ ਵਿਚ ਸ਼ਾਮਿਲ ਹੋਣ ਲਈ ਪ੍ਰੇਰਿਤ ਕਰੋ। ਉਹ ਜਿਹੜੇ ਲੋਕਾਂ ਦੀ ਖ਼ੂਨ-ਪਸੀਨੇ ਦੀ ਕਮਾਈ ਆਪਣੇ ਕੁੱਤਿਆਂ ਅਤੇ ਘੋੜਿਆਂ ਉੱਤੇ ਰੋੜ੍ਹਦੇ ਹਨ, ਉਹ ਜਾਬਰਾਂ ਨਾਲੋਂ ਵੀ ਉੱਤੇ ਹਨ। ਹਰ ਬੰਦੇ ਦਾ ਇਹ ਫਰਜ਼ ਹੈ ਇਹਨਾਂ ਦੇ ਚੁੰਗਲ ਵਿਚੋਂ ਬਾਹਰ ਨਿੱਕਲ ਆਵੇ।"

3. ਮੁਦਈ ਪੱਖ ਨੇ ਬੇਨਤੀ ਕੀਤੀ ਕਿ ਉਕਤ ਭਾਸ਼ਨ ਆਮ ਕਰਕੇ ਅਤੇ ਦਰਜ ਕੀਤੇ ਪੈਰ੍ਹੇ ਖਾਸ ਕਰਕੇ ਹਿਜ਼ ਹਾਈਨੈਸ ਮਹਾਰਾਜਾ ਬਹਾਦੁਰ ਅਤੇ ਉਹਨਾਂ ਦੀ ਕਾਨੂੰਨ ਦੁਆਰਾ ਸਥਾਪਤ ਜੰਮੂ ਅਤੇ ਕਸ਼ਮੀਰ ਸਰਕਾਰ ਵਿਰੁੱਧ ਨਫਰਤ ਫੈਲਾਉਣ, ਮਾਨਹਾਨੀ ਕਰਨ ਅਤੇ ਅਸੰਤੋਸ਼ ਨੂੰ ਹਵਾ ਦੇਣ ਦੀ ਗਿਣੀ-ਮਿਥੀ ਯੋਜਨਾ ਹਨ, ਜੋ ਧਾਰਾ 124-ਏ ਆਰ. ਪੀ. ਸੀ. ਅਧੀਨ ਦੰਡ ਯੋਗ ਅਪਰਾਧ

ਹੈ।

4. ਇਹ ਇਹਨਾਂ ਭਾਸ਼ਨਾਂ ਦੇ ਪ੍ਰਤੱਖ ਸਿੱਟੇ ਵਜੋਂ ਲੋਕਾਂ ਨੇ ਆਪਣੀਆਂ ਭੜਕੀਆਂ ਹੋਈਆਂ ਭਾਵਨਾਵਾਂ ਕਾਰਨ ਜਲਸੇ ਦੇ ਅਰੰਭ ਹੋਣ ਤੋਂ ਪਹਿਲਾਂ, ਜਲਸੇ ਦੇ ਦੌਰਾਨ ਅਤੇ ਜਲਸੇ ਮਗਰੋਂ ਨਾਹਰੇ ਬੁਲੰਦ ਕੀਤੇ। ਇਹਨਾਂ ਨਾਹਰਿਆਂ ਦਾ ਇਕੋ-ਇੱਕ ਮਹੱਤਵ ਤੇ ਪ੍ਰਭਾਵ ਹੈ — ਮਹਾਰਾਜਾ ਅਤੇ ਉਹਨਾਂ ਦੇ ਪਰਿਵਾਰ ਵਿਰੁਧ ਨਫ਼ਰਤ ਅਤੇ ਮਾਨਹਾਨੀ।
5. ਇਹ ਕਿ ਇਹ ਸਾਰੇ ਜੁਰਮ ਇੱਕ ਮਹੀਨੇ ਦੇ ਅੰਦਰ-ਅੰਦਰ ਸਰਜ਼ਦ ਕੀਤੇ ਗਏ ਹਨ, ਇਸ ਲਈ ਇਹਨਾਂ ਨੂੰ ਇਕੋ ਮੁਕੱਦਮੇ ਅੰਦਰ ਸੁਣਿਆ ਜਾ ਸਕਦਾ ਹੈ।
6. ਇਹ ਕਿ ਭਾਸ਼ਨਾਂ ਦੀ ਤਸਦੀਕਸ਼ੁਦਾ ਨਕਲ ਨਾਲ ਨੱਥੀ ਹੈ।
7. ਇਹ ਕਿ ਮੁਲਜ਼ਿਮ ਵਿਰੁੱਧ ਉਸਦੇ ਰਾਜ ਧ੍ਰੋਹੀ ਭਾਸ਼ਨਾਂ ਕਾਰਨ ਆਰ. ਪੀ. ਸੀ. ਦੀ ਧਾਰਾ 124-ਏ ਅਧੀਨ ਮੁਕੱਦਮਾ ਚਲਾਉਣ ਸੰਬੰਧੀ ਸਰਕਾਰ ਦੀ ਆਗਿਆ ਨੱਥੀ ਹੈ।

ਇਲਜ਼ਾਮ ਦੀ ਪੁਸ਼ਟੀ ਲਈ ਮੁਦਈ ਪੱਖ ਨੇ 26 ਗਵਾਹ ਪੇਸ਼ ਕੀਤੇ। ਬਹੁਤੇ ਗਵਾਹ ਪੁਲੀਸ ਤੇ ਸੀ. ਆਈ. ਡੀ. ਦੇ ਆਦਮੀ ਜਾਂ ਅਫਸਰ ਸਨ। ਜਿਹਨਾਂ ਨੇ ਭਾਸ਼ਨ ਨੋਟ ਕਰਕੇ ਭਾਸ਼ਨਾਂ ਦਾ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਸੀ, ਉਹਨਾਂ ਵਿਚੋਂ ਕਈਆਂ ਨੂੰ ਅੰਗਰੇਜ਼ੀ ਵੀ ਚੰਗੀ ਤਰ੍ਹਾਂ ਨਹੀਂ ਆਉਂਦੀ ਸੀ। ਪ੍ਰਤੀਪੱਖ ਦੇ ਵਕੀਲ ਆਸਫ਼ ਅਲੀ ਨੇ ਅਨੁਵਾਦ ਦੀ ਸ਼ੁੱਧਤਾ ਨੂੰ ਚੁਣੌਤੀ ਦਿੱਤੀ ਤੇ ਸਰਕਾਰੀ ਗਵਾਹਾਂ 'ਤੇ ਜਿਰਾਹ ਕਰਦਿਆਂ ਉਹਨਾਂ ਨੂੰ ਖ਼ੂਬ ਰਗੜਾ ਚਾੜ੍ਹਿਆ। ਇਹ ਤਾਂ ਸ਼ੁਰੂ ਵਿੱਚ ਹੀ ਸਪਸ਼ਟ ਹੋ ਗਿਆ ਸੀ ਕਿ ਰਿਆਸਤ ਅਤੇ ਅਦਾਲਤ ਦੋਵੇਂ ਸ਼ੇਖ਼ ਅਬਦੁੱਲਾ ਨੂੰ ਸਜ਼ਾ ਦੇਣ 'ਤੇ ਤੁਲੇ ਹੋਏ ਸਨ। ਭਾਸ਼ਨਾਂ ਵਿਚੋਂ ਬਿਨਾਂ ਸੰਦਰਭਾਂ ਤੋਂ ਅੰਸ਼ ਕੱਢੇ ਗਏ ਸਨ ਅਤੇ ਸਾਰਾ ਮੁਕੱਦਮਾ ਇਹਨਾਂ ਭਾਸ਼ਨਾਂ ਦੀਆਂ ਨਕਲਾਂ 'ਤੇ ਖਲੋਤਾ ਸੀ। ਭਾਵੇਂ ਇਹ ਅਨੁਵਾਦ ਉਸਦੇ ਭਾਸ਼ਨਾਂ ਦੇ ਭੈੜੇ ਅਨੁਵਾਦ ਸਨ ਪਰ ਇਹਨਾਂ ਤੋਂ ਉਸ ਘੁਲਾਟੀਏ ਦੀ ਅਦੁੱਤੀ ਦਲੇਰੀ ਦਾ ਪਤਾ ਲਗਦਾ ਹੈ, ਜਿਸਨੇ ਬਰਤਾਨਵੀ ਰਾਜ, ਮਹਾਰਾਜ ਅਤੇ ਮਹਾਰਾਜੇ ਦੇ ਜ਼ੁਲਮਾਂ ਅਤੇ ਕੁਰਾਜ ਦਾ ਮੁਕਾਬਲਾ ਕੀਤਾ ਤੇ ਉਹਨਾਂ ਦੇ ਵਿਰੁੱਧ ਭਾਸ਼ਨ ਦਿੱਤੇ। ਬੜੀ ਬਹਾਦਰੀ ਨਾਲ ਸ਼ੇਖ਼ ਅਬਦੁੱਲਾ ਨੇ ਇਕਬਾਲ ਕੀਤਾ ਕਿ ਉਹ ਭੜਕਾਊ ਭਾਸ਼ਨ ਦਿੰਦਾ ਰਿਹਾ ਹੈ ਅਤੇ ਜੋ ਕੁਝ ਉਸਨੇ ਆਪਣੇ ਭਾਸ਼ਨਾਂ ਵਿੱਚ ਆਖਿਆ ਹੈ, ਉਹ ਉਸਤੋਂ ਮੁਕਰਦਾ ਨਹੀਂ।

ਸ਼ੇਖ਼ ਅਬਦੁੱਲਾ ਨੇ, ਨਿਆਂ-ਨਿਪੁੰਨਾਂ ਵਲੋਂ ਸਮਾਜ ਵਿਰੁਧ ਕੀਤਾ ਅਪਰਾਧ ਸਮਝੇ ਜਾਣ ਵਾਲੇ, ਰਾਜਧ੍ਰੋਹ ਦੇ ਇਲਜ਼ਾਮ ਵਿੱਚ ਆਪਣੇ ਨਿਰਦੋਸ਼ ਹੋਣ ਦੀ ਵਕਾਲਤ ਕੀਤੀ ਅਤੇ ਆਖਿਆ ਕਿ "ਮੈਂ ਜੰਮੂ ਅਤੇ ਕਸ਼ਮੀਰ ਦੇ ਲੋਕਾਂ ਦੇ ਬੁਨਿਆਦੀ ਅਧਿਕਾਰਾਂ ਨੂੰ ਲੈ ਕੇ ਜੋ ਵੀ ਬੋਲਿਆ ਜਾਂ ਲਿਖਿਆ ਹੈ, ਮੈਂ ਉਸ 'ਤੇ ਕਾਇਮ ਹਾਂ।"

ਉਸਨੇ ਅੱਗੋਂ ਕਿਹਾ :

"ਪਿਛਲੇ ਸੋਲ੍ਹਾਂ ਵਰ੍ਹਿਆਂ ਤੋਂ ਮੈਂ ਤੇ ਜੰਮੂ ਅਤੇ ਕਸ਼ਮੀਰ ਨੈਸ਼ਨਲ ਕਾਨਫਰੰਸ ਦੇ

ਮੇਰੇ ਸਾਥੀ, ਜਿਹਨਾਂ ਵਿਚੋਂ ਕਿੰਨੇ ਹੀ ਸਾਥੀ ਜੇਲ੍ਹਾਂ ਅੰਦਰ ਸੜ ਰਹੇ ਹਨ ਜਾਂ ਦੇਸ਼-ਨਿਕਾਲਾ ਭੁਗਤ ਰਹੇ ਹਨ, ਬੜੀ ਨਿਮਰਤਾ ਨਾਲ ਅਤਿਅੰਤ ਗਰੀਬੀ ਤੋਂ ਕੋਹੇ ਅਤੇ ਆਜ਼ਾਦੀ ਤੋਂ ਵਿਹੂਣੇ ਲੋਕਾਂ ਦੀ ਸੇਵਾ ਕਰ ਰਹੇ ਹਾਂ। ਅਸੀਂ ਲੋਕਾਂ ਦੇ ਅੰਦਰ ਉਹਨਾਂ ਦੇ ਅਧਿਕਾਰਾਂ, ਆਸਾਂ ਅਤੇ ਆਜ਼ਾਦੀ ਦੀਆਂ ਤਾਂਘਾਂ ਬਾਰੇ ਉੱਭਰ ਰਹੀ ਚੇਤਨਾ ਨੂੰ ਈਮਾਨਦਾਰੀ ਨਾਲ ਅਭਿਵਿਅਕਤ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਤੋਂ ਕਾਨੂੰਨ ਦੀਆਂ ਰਾਹ-ਰੋਕੂ ਧਾਰਾਵਾਂ ਅਤੇ ਕਾਨੂੰਨੀ ਸਜ਼ਾਵਾਂ ਸਾਡੇ ਪ੍ਰਤੀ ਆਕਰਸ਼ਿਤ ਹੋਈਆਂ ਹਨ। ਜਿੱਥੇ ਕਾਨੂੰਨ ਲੋਕਾਂ ਦੀ ਰਜ਼ਾ 'ਤੇ ਅਧਾਰਿਤ ਨਹੀਂ ਹੁੰਦਾ, ਉੱਥੇ ਇਹ ਉਹਨਾਂ ਦੀਆਂ ਉਮੀਦਾਂ ਲਈ ਦਮਨਕਾਰੀ ਹੋ ਜਾਂਦਾ ਹੈ। ਅਜਿਹੇ ਕਾਨੂੰਨ ਨੂੰ ਭਾਵੇਂ ਕੁੱਝ ਸਮੇਂ ਲਈ ਲਾਗੂ ਕੀਤਾ ਜਾ ਸਕਦਾ ਹੈ, ਪਰ ਅਜਿਹੇ ਕਾਨੂੰਨ ਦੀ ਕੋਈ ਨੈਤਿਕ ਉਚਿਤਤਾ ਨਹੀਂ ਹੁੰਦੀ। ਇਸ ਤੋਂ ਉਚੇਰਾ ਇਕ ਕਾਨੂੰਨ ਹੋਰ ਹੁੰਦਾ ਹੈ, ਜੋ ਲੋਕਾਂ ਦੀ ਰਜ਼ਾ ਦੀ ਪ੍ਰਤੀਨਿਧਤਾ ਕਰਦਾ ਹੈ ਅਤੇ ਉਹਨਾਂ ਦੀ ਖ਼ੁਸ਼ਹਾਲੀ ਦੀ ਜ਼ਮਾਨਤ ਹੁੰਦਾ ਹੈ। ਇਸ ਤੋਂ ਉਚੇਰੀ ਇਕ ਨਿਆਂ-ਪ੍ਰੀਸ਼ਦ ਹਾਕਿਮ ਅਤੇ ਮਹਿਕੂਮ ਨੂੰ ਇਕੋ ਅੱਖ ਨਾਲ ਵੇਖਦੀ ਹੈ ਤੇ ਕਿਸੇ ਅਤਿਅੰਤ ਸ਼ਕਤੀਸ਼ਾਲੀ ਸੱਤਾ ਦੀ ਮਰਜ਼ੀ ਅਨੁਸਾਰ ਤਬਦੀਲ ਨਹੀਂ ਹੁੰਦੀ। ਮੈਂ ਆਪਣੀ ਖ਼ੁਸ਼ੀ ਨਾਲ ਉਸ ਕਾਨੂੰਨ ਸਾਮ੍ਹਣੇ ਸਮਰਪਣ ਕਰਦਾ ਹਾਂ ਤੇ ਉਸ ਨਿਆਂ-ਪ੍ਰੀਸ਼ਦ ਦਾ ਸਾਮ੍ਹਣਾ ਵਿਸ਼ਵਾਸ਼ ਅਤੇ ਨਿਡਰਤਾ ਨਾਲ ਕਰਨ ਲਈ ਤਿਆਰ ਹਾਂ। ਇਹ ਨਿਰਣਾ ਮੈਂ ਇਤਿਹਾਸ ਅਤੇ ਸਮਾਜ 'ਤੇ ਛੱਡਦਾ ਹਾਂ ਕਿ ਮੇਰੀਆਂ ਅਤੇ ਮੇਰੇ ਸਾਥੀਆਂ ਦੀਆਂ ਮੰਗਾਂ ਜਾਇਜ਼ ਹਨ ਜਾਂ ਨਹੀਂ। ਅਸਾਡੀਆਂ ਇਹ ਮੰਗਾਂ ਜੰਮੂ ਅਤੇ ਕਸ਼ਮੀਰ ਦੇ ਚਾਲ੍ਹੀ ਲੱਖ ਲੋਕਾਂ ਤਕ ਹੀ ਸੀਮਿਤ ਨਹੀਂ ਹਨ, ਸਗੋਂ ਭਾਰਤ ਦੀਆਂ ਹੋਰਨਾਂ ਰਿਆਸਤਾਂ ਵਿੱਚ ਵਸਦੇ ਨੌਂ ਕਰੋੜ ਤੀਹ ਲੱਖ ਲੋਕਾਂ ਤਕ ਵੀ ਸੀਮਿਤ ਨਹੀਂ ਹਨ। ਇਹ ਸਭਨਾਂ ਲਈ ਹਨ, ਕਿਉਂਕਿ ਮੇਰਾ ਵਿਸ਼ਵਾਸ਼ ਹੈ ਕਿ ਸਮੁੱਚੀ ਇਨਸਾਨੀਅਤ ਨੂੰ ਇਹਨਾਂ ਹਦਬੰਦੀਆਂ ਰਾਹੀਂ ਵੰਡਿਆ ਨਹੀਂ ਜਾ ਸਕਦਾ ਅਤੇ ਮਨੁੱਖੀ ਅਧਿਕਾਰਾਂ ਦਾ ਸਦਾ ਬੋਲਬੋਲਾ ਰਹਿਣਾ ਚਾਹੀਦਾ ਹੈ। ਸਾਰੇ ਮਨੁੱਖਾਂ ਦੇ ਜ਼ਿੰਦਾ ਰਹਿਣ, ਆਜ਼ਾਦੀ ਨਾਲ ਵਿਚਰਨ, ਕਾਨੂੰਨ ਬਣਾਉਣ ਤੇ ਮਨੁੱਖੀ ਆਜ਼ਾਦੀ ਅਤੇ ਤਰੱਕੀ ਦੇ ਮੰਤਵ ਨੂੰ ਅੱਗੇ ਲਿਜਾਣ ਲਈ ਆਪਣਾ ਰਾਜਸੀ, ਸਮਾਜਿਕ ਅਤੇ ਆਰਥਿਕ ਤਾਣਾ-ਪੇਟਾ ਆਪ ਤਿਆਰ ਕਰਨ ਦੇ ਬੁਨਿਆਦੀ ਅਧਿਕਾਰ ਜਨਮਜਾਤ ਹੁੰਦੇ ਹਨ। ਇਹ ਅਧਿਕਾਰ ਥੋੜ੍ਹੇ ਸਮੇਂ ਲਈ ਦਬਾਏ ਜਾ ਸਕਦੇ ਹਨ, ਪਰ ਸਦਾ ਲਈ ਅਸਵੀਕਾਰ ਨਹੀਂ ਕੀਤੇ ਜਾ ਸਕਦੇ।"

"ਕੁੱਝ ਅਜਿਹੇ ਇਲਜ਼ਾਮ ਵੀ ਲਾਏ ਗਏ ਹਨ ਕਿ 'ਕਸ਼ਮੀਰ ਛੱਡੋ' ਅਤੇ ਅੰਮ੍ਰਿਤਸਰ-ਸੰਧੀ ਰੱਦ ਕਰਨ ਬਾਰੇ ਮੰਗਾਂ ਸੰਪ੍ਰਦਾਇਕਤਾ ਜਾਂ ਕਮਿਊਨਿਸਟਾਂ ਵਲੋਂ ਪ੍ਰੇਰਿਤ ਹਨ। ਇਹ ਤੱਥਾਂ ਦਾ ਵਿਕ੍ਰਿਤ ਰੂਪ ਹੈ ਅਤੇ ਮੈਂ ਇਹਨਾਂ ਇਲਜ਼ਾਮਾਂ ਨੂੰ ਝੂਠ ਆਖ ਕੇ ਇਹਨਾਂ ਦਾ ਖੰਡਨ ਕਰਦਾ ਹਾਂ। ਨੈਸ਼ਨਲ ਕਾਨਫਰੰਸ ਬੁਨਿਆਦੀ ਤੌਰ 'ਤੇ ਇਕ ਰਾਸ਼ਟਰੀ ਜੱਥੇਬੰਦੀ ਹੈ, ਜਿਸ ਵਿੱਚ ਉਹ ਸਾਰੇ ਲੋਕ ਸ਼ਾਮਿਲ ਹਨ, ਜੋ ਇਸਦੇ ਉਦੇਸ਼ਾਂ ਨਾਲ ਸਹਿਮਤ ਹਨ ਅਤੇ ਉਸ ਮੂਲ ਜੱਥੇਬੰਦੀ 'ਆਲ ਇੰਡੀਆ ਸਟੇਟਸ ਪੀਪਲਜ਼ ਕਾਨਫਰੰਸ' ਨਾਲ ਸਹਿਯੋਗ ਕਰਦੇ ਹਨ, ਜਿਸਦੇ ਨਾਲ ਇਹ ਸੰਬੰਧਤ ਹੈ। ਸਾਡੀ ਨੈਸ਼ਨਲ ਕਾਨਫਰੰਸ ਸਰਬ ਭਾਰਤੀ ਸੰਦਰਭ ਵਿੱਚ ਭਾਰਤ ਦੀ ਆਜ਼ਾਦੀ ਤੇ ਖ਼ੁਦਮੁਖ਼ਤਾਰੀ ਦੀ ਮੰਗ ਕਰਦੀ ਹੈ।

ਇਹ ਕੁੱਝ ਵਿਸ਼ੇਸ਼ ਲੋਕਾਂ ਦੇ ਵਿਸ਼ੇਸ਼ ਅਧਿਕਾਰਾਂ ਨੂੰ ਖਤਮ ਕਰਨ ਲਈ ਅਤੇ ਜਨਤਾ ਨੂੰ ਜਗਾਉਣ ਲਈ ਸਮਾਜਿਕ ਅਤੇ ਆਰਥਿਕ ਪ੍ਰੀਵਰਤਨ ਵੀ ਲਿਆਉਣਾ ਚਾਹੁੰਦੀ ਹੈ।"

ਸੈਸ਼ਨ ਅਦਾਲਤ ਸਾਮ੍ਹਣੇ ਆਪਣੀ ਗੱਲ ਮੁਕਾਉਂਦਿਆਂ ਸ਼ੇਖ਼ ਅਬਦੁੱਲਾ ਨੇ ਇਹ ਯਾਦਗਾਰੀ ਸ਼ਬਦ ਉਚਾਰੇ :

"ਇਹ ਕੋਈ ਖ਼ਾਸ ਗੱਲ ਨਹੀਂ ਕਿ ਮੈਨੂੰ ਗ੍ਰਿਫ਼ਤਾਰ ਕੀਤਾ ਗਿਆ ਹੈ, ਮੇਰੇ ਵਿਰੁੱਧ ਮੁਕੱਦਮਾ ਚਲਾਇਆ ਗਿਆ ਹੈ ਜਾਂ ਮੈਨੂੰ ਸਜ਼ਾ ਦਿੱਤੀ ਗਈ ਹੈ। ਪਰ ਇਹ ਛੋਟੀ ਗੱਲ ਨਹੀਂ ਹੈ ਕਿ ਜੰਮੂ ਅਤੇ ਕਸ਼ਮੀਰ ਦੇ ਲੋਕ .ਗਰੀਬੀ, ਅਪਮਾਨ ਅਤੇ ਹੀਣਤਾ ਭਾਵ ਹੰਢਾ ਰਹੇ ਹਨ। ਇਹ ਛੋਟੀ ਗੱਲ ਨਹੀਂ ਹੈ ਕਿ ਉਹਨਾਂ ਪਿਛਲੇ ਦੋ ਮਹੀਨੇ ਜਾਂ ਉਸ ਤੋਂ ਵੀ ਵੱਧ ਸਮਾਂ ਹਿੰਸਾਤਮਕ ਦਮਨ ਚੱਕਰ ਨੂੰ ਝੱਲਦਿਆਂ ਗੁਜ਼ਾਰਿਆ ਹੈ ਤੇ ਅੱਜੇ ਵੀ ਉਹੋ ਜਿਹਾ ਸਮਾਂ ਹੀ ਗੁਜ਼ਾਰ ਰਹੇ ਹਨ।

ਇਹਨਾਂ ਸਾਰੀਆਂ ਘਟਨਾਵਾਂ ਤੋਂ ਸਾਡੀ ਮੰਗ ਅਤੇ 'ਕਸ਼ਮੀਰ ਛੱਡੋ' ਦੀ ਸਾਡੀ ਚੀਕ-ਪੁਕਾਰ ਦੀ ਨਿਆਂਪੂਰਨਤਾ ਸਪਸ਼ਟ ਹੋ ਜਾਂਦੀ ਹੈ। ਕੋਈ ਵੀ ਅਜਿਹਾ ਰਾਜ-ਪ੍ਰਬੰਧ ਭੰਡਨ ਯੋਗ ਹੈ, ਜੋ ਇਹਨਾਂ ਕੰਮਾਂ ਲਈ ਅਜਿਹੇ ਢੰਗਾਂ ਦੀ ਵਰਤੋਂ ਕਰਦਾ ਹੈ। ਜੇਕਰ ਮੇਰੀ ਜਾਂ ਮੇਰੇ ਸਾਥੀਆਂ ਦੀ ਕੈਦ ਸਾਡੀ ਪ੍ਰਤੀਬੱਧਤਾ ਵਾਲੇ ਮੰਤਵ ਨੂੰ ਅਗਾਂਹ ਤੋਰਦੀ ਹੈ ਤਾਂ ਅਸੀਂ ਇਸ ਕੈਦ ਤੋਂ ਖ਼ੁਸ਼ ਹਾਂ ਅਤੇ ਇਸ ਤਰ੍ਹਾਂ ਨਾਲ ਆਪਣੇ ਪੁਰਖਿਆਂ ਦੀ ਧਰਤੀ ਤੇ ਆਪਣੇ ਲੋਕਾਂ ਦੀ ਸੇਵਾ ਕਰਨ ਵਿਚ ਫ਼ਖ਼ਰ ਮਹਿਸੂਸ ਕਰਦੇ ਹਾਂ।

ਕਸ਼ਮੀਰ ਅਸਾਨੂੰ ਇਸ ਲਈ ਪਿਆਰਾ ਹੈ ਕਿਉਂਕਿ ਇਹ ਸੋਹਣਾ ਹੈ ਅਤੇ ਇਸਦੇ ਅੰਦਰ ਵੱਸਦੇ ਸਾਰੇ ਲੋਕਾਂ ਦੀਆਂ ਸਾਂਝੀਆਂ ਰਵਾਇਤਾਂ ਅਸਾਨੂੰ ਪਿਆਰੀਆਂ ਹਨ। ਪਰ ਭਵਿੱਖ ਅਸਾਨੂੰ ਅਵਾਜ਼ਾਂ ਮਾਰ ਰਿਹਾ ਹੈ ਅਤੇ ਇਸੇ ਭਵਿੱਖ ਲਈ ਅਸੀਂ ਮਿਹਨਤ ਕਰ ਰਹੇ ਹਾਂ। ਇਕ ਅਜਿਹਾ ਭਵਿੱਖ ਜੋ ਸਾਡੀ ਸਭਨਾਂ ਦੀ ਸਾਂਝੀ ਵਿਰਾਸਤ ਹੋਵੇਗਾ ਅਤੇ ਜਿਸ ਅੰਦਰ ਸਾਰੇ ਮਨੁੱਖ ਤੇ ਇਸਤ੍ਰੀਆਂ, ਬਾਕੀ ਭਾਰਤ ਦਾ ਅੰਗ ਹੁੰਦੇ ਹੋਇਆਂ, ਆਪਣੇ ਸੁਪਨਿਆਂ ਦਾ ਨਵਾਂ ਕਸ਼ਮੀਰ ਸਿਰਜਣਗੇ। ਤਾਂ ਹੀ ਅਸੀਂ ਉਸ ਧਰਤੀ ਦੇ ਯੋਗ ਅਧਿਕਾਰੀ ਹੋਵਾਂਗੇ, ਜਿਸ 'ਤੇ ਅਸੀਂ ਰਹਿ ਰਹੇ ਹਾਂ।"

ਪ੍ਰਤੀਪੱਖ ਵਜੋਂ ਦਿੱਤੇ ਉਸਦੇ ਬਿਆਨ ਤੋਂ, ਡੋਗਰਿਆਂ ਦੀ ਤਾਨਾਸ਼ਾਹ ਬਦ-ਇੰਤਜ਼ਾਮੀ ਹਥੋਂ, ਜਿਹਨਾਂ ਕਦੀ ਰਿਆਸਤ ਨੂੰ ਖਰੀਦਿਆ ਸੀ ਤੇ ਉਸਦੇ ਆਰਥਿਕ ਸਾਧਨਾਂ ਦੀ ਦੁਰਵਰਤੋਂ ਕਰ ਰਹੇ ਸਨ, ਦੁਖੀ ਜਨਤਾ ਦੀ ਤਸਵੀਰ ਸਾਮ੍ਹਣੇ ਆਉਂਦੀ ਹੈ।

ਸਰਕਾਰੀ ਵਕੀਲ ਨੇ ਬੇਨਤੀ ਕੀਤੀ ਕਿ ਇਲਜ਼ਾਮ ਸਾਬਤ ਹੋ ਚੁੱਕੇ ਹਨ, ਇਸ ਲਈ ਸ਼ੇਖ਼ ਨੂੰ ਸਖ਼ਤ ਤੋਂ ਸਖ਼ਤ ਸਜ਼ਾ ਸੁਣਾਈ ਜਾਵੇ।

ਪ੍ਰਤੀਪੱਖ ਵਲੋਂ ਸ੍ਰੀ ਆਸਫ਼ ਅਲੀ ਵਕੀਲ ਨੇ ਯਾਦਗਾਰੀ ਭਾਸ਼ਨ ਦਿੱਤਾ। ਉਸਨੇ ਆਖਿਆ : "ਅਨੇਕਾਂ ਆਂਤਰਿਕ ਅਤੇ ਬਾਹਰੀ ਕਾਰਨਾਂ ਕਰਕੇ ਸ਼ਾਇਦ ਇਹ ਮੁਕੱਦਮਾ ਇਤਿਹਾਸ ਵਿੱਚ ਅਤੇ ਖ਼ਾਸ ਕਰਕੇ ਕਸ਼ਮੀਰ ਦੇ ਸ਼ਤਰੰਜੀ ਇਤਿਹਾਸ ਵਿੱਚ, ਇਕ ਯਾਦਗਾਰੀ ਮੁਕੱਦਮੇ ਦੇ ਤੌਰ 'ਤੇ ਜਾਣਿਆ ਜਾਵੇਗਾ। ਮੁਲਜ਼ਿਮ ਵੱਲੋਂ ਦਿੱਤੇ ਬਿਆਨ ਨੂੰ ਲੋਕਾਂ ਦੇ ਅਧਿਕਾਰਾਂ ਅਤੇ ਜ਼ਿੰਮੇਦਾਰੀਆਂ ਦਾ ਫ਼ਰਮਾਨ ਸਮਝਿਆ ਜਾਵੇਗਾ ਅਤੇ ਆਉਣ ਵਾਲੀਆਂ ਪੀੜ੍ਹੀਆਂ ਇਸਨੂੰ ਯਾਦ ਕਰਨਗੀਆਂ। ਕਾਨੂੰਨ ਅਤੇ ਰਿਆਸਤ ਦੇ ਇਤਿਹਾਸ ਵਿੱਚ, ਸਗੋਂ

ਮੈਂ ਤਾਂ ਕਹਾਂਗਾ ਕਿ ਭਾਰਤ ਦੇ ਇਤਿਹਾਸ ਵਿੱਚ, ਇਸ ਮੁਕੱਦਮੇ ਨੇ ਆਪਣਾ ਜੋ ਮਹੱਤਵ-ਪੂਰਨ ਸਥਾਨ ਬਣਾਇਆ ਹੈ, ਉਹ ਇਸ ਤੱਥ ਤੋਂ ਹੀ ਪ੍ਰਮਾਣਿਤ ਹੈ। ਮਹਾਤਮਾ ਗਾਂਧੀ, ਪੰਡਤ ਜਵਾਹਰ ਲਾਲ ਨਹਿਰੂ, ਮੌਲਾਨਾ ਅਬਲ ਕਲਾਮ ਆਜ਼ਾਦ ਅਤੇ ਸਰਦਾਰ ਵੱਲਭਭਾਈ ਪਟੇਲ ਜਿਹੀਆਂ ਮਹਾਨ ਸ਼ਖ਼ਸੀਅਤਾਂ ਨੇ ਇਸ ਮੁਕੱਦਮੇ ਦੀ ਕਾਰਵਾਈ ਅਤੇ ਇਸਦੇ ਸਫਲ ਪ੍ਰਤੀਪੱਖ ਵਿੱਚ ਦਿਲਚਸਪੀ ਲਈ ਹੈ, ਇਸ ਲਈ ਕਿਸੇ ਨਾ ਕਿਸੇ ਰੂਪ ਵਿੱਚ ਉਹਨਾਂ ਨੂੰ ਇਸ ਮੁਕੱਦਮੇ ਦੇ ਘੇਰੇ ਵਿਚ ਲੈ ਆਂਦਾ ਗਿਆ ਹੈ। ਭਾਰਤ ਦੀ ਜਨਤਾ ਨੇ ਇਸ ਮੁਕੱਦਮੇ ਵਿੱਚ ਜੋ ਰੁਚੀ ਲਈ ਹੈ, ਉਹ ਇਥੇ ਹੀ ਨਹੀਂ ਮੁੱਕ ਜਾਂਦੀ। ਅਸੀਂ ਸਾਰੇ ਜਾਣਦੇ ਹਾਂ ਕਿ ਮਹਾਂਮਹਿਮ ਵਾਇਸਰਾਏ ਅਤੇ ਚੈਂਬਰ ਆਫ਼ ਪ੍ਰਿੰਸਿਜ਼ ਦੇ ਮਹਾਂਮਹਿਮ ਚਾਂਸਲਰ ਨੂੰ ਵੀ ਇਸ ਮੁਕੱਦਮੇ ਦੇ ਚੱਲਣ ਬਾਰੇ ਦੱਸਿਆ ਗਿਆ ਸੀ ਤੇ ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਉਹਨਾਂ ਇਸਦਾ ਨੋਟਿਸ ਲਿਆ ਹੈ। ਜਿਥੋਂ ਤਕ ਆਮ ਜਨਤਾ ਦਾ ਸੰਬੰਧ ਹੈ ਤਾਂ ਅਖ਼ਬਾਰਾਂ ਨੇ ਜਿੰਨੀ ਜਗ੍ਹਾ ਇਸ ਮੁਕੱਦਮੇ ਬਾਰੇ ਖ਼ਬਰਾਂ ਨੂੰ ਦਿੱਤੀ ਹੈ, ਉਸਤੋਂ ਭਾਰਤ ਦੀ ਵਿਸ਼ਾਲ ਪੜ੍ਹੀ-ਲਿਖੀ ਜਨਤਾ ਦੀ ਇਸ ਮੁਕੱਦਮੇ ਵਿੱਚ ਡੂੰਘੀ ਰੁਚੀ ਸਪਸ਼ਟ ਹੋ ਜਾਂਦੀ ਹੈ। ਇਸ ਪੱਖੋਂ ਇਹ ਇੱਕ ਇਤਿਹਾਸਕ ਮੁਕੱਦਮਾ ਹੈ। ਜਨਾਬ ! ਇਸ ਵਿੱਚ ਡੂੰਘੇ ਮੂਲਭੂਤ ਮਸਲੇ ਸ਼ਾਮਿਲ ਹਨ। ਇਹ ਸਿੱਧਾ-ਪੱਧਰਾ ਰਾਜ-ਧ੍ਰੋਹ ਦਾ ਮੁਕੱਦਮਾ ਨਹੀਂ ਹੈ। ਜੇਕਰ ਅਜਿਹਾ ਹੁੰਦਾ ਤਾਂ ਮੁਦੱਈਆਂ ਨੇ ਵੀ ਆਪਣੀ ਗੱਲਬਾਤ ਰਾਜ-ਧ੍ਰੋਹ ਸੰਬੰਧੀ ਕਾਨੂੰਨ ਤਕ ਸੀਮਿਤ ਰੱਖੀ ਹੋਣੀ ਸੀ ਤੇ ਇਸ ਮੁਕੱਦਮੇ ਨੂੰ ਤਿੰਨਾਂ ਦਿਨਾਂ ਅੰਦਰ ਨਬੇੜ ਦੇਣਾ ਸੀ। ਪਰ ਜਾਪਦਾ ਹੈ ਕਿ ਮੁੱਦਈਆਂ ਨੇ ਇਸਨੂੰ ਰਾਜਧ੍ਰੋਹ ਦਾ ਸਾਧਾਰਨ ਮੁਕੱਦਮਾ ਨਹੀਂ ਸਮਝਿਆ। ਉਹਨਾਂ ਨੇ ਮਹਿਸੂਸ ਕੀਤਾ ਹੈ ਕਿ ਇਹ ਮੁਕੱਦਮਾ ਰਿਆਸਤੀ ਸੰਵਿਧਾਨ ਦੀ ਧੁਰ ਜੜ੍ਹ ਨਾਲ ਜੁੜੇ ਮਸਲੇ ਵੱਲ ਮੁੜ ਜਾਂਦਾ ਹੈ। ਇਸ ਮੁਕੱਦਮੇ ਵਿੱਚ ਇਸ ਰਿਆਸਤ ਦੇ ਨਹੀਂ, ਸਗੋਂ ਸਾਰੀਆਂ ਭਾਰਤੀ ਰਿਆਸਤਾਂ ਦੇ ਲੋਕਾਂ ਦੇ ਬੁਨਿਆਦੀ ਅਧਿਕਾਰਾਂ ਦਾ ਮਹਾਨ ਨੁਕਤਾ ਸ਼ਾਮਿਲ ਹੈ।"

ਇਸਤੋਂ ਮਗਰੋਂ ਆਸਫ਼ ਅਲੀ ਨੇ ਸਰਕਾਰੀ ਗਵਾਹਾਂ ਅਤੇ ਸਬੂਤਾਂ 'ਤੇ ਟਕੋਰ ਕੀਤੀ :

"ਇਸ ਮੁਕੱਦਮੇ ਵਿੱਚ ਮੁਦੱਈਆਂ ਨੇ ਲੋਕਾਂ ਦੇ ਆਪਣੇ ਬੁਨਿਆਦੀ ਅਧਿਕਾਰਾਂ ਬਾਰੇ ਹੱਕ ਜਤਾਉਣ ਦੀ ਆਵਾਜ਼ ਉਠਾਉਣ ਨੂੰ ਚੁਣੌਤੀ ਦਿੱਤੀ ਹੈ। ਮੁਲਜ਼ਿਮ ਦੇ 6 ਤਾਰੀਖ਼ ਤੋਂ ਲੈ ਕੇ 16 ਤਾਰੀਖ਼ ਤੱਕ ਦਿੱਤੇ ਸਾਰੇ ਭਾਸ਼ਨਾਂ ਦਾ ਨਿਚੋੜ ਵੀ ਹੋਰ ਕੁੱਝ ਨਹੀਂ, ਇਹੋ ਹੈ। ਉਹ ਕਿਸ ਚੀਜ਼ ਦੀ ਮੰਗ ਕਰਦਾ ਹੈ ? ਉਹ ਇੱਕ ਜ਼ਿੰਮੇਵਾਰ ਪ੍ਰਤੀਨਿਧ ਸਰਕਾਰ ਦੀ ਮੰਗ ਕਰਦਾ ਹੈ, ਜਿਸਨੂੰ ਲੋਕਾਂ ਨੇ ਆਪਣੇ ਲਈ ਆਪ ਬਣਾਇਆ ਹੋਵੇ। ਕੀ ਇਹ ਮੰਗ ਅਨੁਚਿਤ ਹੈ ? ਅੱਜ, 1946 ਦੇ ਇਸ ਵਰ੍ਹੇ ਅੰਦਰ, ਜਦੋਂ ਕਿ ਬਰਤਾਨਵੀ ਮੰਤਰੀ ਮੰਡਲ ਨੇ ਐਲਾਨ ਕਰ ਦਿੱਤਾ ਹੈ ਕਿ ਭਾਰਤ ਨੂੰ ਆਜ਼ਾਦ ਹੋਣ ਦਾ ਹੱਕ ਹੈ ਤੇ ਜੇ ਭਾਰਤ ਚਾਹੇ ਤਾਂ ਉਸਨੂੰ ਬਰਤਾਨਵੀ ਸਾਮਰਾਜ ਨਾਲ ਆਪਣੇ ਸੰਬੰਧ ਤੋੜਨ ਦਾ ਅਧਿਕਾਰ ਹੈ। ਇਹੋ ਜਿਹੇ ਸਮੇਂ, ਜਦੋਂ ਕਿ ਸਾਰੀ ਦੁਨੀਆ ਕੌਮਾਂ ਦੀ ਆਜ਼ਾਦੀ ਬਾਰੇ ਸੋਚ ਰਹੀ ਹੈ, ਇਹ ਆਖਣਾ ਪਾਪ ਹੈ ਕਿ ਇਸ ਰਿਆਸਤ ਦੀ ਸਰਕਾਰ ਦਾ ਆਧਾਰ ਸੌ ਵਰ੍ਹੇ ਪੁਰਾਣੀ ਉਹ ਸੰਧੀ ਨਾ ਹੋਵੇ, ਜਿਸਨੂੰ ਨਿਆਂ ਦੀ ਵੱਡੀ ਤੋਂ ਵੱਡੀ ਅੰਤਰ-ਰਾਸ਼ਟਰੀ

ਅਦਾਲਤ ਭੰਡਣ ਯੋਗ ਕਰਾਰ ਦੇਵੇਗੀ, ਸਗੋਂ ਲੋਕਾਂ ਦੀ ਆਪਣੀ ਰਾਏ ਇਸਦਾ ਆਧਾਰ ਹੋਵੇ। ਇਸ ਮੁਕੱਦਮੇ ਦਾ ਹੋਰ ਕੋਈ ਮੁੱਦਾ ਨਹੀਂ, ਇਹੋ ਇਸਦਾ ਇਕੋ ਇੱਕ ਮੁੱਦਾ ਹੈ।

ਤੁਸੀਂ ਜੇਲ੍ਹ ਦੀਆਂ ਦੀਵਾਰਾਂ ਅੰਦਰ ਮੁਲਜ਼ਿਮ ਦੀ ਆਵਾਜ਼ ਦਾ ਗਲਾ ਘੁੱਟ ਸਕਦੇ ਹੋ ਪਰ ਉਸਦੀ ਆਵਾਜ਼ ਗੂੰਜਦੀ ਰਹੇਗੀ ਤੇ ਆਉਣ ਵਾਲੇ ਸਮੇਂ ਅੰਦਰ ਹੋਰ ਵੀ ਤਿੱਖੀ ਹੋ ਕੇ ਗੂੰਜੇਗੀ। ਇਸ ਆਵਾਜ਼ ਨੂੰ ਕਦੀ ਵੀ ਦਬਾਇਆ ਨਹੀਂ ਜਾ ਸਕਦਾ। ਇਹ ਲੋਕ-ਚੇਤਨਾ ਦੀ ਆਵਾਜ਼ ਹੈ। ਇਹ ਲੋਕਾਂ ਦੀ ਆਵਾਜ਼ ਹੈ। ਸ਼ੇਖ਼ ਅਬਦੁੱਲਾ ਤਾਂ ਲੋਕਾਂ ਦੀਆਂ ਉਹਨਾਂ ਆਸਾਂ ਤੇ ਅਧਿਕਾਰਾਂ ਦਾ ਪ੍ਰਤੀਕ ਹੈ, ਜਿਨ੍ਹਾਂ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਉਹ ਜੋ ਕੁੱਝ ਅੱਜ ਕਹਿ ਰਿਹਾ, ਇਹ ਮੁੜ-ਮੁੜ ਦੁਹਰਾਇਆ ਜਾਵੇਗਾ ਤੇ ਇਤਿਹਾਸ ਵਿੱਚ ਲਿਖਿਆ ਜਾਵੇ। ਇਸ ਲਈ, ਮੈਂ ਸਮਝਦਾ ਹਾਂ ਕਿ ਜੇਕਰ ਇਸ ਆਵਾਜ਼ ਨੂੰ ਅਪਰਾਧ ਸਮਝਿਆ ਗਿਆ ਤਾਂ ਇਹ ਲੋਕਾਂ ਦੇ ਉਹਨਾਂ ਹੱਕਾਂ ਦੀ ਉਲੰਘਣਾ ਹੋਵੇਗੀ, ਜਿਹਨਾਂ ਨੂੰ ਸੰਵਿਧਾਨਕ ਕਾਨੂੰਨ 'ਜਨਮਜਾਤ ਅਧਿਕਾਰ' ਅਤੇ 'ਲੋਕ-ਰਾਏ' ਆਖਦਾ ਹੈ।"

ਭਾਸ਼ਨਾਂ ਵਿਚੋਂ ਲਏ ਗਏ ਸੰਦਰਭਹੀਨ ਵਾਕਾਂ ਬਾਰੇ ਉਸਨੇ ਆਖਿਆ :

"ਤੁਹਾਡੇ ਆਪਣੇ ਕਾਨੂੰਨੀ ਸਲਾਹਕਾਰਾਂ ਦੇ ਬੋਰਡ ਨੇ ਹੁਣੇ ਪਿੱਛੇ ਜਿਹੇ ਪ੍ਰੇਮ ਨਾਥ ਬਜਾਜ ਬਾਰੇ ਮੁਕੱਦਮੇ ਵਿੱਚ ਇਹ ਸਵੀਕਾਰ ਕੀਤਾ ਹੈ ਕਿ ਕਿਸੇ ਇਕ ਵਾਕ ਤੇ ਰੁਕ ਕੇ ਭਾਸ਼ਨਾਂ ਦੇ ਪ੍ਰਭਾਵ ਦਾ ਨਿਰਣਾ ਨਹੀਂ ਕੀਤਾ ਜਾ ਸਕਦਾ। ਮੈਂ ਇਸ ਫੈਸਲੇ ਦੇ ਸਿਰਫ਼ ਯੋਗ ਸੰਬੰਧਤ ਅੰਸ਼ ਹੀ ਪੇਸ਼ ਕਰਾਂਗਾ। ਇਸ ਵਿੱਚ ਕਿਹਾ ਗਿਆ ਹੈ ਕਿ "ਉਕਤ ਅਦਾਲਤੀ ਫੈਸਲਿਆਂ ਦੀ ਰੋਸ਼ਨੀ ਵਿਚ ਇਤਰਾਜ਼ਯੋਗ ਲੇਖਾਂ 'ਤੇ ਵਿਚਾਰ ਕਰਦਿਆਂ ਇਹ ਜ਼ਰੂਰੀ ਹੈ ਕਿ ਰੇਗ. ਬਨਾਮ ਸੁੱਲੀਵਾਨ ਵਿਚਲੇ ਨਿਆਂਮੂਰਤੀ ਫਿਜ਼ਗੇਰਾਲਡ ਦੇ ਸ਼ਬਦਾਂ ਨੂੰ ਯਾਦ ਰੱਖਿਆ ਜਾਵੇ ਕਿ ਇਹਨਾਂ ਲੇਖਾਂ ਵਿਚੋਂ ਇਕ ਅੱਧ ਇਤਰਾਜ਼ ਯੋਗ ਵਾਕ ਜਾਂ ਇਕ-ਅੱਧ ਤਿੱਖਾ ਸ਼ਬਦ ਚੁਣ ਕੇ ਜਾਂ ਕਿਸੇ ਲੇਖ ਦੀ ਪਰੇਸ਼ਾਨ ਅਤੇ ਅਵਿਵਸਥਿਤ ਭਾਸ਼ਾ ਨੂੰ ਬੇਲੋੜਾ ਮਹੱਤਵ ਦੇ ਕੇ ਨਹੀਂ, ਸਗੋਂ ਲੇਖ ਦੀ ਮੂਲ ਭਾਵਨਾ ਅਤੇ ਲੇਖਕ ਦੀ ਅਸਲ ਨੀਅਤ ਨੂੰ ਸਾਮ੍ਹਣੇ ਰੱਖ ਕੇ ਹੀ ਇਹਨਾਂ 'ਤੇ ਦਿਆਨਤਾਰੀ ਅਤੇ ਖੁਲ੍ਹਦਿਲੀ ਨਾਲ ਵਿਚਾਰ ਕੀਤਾ ਜਾਣਾ ਚਾਹੀਦਾ ਹੈ।"

"ਇਹ ਵੀ ਧਿਆਨ ਰੱਖਣਾ ਚਾਹੀਦਾ ਹੈ ਕਿ ਕਿਸੇ ਵੀ ਵਿਚਾਰ ਅਧੀਨ ਲੇਖ ਨੂੰ ਉਸਦੀ ਨਿੰਦਾਜਨਕ ਸ਼ੈਲੀ, ਵਿਸ਼ੇਸ਼ਣਾਂ, ਵਿਅੰਗਾਂ ਜਾਂ ਉਸਦੀ ਅਵਿਵਸਥਿਤ ਭਾਸ਼ਾ ਕਾਰਨ ਹੀ ਭੰਡਣ ਯੋਗ ਕਰਾਰ ਨਹੀਂ ਦਿੱਤਾ ਜਾ ਸਕਦਾ।"

"ਅਸਲ ਵਿੱਚ ਇਸ ਗੱਲ ਬਾਰੇ ਵਿਚਾਰ ਕਰਨੀ ਮਹੱਤਵਪੂਰਨ ਹੁੰਦੀ ਹੈ ਕਿ ਕੀ ਸਾਰੇ ਦਾ ਸਾਰਾ ਲੇਖ ਪੜ੍ਹਣ ਮਗਰੋਂ ਅਸੀਂ ਇਸ ਸਿੱਟੇ ਤੇ ਪੁੱਜਦੇ ਹਾਂ ਕਿ ਇਸ ਲੇਖ ਦੀ ਨੀਅਤ ਅਖ਼ਬਾਰ ਪੜ੍ਹਣ ਵਾਲੇ ਸਾਧਾਰਨ ਔਸਤ ਦਰਜਾ ਪਾਠਕਾਂ ਦੇ ਮਨ ਵਿੱਚ ਕਾਨੂੰਨ ਦੁਆਰਾ ਸਥਾਪਤ ਸਰਕਾਰ ਵਿਰੁੱਧ ਨਫ਼ਰਤ, ਮਾਨਹਾਨੀ ਜਾਂ ਅਸੰਤੁਸ਼ਟੀ ਦੀ ਭਾਵਨਾ ਪੈਦਾ ਕਰਨ ਦੀ ਹੈ, ਜਾਂ ਨਹੀਂ।"

ਫਿਰ ਉਸਨੇ ਆਰ. ਪੀ. ਸੀ. ਦੀ ਧਾਰਾ 124-ਏ ਦਾ ਵਿਸ਼ਲੇਸ਼ਣ ਕੀਤਾ ਤੇ ਕਿਹਾ : "ਜੇਕਰ ਰਣਜੀਤ ਦੰਡ ਸੰਹਿਤਾ ਦੀ ਧਾਰਾ 124-ਏ ਵਿੱਚ ਵਰਤੀ ਭਾਸ਼ਾ ਦੇ ਸ਼ਬਦ ਅਰਥ ਤਕ ਸੀਮਿਤ ਰਹੀਏ ਤਾਂ ਇਸਦੇ ਨਾਲ ਦਿੱਤੀਆਂ ਵਿਆਖਿਆਵਾਂ

ਸੁਮੇਤ ਇਸ ਦੇ ਅਧੀਨ ਲੋਕਾਂ ਦੀ ਹੈਰਾਨ ਕਰਨ ਵਾਲੀ ਗਿਣਤੀ ਨੂੰ ਰਾਜ ਧ੍ਰੋਹ ਦੀ ਦੋਸ਼ੀ ਕਰਾਰ ਦਿੱਤਾ ਜਾ ਸਕਦਾ ਹੈ। ਪਰ ਕੋਈ ਵੀ ਇਹ ਨਹੀਂ ਸਮਝਦਾ ਕਿ ਇਸਦੇ ਸ਼ਬਦ ਅਰਥ ਤੱਕ ਹੀ ਸੀਮਿਤ ਰਿਹਾ ਜਾਣਾ ਚਾਹੀਦਾ ਹੈ। ਇਹ ਭਾਸ਼ਾ ਅੰਗਰੇਜ਼ੀ ਕਾਨੂੰਨ ਤੋਂ ਉਧਾਰੀ ਲਈ ਗਈ ਹੈ, ਪਰ ਇਹ ਨਹੀਂ ਭੁੱਲਣਾ ਚਾਹੀਦਾ ਕਿ ਇੰਗਲੈਂਡ ਵਿੱਚ, ਨਿਆਂਕਾਰੀ ਆਪਣੀ ਸੂਝ-ਬੂਝ ਨਾਲ ਉਹਨਾਂ ਫਾਲਤੂ ਵਿਆਖਿਆਵਾਂ ਨੂੰ ਦਰੁਸਤ ਕਰ ਸਕਦੇ ਹਨ, ਜੋ ਪ੍ਰਬੰਧਕ ਸਰਕਾਰ ਨੇ, ਤੇ ਜਾਂ ਭਾਵੇਂ ਆਪ ਜੱਜਾਂ ਨੇ ਹੀ, ਤਿਆਰ ਕੀਤੀਆਂ ਹਨ। ਜੇਕਰ ਇਸ ਦੇਸ਼ ਵਿੱਚ ਇਹ ਰੋਕ ਮੌਜੂਦ ਨਹੀਂ ਹੈ, ਸਗੋਂ ਸਿਰਿਓਂ ਹੀ ਗ਼ਾਇਬ ਹੈ ਤਾਂ ਅਦਾਲਤਾਂ ਲਈ ਇਹ ਹੋਰ ਵੀ ਜ਼ਰੂਰੀ ਹੋ ਜਾਂਦਾ ਹੈ ਕਿ ਜਦੋਂ ਕੋਈ ਇਹੋ ਜਿਹਾ ਮੁਕੱਦਮਾ ਉਹਨਾਂ ਦੇ ਸਾਮ੍ਹਣੇ ਪੇਸ਼ ਹੁੰਦਾ ਹੈ ਤਾਂ ਉਹ ਜਿੱਥੋਂ ਤਕ ਸੰਭਵ ਹੋਵੇ ਆਪਣੇ ਆਪ ਨੂੰ ਨਿਆਂ-ਪ੍ਰਿਸ਼ਦ ਦੀ ਥਾਂ ਰੱਖ ਕੇ ਸੋਚਣ ਅਤੇ ਉਹਨਾਂ ਦੇ ਧਿਆਨ ਵਿੱਚ ਲਿਆਂਦੇ ਗਏ ਵਿਸ਼ੇਸ਼ ਤੱਥਾਂ ਅਤੇ ਵਿਸ਼ੇਸ਼ ਹਾਲਤਾਂ ਦੀ ਰੋਸ਼ਨੀ ਵਿੱਚ ਰਾਜਧ੍ਰੋਹ ਕਾਨੂੰਨ ਦੇ ਸਾਧਾਰਨ ਨਿਯਮਾਂ ਨੂੰ ਸੋਧੇ ਬਿਨਾਂ ਵੀ ਉਹਨਾਂ ਬਾਰੇ ਵਿਸ਼ਾਲ ਦ੍ਰਿਸ਼ਟੀਕੋਣ ਅਪਣਾਉਣ। ਇਹ ਸਾਧਾਰਨ ਨਿਯਮ ਕੀ ਹਨ ? ਅਸੀਂ ਵਿਦਵਾਨ ਜੱਜ ਦੀ ਉਸ ਵਿਆਖਿਆ ਨੂੰ ਹੀ ਕਾਫੀ ਸਮਝਦੇ ਹਾਂ, ਜੋ ਫੌਜਦਾਰੀ ਕਾਨੂੰਨ ਦੀ ਇਸ ਸ਼ਾਖ ਨਾਲ ਸੰਬੰਧਤ ਹਰ ਕਿਤਾਬ ਵਿੱਚ ਮਿਲ ਜਾਵੇਗੀ।"

"ਰਾਜਧ੍ਰੋਹ ਵਿੱਚ ਸ਼ਬਦਾਂ, ਕੰਮਾਂ, ਜਾਂ ਲਿਖਤਾਂ ਰਾਹੀਂ ਕੀਤੇ ਉਹ ਸਾਰੇ ਕਰਮ ਆ ਜਾਂਦੇ ਹਨ, ਜਿਹਨਾਂ ਨੂੰ ਜਾਣ-ਬੁੱਝ ਕੇ ਰਾਜ ਦੀ ਸ਼ਾਂਤੀ ਭੰਗ ਕਰਨ ਲਈ ਅਤੇ ਭੋਲੇ-ਭਾਲੇ ਲੋਕਾਂ ਨੂੰ ਸਰਕਾਰ ਦੇ ਵਿਰੁੱਧ ਭੜਕਾਉਣ ਲਈ ਸਰ-ਅੰਜਾਮ ਦਿੱਤਾ ਜਾਂਦਾ ਹੈ। ਆਮ ਤੌਰ 'ਤੇ ਰਾਜਧ੍ਰੋਹ ਦੇ ਮਨੋਰਥ ਅਸੰਤੁਸ਼ਟੀ ਅਤੇ ਵਿਦਰੋਹ ਪੈਦਾ ਕਰਨਾ, ਸਰਕਾਰ ਪ੍ਰਤੀ ਵਿਰੋਧ ਨੂੰ ਤਿੱਖਾ ਕਰਨਾ ਅਤੇ ਨਿਆਂ-ਪਾਲਿਕਾ 'ਤੇ ਚਿੱਕੜ ਸੁੱਟਣਾ ਹੁੰਦੇ ਹਨ। ਰਾਜਧ੍ਰੋਹ ਦੀ ਬੁਨਿਆਦੀ ਭਾਵਨਾ ਲੋਕਾਂ ਨੂੰ ਵਿਰੋਧ ਅਤੇ ਵਿਦਰੋਹ ਲਈ ਭੜਕਾਉਣਾ ਹੁੰਦੀ ਹੈ। ਰਾਜਧ੍ਰੋਹ ਦੀ ਵਿਆਖਿਆ ਕ੍ਰਿਆਤਮਕ ਵਿਸ਼ਵਾਸ਼ਘਾਤ ਕਹਿ ਕੇ ਕੀਤੀ ਗਈ ਹੈ ਅਤੇ ਕਾਨੂੰਨ ਉਹਨਾਂ ਸਾਰੇ ਕੰਮਾਂ ਨੂੰ ਰਾਜਧ੍ਰੋਹ ਆਖਦਾ ਹੈ, ਜਿਹਨਾਂ ਦਾ ਮੰਤਵ ਅਸੰਤੁਸ਼ਟੀ ਜਾਂ ਨਫ਼ਰਤ ਨੂੰ ਹਵਾ ਦੇਣਾ, ਜਨਤਕ ਗੜਬੜਾਂ ਮਚਾਉਣਾ, ਗ੍ਰਹਿ-ਯੁੱਧ ਵੱਲ ਤੁਰਨਾ, ਬਾਦਸ਼ਾਹ ਜਾਂ ਸਰਕਾਰ ਦੇ ਕਾਨੂੰਨ ਅਤੇ ਸੰਵਿਧਾਨ ਬਾਰੇ ਅਪਮਾਨਜਨਕ ਬੋਲਣਾ ਤੇ ਉਸਦੇ ਪ੍ਰਤੀ ਲੋਕਾਂ ਵਿੱਚ ਨਫ਼ਰਤ ਜਗਾਉਣੀ ਤੇ ਕੁਲ ਮਿਲਾ ਕੇ ਜਨਤਾ ਨੂੰ ਉਥਲ-ਪੁਥਲ ਲਈ ਪ੍ਰੇਰਿਤ ਕਰਨਾ ਹੁੰਦਾ ਹੈ। (ਨਿਆਂਮੂਰਤੀ ਫਿਜ਼ਗੇਰਾਲਡ "1868 ਵਿੱਚ" 11 ਕੋਕਸ. ਸੀ. ਸੀ. 54, ਪੰਨਾ 'ਤੇ) ਆਸਫ਼ ਅਲੀ ਨੇ ਆਖਿਆ ਕਿ ਦਮਨ ਦੇ ਵਿਰੁੱਧ ਆਵਾਜ਼ ਉਠਾਉਣਾ ਜਾਂ ਜ਼ਿੰਦਾ ਰਹਿਣ ਲਈ ਆਪਣੇ ਬੁਨਿਆਦੀ ਅਧਿਕਾਰਾਂ ਦੀ ਮੰਗ ਕਰਨਾ ਰਾਜਧ੍ਰੋਹ ਨਹੀਂ ਹੁੰਦਾ।

ਅੰਮ੍ਰਿਤਸਰ-ਸੰਧੀ ਦੀ ਸਥਿਤੀ ਬਾਰੇ ਉਸਨੇ ਕਿਹਾ : "ਮੈਂ ਇਸ ਗੱਲ ਨੂੰ ਪੂਰੀ ਤਰ੍ਹਾਂ ਸਪਸ਼ਟ ਕਰਨ ਦਾ ਯਤਨ ਕੀਤਾ ਹੈ ਕਿ ਉਸ ਭਾਸ਼ਨ ਦੇ ਸੰਦਰਭ ਵਿੱਚ ਇਹ ਗੱਲ ਸ਼ੀਸ਼ੇ ਵਾਂਗ ਸਾਫ਼ ਹੈ ਕਿ ਸ੍ਰੀ ਛੋਤੇਦਾਰ ਨੇ ਇਕ ਇਤਿਹਾਸ ਸੰਬੰਧੀ ਵਾਦ-ਵਿਵਾਦ ਸ਼ੁਰੂ ਕੀਤਾ ਸੀ ਅਤੇ ਉਸ ਭਾਸ਼ਨ ਵਿੱਚ ਜੋ ਭਰਪੂਰ ਹਵਾਲੇ ਅੰਮ੍ਰਿਤਸਰ-ਸੰਧੀ, ਉਸਦੇ

ਜਨਮ ਅਤੇ ਉਸ ਤੋਂ ਨਿਕੱਲੇ ਸਿੱਟਿਆਂ ਬਾਰੇ ਦਿੱਤੇ ਗਏ ਹਨ, ਉਸ ਅਸਲ ਵਿੱਚ ਸ੍ਰੀ ਛੋਤੇਦਾਰ ਦੀ ਦਲੀਲ ਦਾ ਜਵਾਬ ਹਨ, ਹੋਰ ਕੁੱਝ ਨਹੀਂ ਹਨ। ਇਸ ਵਾਦ-ਵਿਵਾਦ ਨੇ ਇਹੋ ਜਿਹੇ ਭਾਸ਼ਨ ਲਈ ਮੌਕਾ ਪੈਦਾ ਕਰ ਦਿੱਤਾ ਸੀ, ਨਹੀਂ ਤਾਂ ਮੈਨੂੰ ਪੂਰਨ ਵਿਸ਼ਵਾਸ਼ ਹੈ ਕਿ ਬੁਲਾਰੇ ਨੇ ਅੰਮ੍ਰਿਤਸਰ-ਸੰਧੀ ਦੇ ਸਿਰੇ ਚੜ੍ਹਣ ਤੋਂ ਪਹਿਲਾਂ ਦੇ ਇਤਿਹਾਸਕ ਵੇਰਵੇ ਇਸ ਵਿਸਥਾਰ ਨਾਲ ਕਦੀ ਨਾ ਛੋਹੇ ਹੁੰਦੇ।"

ਉਸਨੇ ਸੀ. ਆਈ. ਡੀ. ਦੇ ਅਫ਼ਸਰਾਂ ਵਲੋਂ ਕੀਤੇ ਭਾਸ਼ਨਾਂ ਦੇ ਅਨੁਵਾਦ ਦੀ ਅਸ਼ੁੱਧਤਾ ਬਾਰੇ ਵੀ ਭਰਪੂਰ ਟੀਕਾ-ਟਿੱਪਣੀ ਕੀਤੀ। "ਤੁਹਾਨੂੰ ਸ਼ਾਇਦ ਯਾਦ ਹੋਵੇਗਾ ਕਿ ਉਰਦੂ ਵਿੱਚ ਦਿੱਤੇ ਇਕ ਭਾਸ਼ਨ ਨੂੰ ਛੱਡ ਕੇ, ਸਾਰੇ ਦੇ ਸਾਰੇ ਭਾਸ਼ਨ ਕਸ਼ਮੀਰੀ ਵਿੱਚ ਦਿੱਤੇ ਗਏ ਸਨ। ਇਹਨਾਂ ਭਾਸ਼ਨਾਂ ਨੂੰ ਉਰਦੂ ਵਿੱਚ ਨੋਟ ਕੀਤਾ ਗਿਆ ਸੀ, ਕਸ਼ਮੀਰੀ ਵਿੱਚ ਨਹੀਂ। ਮੈਂ ਪਹਿਲਾਂ ਵੀ ਵਿਖਾ ਚੁੱਕਾ ਹਾਂ ਕਿ ਉਰਦੂ ਵਿੱਚ ਨੋਟ ਕੀਤੇ ਗਏ ਭਾਸ਼ਨਾਂ ਵਿੱਚ ਕਈ ਥਾਵਾਂ ਤੇ ਖੱਪੇ ਹਨ, ਜਿਹੜੇ ਉਹਨਾਂ ਮਗਰੋਂ ਆਪਣੀ ਯਾਦ-ਦਾਸ਼ਤ ਤੋਂ ਜਾਂ ਇਕ ਦੂਜੇ ਨੂੰ ਪੁੱਛ ਕੇ ਭਰਨੇ ਸਨ। ਇਹਨਾਂ ਰਿਪੋਰਟਰਾਂ ਨੂੰ ਯਕੀਨੀ ਤੌਰ 'ਤੇ ਨਹੀਂ ਪਤਾ ਕਿ ਉਹ ਕੀ ਲਿਖੀ ਬੈਠੇ ਹਨ। ਉਹਨਾਂ ਬੜੀ ਕਾਹਲੀ-ਕਾਹਲੀ ਇਹ ਸਮਝੋਂ ਬਾਹਰ ਦੇ ਅਣਜੋੜ ਨੋਟ ਲਏ ਹਨ। ਕੁੱਝ ਵਾਕ ਦੂਜੇ ਵਾਕਾਂ ਦੇ ਨਾਲ ਮੇਲ ਖਾਂਦੇ ਨਜ਼ਰ ਨਹੀਂ ਆਉਂਦੇ। ਇਹਨਾਂ ਰਿਪੋਰਟਾਂ ਦੇ ਅੰਦਰ ਹੀ ਇਸ ਗੱਲ ਦੇ ਸਬੂਤ ਮੌਜੂਦ ਹਨ। ਉਹਨਾਂ ਕਸ਼ਮੀਰੀ ਵਿੱਚ ਦਿੱਤੇ ਇਹਨਾਂ ਭਾਸ਼ਨਾਂ ਦੇ ਸੰਭਵ ਅੱਖਰ-ਅੱਖਰ ਦਾ ਅਨੁਵਾਦ ਨੋਟ ਵੀ ਨਹੀਂ ਕੀਤਾ। ਨਾਲੇ ਜਨਾਬ ! ਅਸਾਨੂੰ ਇਸ ਹਕੀਕਤ ਨੂੰ ਨਜ਼ਰ ਅੰਦਾਜ਼ ਨਹੀਂ ਕਰਨਾ ਚਾਹੀਦਾ ਕਿ ਜਦੋਂ ਅਸੀਂ ਇਕ ਭਾਸ਼ਾ ਦਾ ਦੂਜੀ ਭਾਸ਼ਾ ਵਿਚ ਅਨੁਵਾਦ ਕਰਦੇ ਹਾਂ, ਤਾਂ ਅਸਲ ਭਾਸ਼ਾ ਦੀ ਮੂਲ ਭਾਵਨਾ ਨੂੰ ਇੰਨ-ਬਿੰਨ ਬਿਆਨ ਕਰਨਾ ਬਹੁਤ ਔਖਾ ਹੁੰਦਾ ਹੈ, ਕਿਉਂਕਿ ਹਰ ਭਾਸ਼ਾ ਦੀ ਆਪਣੀ ਬਣਤਰ, ਆਪਣਾ ਮੁਹਾਵਰਾ, ਆਪਣੇ ਖ਼ੂਬਸੂਰਤ ਅਰਥ-ਰੂਪ ਅਤੇ ਆਪਣੀਆਂ ਰਮਜ਼ਾਂ ਹੁੰਦੀਆਂ ਹਨ। ਜਦੋਂ ਅਸੀਂ ਕਿਸੇ ਬੁਲਾਰੇ ਵਲੋਂ ਦਿੱਤੇ ਜਾ ਰਹੇ ਭਾਸ਼ਨ ਦਾ ਅਨੁਵਾਦ ਕਰ ਰਹੇ ਹੁੰਦੇ ਹਾਂ, ਉਦੋਂ ਇਹ ਕੰਮ ਹੋਰ ਵੀ ਔਖਾ ਹੋ ਜਾਂਦਾ ਹੈ। ਭਾਸ਼ਨ ਦੇ ਸਹੀ ਰੂਪ, ਸਹੀ ਸ਼ਬਦਾਂ ਅਤੇ ਵਾਕਾਂ ਨੂੰ ਨਿਪੁੰਨਤਾ ਨਾਲ ਨੋਟ ਕਰਨਾ ਅਸੰਭਵ ਹੁੰਦਾ ਹੈ।"

ਅਨੁਵਾਦਕਾਂ ਦੀ ਸਮਰਥਾ ਬਾਰੇ ਉਸਨੇ ਆਖਿਆ : "ਹੁਣ ਜਨਾਬ ! ਤੁਸੀਂ ਇਹਨਾਂ ਸੀ. ਆਈ. ਡੀ. ਦੇ ਰਿਪੋਰਟਰਾਂ ਦੀ ਤਾਲੀਮ ਅਤੇ ਤਜਰਬੇ 'ਤੇ ਵੀ ਵਿਚਾਰ ਕਰਨੀ ਹੈ। ਇਹਨਾਂ ਚੋਂ ਇਕ ਬੀ. ਏ. ਪਾਸ ਹੈ ਤੇ ਦੂਜਾ ਬੀ. ਏ. ਪਾਸ ਵੀ ਨਹੀਂ ਹੈ। ਦੋਵਾਂ ਨੇ ਬਿਆਨ ਦਿੱਤਾ ਹੈ ਕਿ ਉਹਨਾਂ ਕਦੀ ਕਸ਼ਮੀਰੀ ਤੋਂ ਉਰਦੂ ਵਿਚ ਅਨੁਵਾਦ ਕਰਨ ਦੀ ਸਿਖਲਾਈ ਪ੍ਰਾਪਤ ਨਹੀਂ ਕੀਤੀ। ਰਿਪੋਰਟ ਲਿਖਣ ਬਾਰੇ ਉਹਨਾਂ ਦੀ ਸਮਰਥਾ ਕੁੱਝ ਵੀ ਹੋਵੇ, ਉਹਨਾਂ ਲਈ ਮੂਲ ਦਾ ਪ੍ਰਭਾਵ ਪੁਨਰ-ਅੰਕਿਤ ਕਰਨਾ ਅੰਸਭਵ ਹੈ। ਇਸ ਵਿੱਚ ਬੜਾ ਭਾਰੀ ਸੰਦੇਹ ਹੈ ਕਿ ਜੋ ਸ਼ਬਦ ਅਤੇ ਵਾਕ ਬੁਲਾਰੇ ਨੇ ਉਚਾਰੇ ਸਨ, ਉਹਨਾਂ ਨੂੰ ਤੋੜ-ਮਰੋੜ ਕੇ ਜਾਂ ਗਲਤ-ਬਿਆਨੀ ਰਾਹੀਂ ਰਿਪੋਰਟ ਵਿੱਚ ਰਲਾ ਕੇ ਪੇਸ਼ ਕੀਤਾ ਗਿਆ ਹੋਵੇ। ਉਹੋ ਵਾਕ ਤੇ ਸ਼ਬਦ ਇਸ ਮੁਕੱਦਮੇ ਵਿਚ ਇਲਜ਼ਾਮ ਦਾ ਆਧਾਰ ਬਣਾਏ ਗਏ ਹਨ।"

ਜੋ ਕੁੱਝ ਸ਼ੇਖ਼ ਨੇ ਆਖਿਆ ਸੀ, ਉਸਨੂੰ ਉਚਿਤ ਸਿੱਧ ਕਰਦਿਆਂ ਆਸਫ਼ ਅਲੀ ਨੇ ਬੇਨਤੀ ਕੀਤੀ : "ਮੁਲਜ਼ਿਮ ਨੇ ਲਗਭਗ ਉਸੇ ਢੰਗ ਅਤੇ ਉਸੇ ਭਾਵਨਾ ਨਾਲ ਲੋਕਾਂ ਦੀ ਗਰੀਬੀ ਅਤੇ ਬਦਹਾਲੀ ਦੀ ਗੱਲ ਕੀਤੀ ਹੈ, ਜਿਸ ਢੰਗ ਅਤੇ ਭਾਵਨਾ ਨਾਲ ਉੱਪਰ ਦਿੱਤੇ ਬਿਆਨ ਵਿੱਚ ਮਹਾਰਾਜਾ ਸਾਹਿਬ ਨੇ ਕੀਤੀ ਹੈ। ਉਸਦਾ ਇਹ ਆਖਣਾ ਬਿਲਕੁਲ ਸਹੀ ਹੈ ਕਿ ਰਿਆਸਤ ਦੀ ਜਨਤਾ ਗ਼ੁਲਾਮਾਂ ਦੀ ਗ਼ੁਲਾਮ ਹੈ। ਇਸ ਵਿੱਚ ਨਾ ਕੁੱਝ ਗ਼ਲਤ ਹੈ ਤੇ ਨਾ ਰਾਜਧ੍ਰੋਹੀ।

ਸਪਸ਼ਟ ਹੈ ਕਿ ਬੁਲਾਰੇ ਦਾ ਇਸ ਤੋਂ ਇਹ ਭਾਵ ਹੈ ਕਿ ਜਨਤਾ ਤਾਂ ਗਰੀਬੀ ਦੀ ਚੱਕੀ ਵਿੱਚ ਪਿਸ ਰਹੀ ਹੈ, ਪਰ ਰਾਜ-ਪ੍ਰਬੰਧ ਉਹ ਕੁੱਝ ਨਹੀਂ ਕਰ ਰਿਹਾ ਹੈ ਜੋ ਇਸਨੂੰ ਜਨਤਾ ਲਈ ਕਰਨਾ ਚਾਹੀਦਾ ਹੈ।"

ਆਸਫ਼ ਅਲੀ ਨੇ ਅਦਾਲਤ ਨੂੰ ਚਿਤਾਵਨੀ ਦਿੱਤੀ ਕਿ ਜੇਕਰ ਇਹੋ ਜਿਹੇ ਕਾਨੂੰਨ ਦੇ ਅਧੀਨ ਸ਼ੇਖ਼ ਵਰਗੇ ਨੇਤਾ ਨੂੰ ਦੋਸ਼ੀ ਕਰਾਰ ਦਿੱਤਾ ਗਿਆ, ਤਾਂ ਇਸਦੇ ਸਿੱਟੇ ਚੰਗੇ ਨਹੀਂ ਨਿਕਲਣਗੇ। ਉਸਨੇ ਕਿਹਾ : "ਅੰਤ ਵਿੱਚ, ਮੈਂ ਇਹ ਬੇਨਤੀ ਕਰਦਾ ਹਾਂ ਕਿ ਮੈਂ ਜੋ ਕੁੱਝ ਆਪਣੀ ਪੂਰੀ ਜ਼ਿੰਮੇਦਾਰੀ ਅਤੇ ਗੰਭੀਰਤਾ ਨਾਲ ਆਖਣ ਲੱਗਾ ਹਾਂ, ਉਸਨੂੰ ਜ਼ਰੂਰ ਧਿਆਨ ਵਿੱਚ ਰੱਖਣਾ। ਜਿਥੋਂ ਤਕ ਕਾਨੂੰਨ ਦਾ ਸੰਬੰਧ ਹੈ, ਰਾਜਧ੍ਰੋਹ ਇਕ ਬਹੁ-ਦਿਸ਼ਾਵੀ ਜੁਰਮ ਹੈ, ਪਰ ਇਸ ਧਾਰਾ ਅਧੀਨ ਲੋਕਪ੍ਰਿਯ ਸ਼ਖ਼ਸੀਅਤਾਂ ਬਾਰੇ ਵਿਚਾਰ ਕਰਨੀ ਬੜੀ ਖ਼ਤਰਨਾਕ ਹੁੰਦੀ ਹੈ। ਜਿੰਨੀ ਵਾਰੀ ਵੀ ਤੁਸੀਂ ਇਹਨਾਂ ਸ਼ਖ਼ਸੀਅਤਾਂ ਨੂੰ ਇਸ ਧਾਰਾ ਦੇ ਅਧੀਨ ਲਿਆਉਂਦੇ ਹੋ, ਓਨੀ ਵਾਰੀ ਹੀ ਤੁਸੀਂ ਬੀਮਾਰੀ ਦਾ ਇਲਾਜ ਕਰਨ ਦੀ ਥਾਂ 'ਤੇ ਇਸਦੇ ਦਿਸਹੱਦੇ ਮੋਕਲੇ ਕਰ ਦਿੰਦੇ ਹੋ, ਕਿਉਂਕਿ ਲੋਕਪ੍ਰਿਯ ਸ਼ਖ਼ਸੀਅਤਾਂ ਨੂੰ ਸਜ਼ਾ ਦੇਣ ਨਾਲ ਦੂਰਰਸ ਸਿੱਟਿਆਂ ਵਾਲੇ ਅੰਦੋਲਨਾਂ ਦਾ ਜਨਮ ਹੁੰਦਾ ਹੈ। 1942 ਵਿੱਚ, ਕਾਂਗਰਸ ਵਰਕਿੰਗ ਕਮੇਟੀ ਦੇ ਮੈਂਬਰਾਂ ਦੀ ਗ੍ਰਿਫ਼ਤਾਰੀ ਤੋਂ ਮਗਰੋਂ ਤੁਸੀਂ ਵੇਖਿਆ ਹੋਵੇਗਾ ਕਿ ਜਿਹਨਾਂ ਥਾਵਾਂ 'ਤੇ ਬਿਲਕੁਲ ਆਸ ਨਹੀਂ ਸੀ, ਉਹਨਾਂ ਥਾਵਾਂ, ਜਿਵੇਂ ਸਰਬਜਨਿਕ ਸਥਾਨ, ਸਰਕਾਰੀ ਇਮਾਰਤਾਂ, ਰੇਲ ਗੱਡੀਆਂ, ਪ੍ਰੈੱਸ ਦੇ ਕਮਰਿਆਂ, ਇਥੋਂ ਤਕ ਕਿ ਜੇਲ੍ਹਾਂ ਦੀਆਂ ਕੋਠੜੀਆਂ ਅਤੇ ਸਕੂਲਾਂ ਦੀਆਂ ਕੰਧਾਂ ਤਕ 'ਤੇ 'ਭਾਰਤ ਛੱਡੋ' ਲਿਖਿਆ ਗਿਆ ਸੀ। ਲੋਕਪ੍ਰਿਯ ਸ਼ਖ਼ਸੀਅਤਾਂ ਨੂੰ ਕੈਦ ਕਰਨਾ ਔਖਾ ਨਹੀਂ ਪਰ ਲੱਗੀ ਅੱਗ ਨੂੰ ਬੁਝਾਉਣਾ ਬਹੁਤ ਔਖਾ ਹੈ। ਇਹੋ ਜਿਹੀਆਂ ਸਜ਼ਾਵਾਂ ਜਨਤਾ ਦੇ ਮਨ ਵਿੱਚ ਸੁਲਗਦੀਆਂ ਰਹਿੰਦੀਆਂ ਹਨ। ਸ਼ੇਖ ਅਬਦੁੱਲਾ ਨੂੰ ਸਜ਼ਾ ਸੁਣਾਉਣ ਤੋਂ ਪਹਿਲਾਂ ਇਹਨਾਂ ਸਵਾਲਾਂ ਬਾਰੇ ਗੰਭੀਰਤਾ ਨਾਲ ਵਿਚਾਰ ਕਰ ਲੈਣੀ ਅਤੇ ਇਹਨਾਂ ਨੂੰ ਆਪਣੀ ਮਹਾਨ ਜ਼ਿੰਮੇਦਾਰੀ ਦੀ ਤਕੱੜੀ 'ਤੇ ਤੋਲ ਲੈਣਾ ਕਿਉਂਕਿ ਇਸ ਤੋਂ ਮਾੜੇ ਸਿੱਟੇ ਨਿਕਲਣਾ ਸੁਭਾਵਕ ਹੈ। ਸਜ਼ਾ ਸੁਣਾਉਣ ਦੀ ਗਲਤੀ ਸ਼ਾਇਦ ਅਖੌਤੀ ਭਾਸ਼ਨਾਂ ਨਾਲ ਕੀਤੀ ਗਈ ਸ਼ੈਤਾਨੀ ਜਾਂ ਮੁਲਜ਼ਿਮ ਦੀ ਗ੍ਰਿਫ਼ਤਾਰੀ ਪਿੱਛੇ ਲੁਕੀ ਸ਼ਰਾਰਤ ਨਾਲੋਂ ਵੱਡੀ ਸ਼ੈਤਾਨੀ ਹੋਵੇਗੀ। ਜੋ ਇਲਾਜ ਤੁਹਾਡੇ ਪਾਸੋਂ ਮੰਗਿਆ ਗਿਆ ਹੈ, ਉਹ ਬਿਮਾਰੀ ਨਾਲੋਂ ਵੀ ਭੈੜਾ ਇਲਾਜ ਹੈ। ਦੋਸ਼ੀਆਂ ਦਾ ਘੇਰਾ ਨਾ ਪੈਣ ਦਿਓ, ਕਿਉਂਕਿ ਜਦੋਂ ਵੀ ਤੁਸੀਂ ਮੁਲਜ਼ਿਮ ਜਿਹੇ ਲੋਕਪ੍ਰਿਯ ਇਨਸਾਨ ਨੂੰ ਸਜ਼ਾ ਸੁਣਾਵੋਗੇ, ਉਹ ਮੰਤਵ ਅੱਗੇ ਤੁਰੇਗਾ, ਜਿਸਦੇ ਲਈ ਇਹ ਸਜ਼ਾਵਾਂ ਦਿੱਤੀਆਂ ਜਾ ਰਹੀਆਂ ਹਨ। ਜਦੋਂ ਤੁਸੀਂ ਕਿਸੇ ਅਜਿਹੇ ਵਿਅਕਤੀ ਨੂੰ ਗ੍ਰਿਫ਼ਤਾਰ ਕਰਕੇ ਸਜ਼ਾ ਸੁਣਾਉਂਦੇ ਹੋ,

ਤਾਂ ਹਾਕਿਮ ਅਤੇ ਮਹਿਕੂਮਾਂ ਵਿਚਕਾਰ ਸੁਲਹ-ਸਫ਼ਾਈ ਦੀਆਂ ਸਾਰੀਆਂ ਸੰਭਾਵਨਾਵਾਂ ਖ਼ਤਮ ਹੋ ਜਾਂਦੀਆਂ ਹਨ। ਲੋਕਾਂ ਨੂੰ ਇਹ ਸੋਚਣ 'ਤੇ ਮਜਬੂਰ ਨਾ ਕਰੋ ਕਿ ਉਹਨਾਂ ਦੇ ਨੇਤਾਵਾਂ ਵੱਲੋਂ ਉਹਨਾਂ ਦੇ ਹੱਕ ਵਿੱਚ ਆਵਾਜ਼ ਉਠਾਉਣ ਦਾ ਇਕੋ ਇਕ ਅਰਥ ਹੈ — ਦੋਸ਼ੀ ਕਰਾਰ ਪਾਉਣਾ, ਸਜ਼ਾਵਾਂ ਭੁਗਤਣੀਆਂ, ਮੁਸੀਬਤਾਂ ਅਤੇ ਮੰਦਭਾਗੀ ਨੂੰ ਸੱਦਾ ਦੇਣਾ। ਉਹਨਾਂ ਨੂੰ ਮਹਿਸੂਸ ਕਰਨ ਦੇਵੋ ਕਿ ਰਾਜਾ ਆਪਣੀ ਪਰਜਾ ਲਈ ਹੁੰਦਾ ਹੈ ਅਤੇ ਉਹ ਆਪਣੀ ਪਰਜਾ ਦੀਆਂ ਭਾਵਨਾਵਾਂ ਤੇ ਆਕਾਂਖਿਆਵਾਂ ਪ੍ਰਤੀ ਪੂਰੀ ਤਰ੍ਹਾਂ ਚੇਤੰਨ ਹੈ। ਨਾਲੇ ਅਜਿਹਾ ਕੌਣ ਹੈ ਜੋ ਇਹ ਕਹਿ ਸਕੇ ਕਿ 'ਮੈਂ ਏਨਾ ਉੱਤੇ ਉੱਠ ਚੁੱਕਾ ਹਾਂ ਕਿ ਮੈਂ ਆਪਣੀ ਪਰਜਾ ਵਲੋਂ ਕੀਤੀ ਗਈ ਕਿਸੇ ਭੁੱਲ ਨੂੰ ਵੀ ਨਜ਼ਰ-ਅੰਦਾਜ਼ ਕਰ ਸਕਦਾ ਹਾਂ।'

ਇਸ ਸੰਕਟ ਨੂੰ ਨਜਿੱਠਣ ਦਾ ਇਹੋ ਇੱਕ ਤਰੀਕਾ ਹੈ। ਇੱਕ ਬੰਦੇ ਨੂੰ ਸਜ਼ਾ ਸੁਣਾ ਦੇਣ ਨਾਲ ਇਹ ਸਮੱਸਿਆ ਹੱਲ ਨਹੀਂ ਹੋਣ ਲੱਗੀ, ਸਗੋਂ ਇਹ ਦਵਾਈ ਬਿਮਾਰੀ ਨਾਲੋਂ ਵੀ ਭੈੜੀ ਸਾਬਤ ਹੋਵੇਗੀ। ਇਸਦੇ ਨਾਲ ਹਜ਼ਾਰਾਂ-ਹਜ਼ਾਰਾਂ ਲੋਕੀ ਰੋਸ, ਉਦਾਸੀ ਅਤੇ ਅਸਹਿਯੋਗ ਦੇ ਜੰਗਲ ਵੱਲ ਨੂੰ ਤੁਰ ਪੈਣਗੇ। ਇਸਦੇ ਨਾਲ ਦੋਸ਼ੀਆਂ ਦਾ ਇਕ ਅਜਿਹਾ ਘੇਰਾ ਤਿਆਰ ਹੋ ਜਾਵੇਗਾ, ਜਿਸਨੂੰ ਆਪਣੀ ਝੂਠੀ ਪ੍ਰਤਿਸ਼ਠਾ ਛੱਡੇ ਬਗੈਰ ਤੇ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਨੈਤਿਕਤਾ ਵੱਲੋਂ ਅਤੇ ਕਾਨੂੰਨ ਵੱਲੋਂ ਇਨਸਾਨਾਂ ਦੇ ਬੁਨਿਆਦੀ ਅਧਿਕਾਰ ਆਖ ਕੇ ਪ੍ਰਵਾਨ ਕੀਤੀ ਲੋਕ-ਰਾਏ ਨੂੰ ਮੰਨੇ ਬਗੈਰ ਤੋੜਿਆ ਨਹੀਂ ਜਾ ਸਕੇਗਾ। ਇਹ ਲੋਕ-ਰਾਏ ਹੀ ਕਿਸੇ ਜ਼ਿੰਮੇਦਾਰ ਸਰਕਾਰ ਦੀ ਪੂਰਨ ਪ੍ਰਤਿਨਿਧਤਾ ਕਰਨ ਵਾਲੇ ਕ੍ਰਿਆਸ਼ੀਲ ਸੰਵਿਧਾਨ ਦਾ ਆਧਾਰ ਬਣਦੀ ਹੈ ਅਤੇ 'ਨਵੇਂ ਕਸ਼ਮੀਰ' ਲਈ ਉਲੀਕਿਆ ਇਹੋ ਜਿਹਾ ਸੰਵਿਧਾਨ ਹੀ ਜੰਮੂ ਅਤੇ ਕਸ਼ਮੀਰ ਦੀਆਂ ਲੁੰਜੀਆਂ ਰੋਕਾਂ ਅਤੇ ਗਲਘੋਟੂ ਕਬਜ਼ੇ ਤੋਂ ਮੁਕਤੀ ਦਾ ਆਖ਼ਰੀ ਸਹਾਰਾ ਹੈ।"

ਸਹਾਇਕ ਐਡਵੋਕੇਟ ਜਨਰਲ ਦੇ ਭਾਸ਼ਨ ਦੇ ਜਵਾਬ ਵਿੱਚ ਆਸਫ਼ ਅਲੀ ਨੇ ਆਖਿਆ :

"ਜਾਪਦਾ ਹੈ ਕਿ ਵਿਦਵਾਨ ਸਹਾਇਕ ਐਡਵੋਕੇਟ ਜਨਰਲ ਦੀ ਪਰਜਾਤੰਤਰ ਅਤੇ ਜ਼ਿੰਮੇਦਾਰ ਸਰਕਾਰ ਬਾਰੇ ਬੜੀ ਮਾੜੀ ਧਾਰਨਾ ਹੈ ਤੇ ਉਹ ਇਹਨਾਂ ਦੋਵਾਂ ਦਾ ਮਜ਼ਾਕ ਉਡਾਉਣ ਲਈ ਜਿਸ ਹੱਦ ਤਕ ਗਿਆ ਹੈ ਤੇ ਉਸਨੇ ਜਿਸ ਮਜ਼ਾਕੀਆ ਅੰਦਾਜ਼ ਵਿੱਚ ਇਹ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਜੁਆਬਦੇਹ ਸਰਕਾਰ ਕਿਤੇ ਤਰ੍ਹਾਂ ਵੀ ਤਾਨਾਸ਼ਾਹੀ ਨਾਲੋਂ ਚੰਗੀ ਨਹੀਂ ਹੈ, ਉਸਤੋਂ ਇਹ ਪਤਾ ਲੱਗਦਾ ਹੈ ਕਿ ਉਹ ਪਰਜਾਤੰਤਰ ਦੇ ਸੰਵਿਧਾਨਕ ਸਿਧਾਂਤ ਦੇ ਬੁਨਿਆਦੀ ਨੁਕਤੇ ਤੋਂ ਹੀ ਪੂਰੀ ਤਰ੍ਹਾਂ ਅਣਜਾਨ ਹੈ। ਆਪਣੀ ਗੱਲ ਨੂੰ ਲਮਕਾ ਕੇ ਉਹ ਇਥੋਂ ਤੱਕ ਆਖ ਗਿਆ ਕਿ ਪਰਜਾਤੰਤਰ ਦੀ ਸਰਕਾਰ ਵਿੱਚ ਕੁੱਝ ਗਿਣੇ-ਚੁਣੇ ਤਾਕਤ ਲਈ ਤਰਸਦੇ ਬੰਦੇ ਹੁੰਦੇ ਹਨ ਜੋ ਪਰਜਾਤੰਤਰਾਤਮਕ ਚੋਣ-ਪ੍ਰਣਾਲੀ ਦਾ ਲਾਭ ਉਠਾਉਣਾ ਲੋਚਦੇ ਹਨ। ਉਸਨੂੰ ਇਸ ਦਲੀਲ ਵਿੱਚ ਕੋਈ ਵਜ਼ਨ ਨਜ਼ਰ ਨਹੀਂ ਆਇਆ ਕਿ ਬਹੁਮਤ ਅਲਪਮਤ ਨਾਲੋਂ ਜ਼ਿਆਦਾ ਸਿਆਣਾ ਹੁੰਦਾ ਹੈ। ਮੇਰੇ ਲਈ ਇਹ ਉਚਿਤ ਨਹੀਂ ਹੋਵੇਗਾ ਕਿ ਮੈਂ ਸਹਾਇਕ ਐਡਵੋਕੇਟ ਜਨਰਲ ਨੂੰ ਸੰਵਿਧਾਨਕ ਕਾਨੂੰਨ ਦਾ ਪਾਠ ਪੜ੍ਹ ਕੇ ਸੁਣਾਵਾਂ ਤੇ ਇਹ ਸਾਬਤ ਕਰਾਂ ਕਿ ਬਹੁਮਤ ਦਾ ਜਨਮ ਸਿੱਧ

ਅਧਿਕਾਰ ਅਕੱਟ ਹੁੰਦਾ ਹੈ ਅਤੇ ਇੱਕ ਜਾਂ ਇੱਕ ਤੋਂ ਵੱਧ ਬੰਦਿਆਂ ਦੀ ਅਲਪਮਤ ਸਰਕਾਰ ਵਿਰੁੱਧ ਕ੍ਰਾਂਤੀਕਾਰੀ ਤਰਥੱਲੀ ਦਾ ਡਰ ਹੀ ਪਰਜਾਤੰਤਰ, ਸੁਰਖਿਅਤ ਅਤੇ ਪਾਇਦਾਰ ਸਰਕਾਰ ਦਾ ਆਧਾਰ ਹੁੰਦਾ ਹੈ।"

ਸਹਾਇਕ ਐਡਵੋਕੇਟ ਜਨਰਲ ਨੇ ਜੋ ਹਵਾਲੇ ਪੇਸ਼ ਕਰਕੇ ਅੰਮ੍ਰਿਤਸਰ-ਸੰਧੀ ਅਧੀਨ ਕਸ਼ਮੀਰ ਦੀ ਖਰੀਦ ਨੂੰ ਉਚਿਤ ਦੱਸਿਆ ਸੀ, ਉਸਦੇ ਜਵਾਬ ਵਿੱਚ ਆਸਫ਼ ਅਲੀ ਨੇ ਆਖਿਆ : "ਇਸ ਤੋਂ ਮਗਰੋਂ ਸਹਾਇਕ ਐਡਵੋਕੇਟ ਜਨਰਲ ਆਪਣੀ ਸਮਝ ਅਨੁਸਾਰ ਅਜੋਕੇ ਅੰਤਰ-ਰਾਸ਼ਟਰੀ ਕਾਨੂੰਨ ਦੇ ਸਿਧਾਂਤਾਂ ਦੇ ਨਿਰੂਪਣ ਵੱਲ ਨੂੰ ਤੁਰ ਪਿਆ ਅਤੇ ਅਦਾਲਤ ਦੇ ਇਸ਼ਾਰਿਆਂ ਦੇ ਬਾਵਜੂਦ ਅੱਧਾ ਘੰਟਾ ਜਾਂ ਸ਼ਾਇਦ ਇਸ ਤੋਂ ਵੀ ਵੱਧ ਸਮੇਂ ਤਕ ਹਿਸਟੋਰੀਅਨ ਦੀ 'ਹਿਸਟਰੀ ਆਫ਼ ਵਰਲਡ' ਅਤੇ ਹਾਲ ਦੀ 'ਅੰਤਰ-ਰਾਸ਼ਟਰੀ ਕਾਨੂੰਨ' ਪੜ੍ਹ ਕੇ ਸੁਣਾਉਂਦਾ ਰਿਹਾ। ਆਪਣੀ ਇਸ ਦਲੀਲ ਦੇ ਸਮਰਥਨ ਵਿੱਚ ਕਿ ਇਲਾਕੇ ਖਰੀਦੇ ਜਾ ਸਕਦੇ ਹਨ ਜਾ ਉਹਨਾਂ 'ਤੇ ਕਬਜ਼ਾ ਕੀਤਾ ਜਾ ਸਕਦਾ ਹੈ, ਉਹ 1803 ਵਿੱਚ ਅਮਰੀਕਾ ਵਲੋਂ ਫਲੋਰਿਡਾ ਦੀ ਖ਼ਰੀਦ, 1867 ਵਿੱਚ ਰੂਸ ਵਲੋਂ ਅਲਾਸਕਾ ਦੀ ਖ਼ਰੀਦ ਅਤੇ ਸਪੇਨ ਵਲੋਂ ਇੰਗਲੈਂਡ ਨੂੰ ਬੰਬਈ ਦੇ ਹੱਥ-ਅੰਤਰਣ ਆਦਿ ਦੇ ਇਤਿਹਾਸ, ਨੂੰ ਘੋਖਦਾ ਰਿਹਾ। ਉਸਨੇ ਇੰਗਲੈਂਡ ਵੱਲੋਂ ਅਮਰੀਕਾ ਨੂੰ ਪਿਛੇ ਜਿਹੇ ਸਥਾਨ-ਅੰਤਰਿਤ ਕੀਤੇ ਕੁਝ ਫੌਜੀ ਟਿਕਾਣਿਆਂ ਦਾ ਹਵਾਲਾ ਵੀ ਦਿੱਤਾ। ਪਰ ਉਸਨੇ ਖ਼ਰੀਦ ਰਾਹੀਂ ਕਿਸੇ ਇਲਾਕੇ ਦੀ ਪ੍ਰਾਪਤੀ ਅਤੇ ਕੁੱਝ ਅੰਤਰ-ਰਾਸ਼ਟਰੀ ਮੰਤਵਾਂ ਕਰਕੇ ਕਿਸੇ ਇਲਾਕੇ ਦੀ ਸਪੁਰਦਗੀ ਅਤੇ ਕਿਸੇ ਹੜਪ ਕਰਨ ਵਾਲੇ ਵੱਲੋਂ ਸਲਤਨਤ ਦੀ ਵਿਕ੍ਰੀ ਦੇ ਅੰਤਰ ਨੂੰ ਸਮਝਣ ਦੀ ਰਤਾ ਵੀ ਕੋਸ਼ਿਸ਼ ਨਹੀਂ ਕੀਤੀ।"

"ਅੱਗੇ ਚੱਲ ਕੇ ਉਸਨੇ ਦਾਅਵਾ ਕੀਤਾ ਸੀ ਕਿ ਜਿੱਤ ਦਾ ਅਧਿਕਾਰ ਜਿੱਤੇ ਹੋਏ ਇਲਾਕੇ ਦੇ ਲੋਕਾਂ ਦੀਆਂ ਇੱਛਾਵਾਂ ਦੀ ਸ਼ਨਾਖ਼ਤ ਨੂੰ ਤਸਲੀਮ ਨਹੀਂ ਕਰਦਾ ਆਦਿ-ਆਦਿ। ਅਜਿਹਾ ਕਰਨ ਨਾਲ ਉਹ ਅੰਮ੍ਰਿਤਸਰ-ਸੰਧੀ ਦੇ ਨਾਂ ਨਾਲ ਜਾਣੇ ਜਾਂਦੇ ਕਸ਼ਮੀਰ ਦੇ ਵਿਕ੍ਰੀ-ਦਸਤਾਵੇਜ਼ ਦੀ ਉਚਿਤਤਾ ਵੀ ਸਿੱਧ ਕਰੀ ਜਾ ਰਿਹਾ ਸੀ ਤੇ ਇਸਨੂੰ ਜਿੱਤੇ ਹੋਏ ਇਲਾਕੇ ਦਾ ਰਾਜ ਵੀ ਆਖੀ ਜਾ ਰਿਹਾ ਸੀ। ਇਸ ਸਭ ਕੁਝ ਦਾ ਅਰਥ ਇਹ ਸਿੱਧ ਕਰਨਾ ਸੀ ਕਿ ਲੋਕ-ਸੱਤਾ ਦੇ ਜਨਮਜਾਤ ਅਧਿਕਾਰ ਦੇ ਆਧਾਰ 'ਤੇ ਜਨਤਾ ਨੂੰ ਜੁਆਬਦੇਹ ਸਰਕਾਰ ਦੀ ਮੰਗ ਕਰਨ ਦਾ ਕੋਈ ਹੱਕ ਨਹੀਂ ਹੈ। ਮੈਨੂੰ ਇਸ ਦਲੀਲ 'ਤੇ ਬੜਾ ਹਾਸਾ ਆਇਆ। ਮੈਨੂੰ ਬੜੀ ਖ਼ੁਸ਼ੀ ਹੋਈ ਕਿਉਂਕਿ ਮੇਰਾ ਤਾਂ ਸਾਰਾ ਮੁਕੱਦਮਾ ਹੀ ਇਹ ਹੈ ਕਿ ਬੁਲਾਰੇ ਨੇ ਕਸ਼ਮੀਰ ਦੇ ਜ਼ਰ-ਖ਼ਰੀਦ ਗ਼ੁਲਾਮ ਲੋਕਾਂ ਪ੍ਰਤੀ ਸਰਕਾਰ ਦੇ ਵਤੀਰੇ ਦੀ ਸ਼ਿਕਾਇਤ ਕੀਤੀ ਹੈ ਅਤੇ ਇਹ ਦਾਅਵਾ ਕੀਤਾ ਹੈ ਕਿ ਇਸਦੇ ਨਾਲ ਮਾਨਵੀ ਪ੍ਰਤਿਸ਼ਠਾ ਅਤੇ ਚਾਲ੍ਹੀ ਲੱਖ ਕਸ਼ਮੀਰੀਆਂ ਦੇ ਆਤਮ-ਸਨਮਾਨ ਨੂੰ ਸੱਟ ਵੱਜੀ। ਉਸਦਾ ਕਹਿਣਾ ਹੈ ਕਿ ਇਸੇ ਲਈ ਰਾਜਾ ਅਤੇ ਪਰਜਾ ਦਾ ਆਪਸੀ ਰਿਸ਼ਤਾ, ਅਜਿਹੇ ਦਾਅਵਿਆਂ ਅਤੇ ਅਧਿਕਾਰਾਂ ਉੱਤੇ ਨਹੀਂ ਸਗੋਂ ਲੋਕਾਂ ਦੇ ਪਿਆਰ ਤੇ ਭਰੋਸੇ ਉੱਤੇ ਕਾਇਮ ਹੋਣਾ ਚਾਹੀਦਾ ਹੈ।"

ਆਖ਼ਰਕਾਰ ਸ਼ੇਖ ਦੇ ਭਰਪੂਰ ਬਿਆਨ ਅਤੇ ਆਸਫ਼ ਅਲੀ ਦੇ ਤੇਜ਼-ਤਰਾਰ ਭਾਸ਼ਨ ਦਾ ਅਦਾਲਤ ਉੱਤੇ ਕੋਈ ਅਸਰ ਨਾ ਹੋਇਆ ਅਤੇ ਪਹਿਲਾਂ ਮਿਥੇ ਅਨੁਸਾਰ ਅਦਾਲਤ

ਨੇ ਸ਼ੇਖ਼ ਅਬਦੁੱਲਾ ਨੂੰ ਦੋਸ਼ੀ ਕਰਾਰ ਦੇ ਦਿੱਤਾ।

ਅਦਾਲਤ ਨੇ ਨਿਮਨ ਲਿਖਤ ਹੁਕਮ ਜਾਰੀ ਕੀਤਾ :

"ਉਸਦੇ ਵਿਰੁੱਧ; ਤਿੰਨਾਂ ਭਾਸ਼ਨਾਂ ਕਾਰਨ ਲਾਏ, ਆਰ. ਪੀ. ਸੀ. ਦੀ ਧਾਰਾ 124-ਏ ਅਧੀਨ ਦੰਡ ਯੋਗ ਇਲਜ਼ਾਮ ਸਾਬਤ ਹੁੰਦੇ ਹਨ। ਉਸਨੂੰ ਉਕਤ ਧਾਰਾ ਅਧੀਨ ਤਿੰਨਾਂ ਜੁਰਮਾਂ ਦਾ ਦੋਸ਼ੀ ਕਰਾਰ ਦਿੱਤਾ ਜਾਂਦਾ ਹੈ ਅਤੇ ਉਸਨੂੰ ਹਰ ਜੁਰਮ ਲਈ ਤਿੰਨ ਸਾਲ ਦੀ ਸਾਧਾਰਨ ਕੈਦ ਅਤੇ ਪੰਜ ਸੌ ਰੁਪਏ ਜੁਰਮਾਨੇ ਦੀ ਸਜ਼ਾ ਸੁਣਾਈ ਜਾਂਦੀ ਹੈ। ਜੁਰਮਾਨਾ ਅਦਾ ਨਾ ਕੀਤੇ ਜਾਣ ਦੀ ਸੂਰਤ ਵਿੱਚ ਉਹ ਹਰ ਜੁਰਮ ਲਈ ਤਿੰਨ-ਤਿੰਨ ਮਹੀਨੇ ਦੀ ਸਾਧਾਰਨ ਕੈਦ ਹੋਰ ਕੱਟੇਗਾ। ਕੈਦ ਦੀਆਂ ਸਜ਼ਾਵਾਂ ਨਾਲੋ-ਨਾਲ ਚੱਲਣਗੀਆਂ।"

ਸ਼ੇਖ ਅਬਦੁੱਲਾ ਨੂੰ 10 ਸਤੰਬਰ, 1946 ਨੂੰ ਸਜ਼ਾ ਸੁਣਾਈ ਗਈ। 15 ਅਗਸਤ, 1947 ਨੂੰ ਭਾਰਤ ਆਜ਼ਾਦ ਹੋ ਗਿਆ। ਰਿਆਸਤ ਕਸ਼ਮੀਰ ਦੇ ਮਹਾਰਾਜੇ ਕੋਲ ਹੁਣ ਇਸ ਤੋਂ ਬਿਨਾ ਕੋਈ ਚਾਰਾ ਨਹੀਂ ਸੀ ਕਿ ਉਹ ਸ਼ੇਖ ਅਬਦੁੱਲਾ ਨੂੰ ਰਿਹਾਅ ਕਰ ਦੇਵੇ। ਉਸਨੂੰ 29 ਸਤੰਬਰ, 1947 ਨੂੰ ਰਿਹਾਅ ਕਰ ਦਿੱਤਾ ਗਿਆ। ਛੇਤੀ ਹੀ 'ਸ਼ੇਰੇ ਕਸ਼ਮੀਰ' ਨੂੰ ਕਸ਼ਮੀਰ ਦਾ ਪਹਿਲਾ ਮੁੱਖ-ਮੰਤਰੀ ਬਣਾ ਦਿੱਤਾ ਗਿਆ।

ਸ਼ੇਖ ਅਬਦੁੱਲਾ ਵਿਰੁੱਧ ਚਲਾਏ ਗਏ ਮੁਕੱਦਮੇ ਨੇ 'ਕਸ਼ਮੀਰ ਛੱਡੋ' ਅੰਦੋਲਨ ਨੂੰ ਹੋਰ ਵੀ ਤਿੱਖਾ ਕਰ ਦਿੱਤਾ ਅਤੇ ਹੁਣ ਇਹ ਅੰਦੋਲਨ ਦੇਸ਼ ਦੇ ਹੋਰਨਾਂ ਭਾਗਾਂ ਵਿਚ ਵੀ ਫੈਲ ਗਿਆ ਸੀ।

10, 12, 14 ਅਤੇ 16 ਮਈ, 1946 ਨੂੰ ਦਿੱਤੇ ਸ਼ੇਖ ਅਬਦੁੱਲਾ ਦੇ ਭਾਸ਼ਨਾਂ ਅਤੇ 'ਸ਼ੇਰੇ ਕਸ਼ਮੀਰ' ਦੇ ਪ੍ਰਤੀਪੱਖ ਵੱਜੋਂ ਆਸਫ਼ ਅਲੀ ਦੇ ਜੋਸ਼ ਭਰਪੂਰ ਭਾਸ਼ਨ ਨੇ ਭਾਰਤ ਦੀਆਂ ਵਿਭਿੰਨ ਰਿਆਸਤਾਂ ਦੇ ਰਾਜਿਆਂ ਲਈ ਸਮਰਪਣ ਦਾ ਰਾਹ ਮੋਕਲਾ ਕਰ ਦਿੱਤਾ। ਇਸਦੇ ਸਿੱਟੇ ਵਜੋਂ ਭਾਰਤ ਦੀਆਂ ਰਿਆਸਤਾਂ ਵਿੱਚ ਪ੍ਰਤੀਨਿਧ ਸਰਕਾਰਾਂ ਬਣੀਆਂ ਅਤੇ ਅਖੀਰ ਇਹ ਰਿਆਸਤਾਂ ਦੇਸ਼ ਦੇ ਬਾਕੀ ਭਾਗ ਨਾਲ ਇੱਕਮਿਕ ਹੋ ਗਈਆਂ।

# ਪਰਿਸ਼ਿਸ਼ਟ

ਇਹਨਾਂ ਮੁਕੱਦਮਿਆਂ ਵਿੱਚ ਫਸੇ ਸਾਰੇ ਵਿਅਕਤੀਆਂ ਵਿਰੁਧ ਕਿਉਂਕਿ ਭਾਰਤੀ ਦੰਡ ਸੰਹਿਤਾ ਦੀਆਂ ਧਾਰਾਵਾਂ 121, 121-ਏ ਅਧੀਨ ਕਾਰਵਾਈ ਕੀਤੀ ਗਈ ਸੀ, ਇਸ ਲਈ ਪਾਠਕਾਂ ਲਈ ਇਸ ਕਾਨੂੰਨ ਦੇ ਨਿਯਮਾਂ ਬਾਰੇ ਜਾਣਕਾਰੀ ਲਾਹੇਵੰਦ ਹੋਵੇਗੀ।

ਧਾਰਾ 121 ਅਤੇ 121-ਏ ਇਸ ਪ੍ਰਕਾਰ ਹਨ :

ਭਾਰਤ ਸਰਕਾਰ ਵਿਰੁੱਧ ਜੰਗ ਕਰਨ ਦੀ ਕੋਸ਼ਿਸ਼ ਜਾਂ ਜੰਗ ਨੂੰ ਸ਼ਹਿ ਦੇਣਾ।

"121 : ਜੋ ਕੋਈ ਵੀ ਭਾਰਤ ਸਰਕਾਰ ਦੇ ਵਿਰੁੱਧ ਜੰਗ ਕਰਦਾ ਹੈ, ਜਾਂ ਅਜਿਹੀ ਜੰਗ ਕਰਨ ਦੀ ਕੋਸ਼ਿਸ਼ ਕਰਦਾ ਹੈ ਜਾਂ ਇਸ ਪ੍ਰਕਾਰ ਦੀ ਜੰਗ ਨੂੰ ਸ਼ਹਿ ਦਿੰਦਾ ਹੈ, ਉਸਨੂੰ ਮੌਤ ਜਾਂ ਉਮਰ ਕੈਦ ਦੀ ਸਜ਼ਾ ਦਿੱਤੀ ਜਾ ਸਕਦੀ ਹੈ ਅਤੇ ਜੁਰਮਾਨਾ ਵੀ ਕੀਤਾ ਜਾ ਸਕਦਾ ਹੈ।

"121-ਏ ਮੂਲ ਦੰਡ ਸੰਹਿਤਾ ਦੇ ਅੰਸ਼ ਦੇ ਤੌਰ ਤੇ ਨਿਮਨ ਲਿਖਤ ਹੈ :

ਧਾਰਾ 121 ਅਧੀਨ ਦੰਡ ਯੋਗ ਅਪਰਾਧਾਂ ਦੀ ਸਾਜ਼ਿਸ਼

ਜੋ ਕੋਈ ਵੀ ਭਾਰਤ ਦੇ ਅੰਦਰੋਂ ਜਾਂ ਬਾਹਰੋਂ ਧਾਰਾ 121 ਅਧੀਨ ਦੰਡ ਯੋਗ ਅਪਰਾਧ ਕਰਦਾ ਹੈ ਜਾਂ ਫੌਜਦਾਰੀ ਤਾਕਤ ਦੇ ਜ਼ਰੀਏ ਜਾਂ ਫੌਜਦਾਰੀ ਤਾਕਤ ਦੇ ਵਿਖਾਵੇ ਰਾਹੀਂ ਕੇਂਦਰੀ ਸਰਕਾਰ ਜਾਂ ਰਾਜ ਸਰਕਾਰ ਨੂੰ ਭੈ-ਭੀਤ ਕਰਨ ਦੀ ਸਾਜ਼ਿਸ਼ ਕਰਦਾ ਹੈ, ਉਸਨੂੰ ਉਮਰ ਕੈਦ ਜਾਂ ਕਿਸੇ ਤਰ੍ਹਾਂ ਦੀ ਵੀ ਦਸ ਸਾਲ ਲਈ ਕੈਦ ਦੀ ਸਜ਼ਾ ਦਿੱਤੀ ਜਾ ਸਕਦੀ ਹੈ ਅਤੇ ਜੁਰਮਾਨਾ ਵੀ ਕੀਤਾ ਜਾ ਸਕਦਾ ਹੈ।

**ਧਾਰਾ 124-ਏ (ਭਾਰਤੀ ਕਾਨੂੰਨ ਅਨੁਸਾਰ ਰਾਜਧ੍ਰੋਹ)**

ਰਾਜਧ੍ਰੋਹ ਲਈ ਵਰਤਿਆ ਜਾਂਦਾ ਅੰਗਰੇਜ਼ੀ ਸ਼ਬਦ 'ਸਿਡੀਸ਼ਨ' ਲੈਟਿਨ ਭਾਸ਼ਾ ਦੇ 'ਸਿਡੀਸ਼ੋ' ਸ਼ਬਦ ਤੋਂ ਬਣਿਆ ਹੈ, ਜਿਸਦਾ ਅਰਥ 'ਲਾਂਭੇ ਹੋਣਾ' ਹੈ। ਕਿਸੇ ਵੀ ਰਾਜ ਵਿਚ ਲਾਂਭੇ ਹੋਣ ਦੀਆਂ ਸਾਰੀਆਂ ਵਿਰਤੀਆਂ ਨੂੰ ਰਾਜ ਧ੍ਰੋਹ ਆਖਿਆ ਜਾਂਦਾ ਹੈ। ਅੱਜ ਕਲ੍ਹ ਰਾਜਧ੍ਰੋਹ ਸ਼ਬਦ ਦੀ ਵਰਤੋਂ ਉਹਨਾਂ ਕੰਮਾਂ ਲਈ ਵੀ ਕੀਤੀ ਜਾਂਦੀ ਹੈ, ਜਿਨ੍ਹਾਂ ਦਾ ਮੰਤਵ ਕਿਸੇ ਕਰਮ, ਬੋਲ ਜਾਂ ਲਿਖਤ ਰਾਹੀਂ ਆਂਤਰਿਕ ਜਨਤਕ ਸ਼ਾਂਤੀ ਨੂੰ ਭੰਗ ਕਰਨਾ ਹੁੰਦਾ

ਹੈ ਪਰ ਜਿਹਨਾਂ ਕੰਮਾਂ ਨਾਲ .ਗਦਰ ਨਹੀਂ ਮਚਦਾ ਅਤੇ ਖੁਲ੍ਹੀ ਹਿੰਸਾ ਨੂੰ ਸ਼ਹਿ ਨਹੀਂ ਮਿਲਦੀ।

ਅਸੀਂ ਇੱਥੇ ਇਸ ਕਾਨੂੰਨ ਦਾ ਸੰਖੇਪ ਇਤਿਹਾਸ, ਇਸ ਵਿੱਚ ਹੋਏ ਸੰਸ਼ੋਧਨਾਂ ਅਤੇ ਧਾਰਾ 124-ਏ ਬਾਰੇ ਭਾਰਤੀ ਅਦਾਲਤਾਂ ਤੇ ਪ੍ਰੀਵੀ ਕੌਂਸਲ ਦੀ ਨਿਆਂਕਾਰੀ ਕਮੇਟੀ ਵਲੋਂ ਕੀਤੀਆਂ ਵਿਆਖਿਆਵਾਂ ਦੇਣ ਦਾ ਯਤਨ ਕਰਦੇ ਹਾਂ। ਧਾਰਾ 124-ਏ ਦੀ ਪੂਰਕ ਧਾਰਾ ਮੂਲ ਰੂਪ ਵਿੱਚ 1837-39 ਵਿੱਚ ਮੈਕਾਲੇ ਦੀ ਭਾਰਤ ਲਈ ਉਲੀਕੀ ਦੰਡ ਸੰਹਿਤਾ ਦੀ ਧਾਰਾ 113 ਸੀ ਪਰ 1860 ਵਿੱਚ ਇਸ ਬਾਰੇ ਵੱਖਰਾ ਕਾਨੂੰਨ ਬਣ ਜਾਣ 'ਤੇ ਇਸ ਧਾਰਾ ਨੂੰ ਭਾਰਤੀ ਦੰਡ ਸੰਹਿਤਾ ਵਿਚੋਂ ਖ਼ਾਰਿਜ ਕਰ ਦਿੱਤਾ ਗਿਆ। 1870 ਵਿਚ ਇਸ ਕਾਨੂੰਨ ਅੰਦਰ ਇਹ ਧਾਰਾ ਇਸ ਪ੍ਰਕਾਰ ਦਰਜ ਸੀ :

### 124-ਏ (ਨਫ਼ਰਤ ਫੈਲਾਉਣਾ)

"ਜੋ ਕੋਈ ਵਿਅਕਤੀ ਬੋਲਾਂ ਰਾਹੀਂ ਜਾਂ ਪੜ੍ਹੇ ਜਾਣ ਲਈ ਲਿਖੇ ਸ਼ਬਦਾਂ ਰਾਹੀਂ ਜਾਂ ਸੰਕੇਤਾਂ ਰਾਹੀਂ ਜਾਂ ਪ੍ਰਤੱਖ ਨਿਰੂਪਣ ਰਾਹੀਂ ਜਾਂ ਕਿਸੇ ਹੋਰ ਤਰੀਕੇ ਨਾਲ ਬਰਤਾਨਵੀ ਭਾਰਤ ਵਿੱਚ ਕਾਨੂੰਨ ਦੁਆਰਾ ਸਥਾਪਤ ਸਰਕਾਰ ਦੇ ਵਿਰੁੱਧ ਨਫ਼ਰਤ ਫੈਲਾਉਣ ਦੀ ਕੋਸ਼ਿਸ਼ ਕਰਦਾ ਹੈ, ਉਸਨੂੰ ਉਮਰ ਭਰ ਲਈ ਦੇਸ਼-ਨਿਕਾਲੇ ਦੀ ਜਾਂ ਕਿਸੇ ਵੀ ਮਿਆਦ ਦੀ ਸਜ਼ਾ, ਜਿਸਦੇ ਨਾਲ ਜੁਰਮਾਨਾ ਵੀ ਜੋੜਿਆ ਜਾ ਸਕਦਾ ਹੈ ਜਾਂ ਵੱਧ ਤੋਂ ਵੱਧ ਤਿੰਨ ਸਾਲ ਲਈ ਕੈਦ ਦੀ ਸਜ਼ਾ, ਜਿਸਦੇ ਨਾਲ ਜੁਰਮਾਨਾ ਵੀ ਜੋੜਿਆ ਜਾ ਸਕਦਾ ਹੈ ਅਤੇ ਜਾਂ ਸਿਰਫ਼ ਜੁਰਮਾਨੇ ਦੀ ਸਜ਼ਾ ਦਿੱਤੀ ਜਾ ਸਕਦੀ ਹੈ।"

ਵਿਆਖਿਆ : (ੳ) ਸਰਕਾਰ ਦੇ ਤਰੀਕਿਆਂ ਦੀ ਅਜਿਹੀ ਨਿੰਦਾ ਜੋ ਸਰਕਾਰ ਦੀ ਕਾਨੂੰਨੀ ਸੱਤਾ ਆਗਿਆਕਾਰਿਤਾ ਦੇ ਰੁਝਾਨ ਨਾਲ ਮੇਲ ਖਾਂਦੀ ਹੈ ਅਤੇ ਉਸ ਸੱਤਾ ਨੂੰ ਉਲਟਾਉਣ ਜਾਂ ਉਸਦੇ ਵਿਰੋਧ ਦੀਆਂ ਗੈਰ-ਕਾਨੂੰਨੀ ਕੋਸ਼ਿਸ਼ਾਂ ਦੇ ਖ਼ਿਲਾਫ ਸਰਕਾਰ ਦੀ ਕਾਨੂੰਨੀ ਸੱਤਾ ਦਾ ਸਮਰਥਨ ਕਰਦੀ ਹੈ, ਨਫ਼ਰਤ ਨਹੀਂ ਹੈ। ਇਸ ਲਈ ਸਰਕਾਰ ਦੇ ਤਰੀਕਿਆਂ ਬਾਰੇ ਇਸ ਪ੍ਰਕਾਰ ਦੀ ਨਿੰਦਾ ਫੈਲਾਉਣ ਦੇ ਉਦੇਸ਼ ਨਾਲ ਟੀਕਾ-ਟਿੱਪਣੀ ਕਰਨਾ, ਇਸ ਧਾਰਾ ਅਧੀਨ ਅਪਰਾਧ ਨਹੀਂ ਹੈ।"

ਹਾਈ ਕੋਰਟਾਂ ਅਤੇ ਪ੍ਰੀਵੀ ਕੌਂਸਲ ਦੇ ਵਿਚਾਰਾਂ ਨੂੰ ਸਾਮ੍ਹਣੇ ਰੱਖ ਕੇ ਇਸ ਧਾਰਾ ਵਿੱਚ ਭਾਰਤੀ ਦੰਡ ਸੰਹਿਤਾ ਸੰਸ਼ੋਧਨ ਐਕਟ (1898 ਦਾ ਐਕਟ IV) ਰਾਹੀਂ ਸੋਧ ਕੀਤੀ ਗਈ। ਇਸ ਸੰਸ਼ੋਧਨ ਦੇ ਸਿੱਟੇ ਵੱਜੋਂ ਇਸ ਧਾਰਾ ਦੀ ਇਕੋ ਇੱਕ ਵਿਆਖਿਆ ਨੂੰ ਹੁਣ ਵਾਲੀਆਂ ਤਿੰਨ ਵੱਖੋ-ਵੱਖਰੀਆਂ ਵਿਆਖਿਆਵਾਂ ਨਾਲ ਤਬਦੀਲ ਕੀਤਾ ਗਿਆ। ਇਹ ਧਾਰਾ, ਅੱਜ ਜਿਸ ਰੂਪ ਵਿੱਚ ਮੌਜੂਦ ਹੈ, ਉਹ ਗੌਰਮਿੰਟ ਆਫ਼ ਇੰਡੀਆ, ਐਕਟ 1935, ਇੰਡੀਪੈਂਡੈਂਸ ਐਕਟ 1947 ਅਤੇ ਭਾਰਤੀ ਸੰਵਿਧਾਨ 1950 ਦੁਆਰਾ ਕੀਤੇ ਗਏ ਸੰਵਿਧਾਨਕ ਪ੍ਰੀਵਰਤਨਾਂ ਦੇ ਸਿੱਟੇ ਵੱਜੋਂ 1937, 1948 ਅਤੇ 1950 ਦੇ ਵਿਭਿੰਨ ਅਡੈਪਟੇਸ਼ਨ ਆਰਡਰਾਂ ਦਾ ਪਰਿਣਾਮ ਹੈ।

ਉੱਪਰ ਦੱਸੇ ਅਨੁਕੂਲਨ (ਅਡੈਪਟੇਸ਼ਨ) ਰਾਹੀਂ ਕੀਤੇ ਕਈ ਸੰਸ਼ੋਧਨਾਂ ਤੋਂ ਮਗਰੋਂ

ਧਾਰਾ 124-ਏ ਦਾ ਜੋ ਰੂਪ ਉਭਰ ਕੇ ਸਾਮ੍ਹਣੇ ਆਇਆ ਹੈ, ਉਹ ਨਿਮਨ-ਲਿਖਤ ਹੈ :

"ਜੋ ਕੋਈ ਵਿਅਕਤੀ ਬੋਲਾਂ ਰਾਹੀਂ ਜਾਂ ਲਿਖਤਾਂ ਰਾਹੀਂ ਜਾਂ ਸੰਕੇਤਾਂ ਜਾਂ ਪ੍ਰਤੱਖ ਨਿਰੂਪਣ ਰਾਹੀਂ ਜਾਂ ਕਿਸੇ ਹੋਰ ਤਰੀਕੇ ਨਾਲ ਭਾਰਤ ਵਿੱਚ ਕਾਨੂੰਨ ਦੁਆਰਾ ਸਥਾਪਤ ਸਰਕਾਰ ਦੇ ਵਿਰੁੱਧ ਨਫ਼ਰਤ ਫੈਲਾਉਂਦਾ ਹੈ ਜਾਂ ਨਫ਼ਰਤ ਫੈਲਾਉਣ ਦਾ ਯਤਨ ਕਰਦਾ ਹੈ, ਉਸਨੂੰ ਉਮਰ ਭਰ ਲਈ ਜਾਂ ਇਸ ਤੋਂ ਘੱਟ ਮਿਆਦ ਲਈ ਦੇਸ਼-ਨਿਕਾਲੇ ਦੀ ਸਜ਼ਾ ਦਿੱਤੀ ਜਾ ਸਕਦੀ ਹੈ ਤੇ ਸਜ਼ਾ ਵਿੱਚ ਜੁਰਮਾਨੇ ਦਾ ਵਾਧਾ ਕੀਤਾ ਜਾ ਸਕਦਾ ਹੈ ਜਾਂ ਵੱਧ ਤੋਂ ਵੱਧ ਤਿੰਨ ਸਾਲ ਕੈਦ ਦੀ ਸਜ਼ਾ, ਜਿਸ ਵਿਚ ਜੁਰਮਾਨੇ ਦਾ ਵਾਧਾ ਕੀਤਾ ਜਾ ਸਕਦਾ ਹੈ ਜਾਂ ਇਕੱਲਾ ਜੁਰਮਾਨਾ ਕੀਤਾ ਜਾ ਸਕਦਾ ਹੈ।"

ਵਿਆਖਿਆ 1: ਇਥੇ ਨਫ਼ਰਤ ਦੇ ਅਰਥਾਂ ਵਿੱਚ ਵਫ਼ਾਦਾਰੀ ਤੋਂ ਗੁਰੇਜ਼ ਅਤੇ ਹਰ ਪ੍ਰਕਾਰ ਦੀ ਦੁਸ਼ਮਣੀ ਦੀ ਭਾਵਨਾ ਸ਼ਾਮਿਲ ਹੈ।

ਵਿਆਖਿਆ 2: ਉਹ ਟੀਕਾ-ਟਿੱਪਣੀ, ਜੋ ਬਿਨਾਂ ਨਫ਼ਰਤ, ਅਪਮਾਨ ਜਾਂ ਬੇਭਰੋਸਗੀ ਫੈਲਾਉਣ ਦੀ ਕੋਸ਼ਿਸ਼ ਦੇ ਉਦੇਸ਼ ਤੋਂ ਸਰਕਾਰ ਦੇ ਪ੍ਰਬੰਧਕੀ ਜਾਂ ਹੋਰਨਾਂ ਕੰਮਾਂ ਦੀ ਨਿੰਦਾ ਦੇ ਰੂਪ ਵਿੱਚ ਕੀਤੀ ਜਾਂਦੀ ਹੈ, ਇਸ ਧਾਰਾ ਅਧੀਨ ਅਪਰਾਧ ਨਹੀਂ ਬਣਦੀ।

ਵਿਆਖਿਆ 3: ਉਹ ਟੀਕਾ-ਟਿੱਪਣੀ, ਜੋ ਬਿਨਾਂ ਨਫ਼ਰਤ, ਅਪਮਾਨ ਜਾਂ ਬੇਭਰੋਸਗੀ ਫੈਲਾਉਣ ਦੀ ਕੋਸ਼ਿਸ਼ ਦੇ ਉਦੇਸ਼ ਤੋਂ ਸਰਕਾਰ ਦੇ ਪ੍ਰਬੰਧਕੀ ਜਾਂ ਹੋਰਨਾਂ ਕੰਮਾਂ ਦੀ ਨਿੰਦਾ ਦੇ ਰੂਪ ਵਿੱਚ ਕੀਤੀ ਜਾਂਦੀ ਹੈ, ਇਸ ਧਾਰਾ ਅਧੀਨ ਅਪਰਾਧ ਨਹੀਂ ਬਣਦੀ।

ਇਹ ਅਪਰਾਧ, ਜਿਸਨੂੰ ਆਮ ਤੌਰ 'ਤੇ ਰਾਜਧ੍ਰੋਹ ਦਾ ਅਪਰਾਧ ਆਖਿਆ ਜਾਂਦਾ ਹੈ, ਭਾਰਤੀ ਦੰਡ ਸੰਹਿਤਾ ਦੇ ਚੌਥੇ ਅਧਿਆਇ ਵਿੱਚ 'ਰਾਜ ਵਿਰੁੱਧ ਅਪਰਾਧਾਂ ਬਾਰੇ' ਸਿਰਲੇਖ ਅਧੀਨ ਉਪਲਬਧ ਹੈ। ਸਰਕਾਰ ਵਿਰੁੱਧ ਅਪਰਾਧ ਦੀ ਇਹ ਕਿਸਮ ਭਾਰਤ ਦੀ ਬਰਤਾਨਵੀ ਸਰਕਾਰ ਦੀ ਕਾਢ ਨਹੀਂ ਹੈ, ਸਗੋਂ ਇੰਗਲੈਂਡ ਵਿੱਚ ਇਹ ਸਦੀਆਂ ਤੋਂ ਮੌਜੂਦ ਚੱਲੀ ਆ ਰਹੀ ਹੈ। ਕਿਸੇ ਵੀ ਰਾਜ ਲਈ, ਭਾਵੇਂ ਉਸਦੀ ਸਰਕਾਰ ਦਾ ਰੂਪ ਕੁੱਝ ਵੀ ਹੋਵੇ, ਉਸਦੇ ਕੋਲ ਉਹਨਾਂ ਲੋਕਾਂ ਨੂੰ ਦੰਡ ਦੇਣ ਦੀ ਤਾਕਤ ਦਾ ਹੋਣਾ ਜ਼ਰੂਰੀ ਹੈ, ਜੋ ਆਪਣੇ ਆਚਰਣ ਦੁਆਰਾ ਰਾਜ ਦੀ ਸੁਰਖਿਆ ਅਤੇ ਸਥਿਰਤਾ ਨੂੰ ਭੰਗ ਕਰਦੇ ਹੋਣ ਜਾਂ ਗੱਦਾਰੀ ਦੀਆਂ ਉਹਨਾਂ ਭਾਵਨਾਵਾਂ ਨੂੰ ਫੈਲਾਉਂਦੇ ਹੋਣ, ਜਿਨ੍ਹਾਂ ਤੋਂ ਜਨਤਕ ਅਰਾਜਕਤਾ ਫੈਲ ਸਕਦੀ ਹੈ ਜਾਂ ਰਾਜ ਵਿੱਚ ਵਿਘਨ ਪੈ ਸਕਦਾ ਹੈ।

ਬਨਗੋਬਾਸੀ ਕਾਂਡ (ਮਹਾਰਾਣੀ ਬਨਾਮ ਜੋਗਿੰਦਰ ਚੰਦਰ ਬੋਸ — ਇੰਡੀਅਨ ਲਾਅ ਰਿਪੋਰਟਰ 19 ਭਾਗ 35) ਨਾਂ ਨਾਲ ਪ੍ਰਸਿੱਧ ਹੋਇਆ ਭਾਰਤ ਦਾ ਪਹਿਲਾ ਮੁਕੱਦਮਾ ਨਿਆਂ-ਪ੍ਰੀਸ਼ਦ ਨੇ ਸੁਣਿਆ ਸੀ। ਚੀਫ ਜਸਟਿਸ ਨੇ ਨਿਆਂ-ਪ੍ਰੀਸ਼ਦ ਨੂੰ ਨਿਰਦੇਸ਼ ਦਿੰਦਿਆਂ ਇਸ ਕਾਨੂੰਨ ਦੀ ਨਿਮਨ-ਲਿਖਤ ਵਿਆਖਿਆ ਕੀਤੀ ਸੀ :

"ਨਫ਼ਰਤ ਪਿਆਰ ਵਿਰੋਧੀ ਭਾਵਨਾ ਦਾ ਨਾਂ ਹੈ। ਦੂਜੇ ਸ਼ਬਦਾਂ ਵਿੱਚ ਇਸਨੂੰ ਨਾ-ਪਸੰਦੀ ਜਾਂ ਘਿਰਣਾ ਆਖਿਆ ਜਾ ਸਕਦਾ ਹੈ। ਨਿੰਦਾ ਦਾ ਅਰਥ ਸਿਰਫ਼ ਨਾ-ਮਨਜ਼ੂਰੀ

ਹੈ। ਇਹ ਪੂਰੀ ਤਰ੍ਹਾਂ ਸੰਭਵ ਹੈ ਕਿ ਅਸੀਂ ਕਿਸੇ ਆਦਮੀ ਨੂੰ ਪਸੰਦ ਕਰਦੇ ਹੋਈਏ ਪਰ ਉਸ ਦੀਆਂ ਭਾਵਨਾਵਾਂ ਜਾਂ ਉਸਦੇ ਕੰਮਾਂ ਨੂੰ ਮਨਜ਼ੂਰ ਨਾ ਕਰਦੇ ਹੋਈਏ। ਇਹਨਾਂ ਦੋਵਾਂ ਸ਼ਬਦਾਂ ਦੇ ਅਰਥ ਇੰਨੇ ਸਪਸ਼ਟ ਹਨ ਕਿ ਮੈਂ ਤੁਹਾਨੂੰ ਇਹ ਦੱਸਣ ਦੀ ਲੋੜ ਮਹਿਸੂਸ ਨਹੀਂ ਕਰਦਾ ਕਿ ਸ੍ਰੀ ਜੈਕਸਨ ਦੀ ਦਲੀਲ ਨੂੰ ਸਹੀ ਨਹੀਂ ਮੰਨਿਆ ਜਾ ਸਕਦਾ। ਜੇ ਕੋਈ ਆਦਮੀ ਆਪਣੇ ਸ੍ਰੋਤਿਆਂ ਜਾਂ ਪਾਠਕਾਂ ਦੇ ਮਨਾਂ ਅੰਦਰ ਸਰਕਾਰ ਦੀ ਕਾਨੂੰਨੀ ਸੱਤਾ ਦੀ ਹੁਕਮ-ਅਦੂਲੀ ਕਰਨ ਜਾਂ ਉਸ ਸੱਤਾ ਦਾ ਵਿਰੋਧ ਜਾਂ ਉਸਨੂੰ ਮੌਕਾ ਮਿਲਣ ਤੇ ਨਸ਼ਟ ਕਰਨ ਬਾਰੇ ਗਿਣੀ-ਮਿਥੀ ਸੋਚ ਭਰਨ ਦੇ ਇਰਾਦੇ ਨਾਲ ਕੁੱਝ ਬੋਲਦਾ ਜਾਂ ਲਿਖਦਾ ਹੈ, ਅਤੇ ਜੇ ਉਹ ਆਪਣੇ ਸ੍ਰੋਤਿਆਂ ਜਾਂ ਪਾਠਕਾਂ ਦੇ ਅੰਦਰ ਅਜਿਹਾ ਰੁਝਾਨ ਪੈਦਾ ਕਰਨ ਦੇ ਇਰਾਦੇ ਨਾਲ ਅਜਿਹਾ ਕੁੱਝ ਕਰਦਾ ਹੈ, ਤਾਂ ਭਾਵੇਂ ਉਸਦੇ ਸ਼ਬਦਾਂ ਤੋਂ ਕੋਈ ਗੜਬੜ ਨਾ ਵੀ ਪੈਦਾ ਹੋਈ ਹੋਵੇ ਜਾਂ ਉਸਦੇ ਸ਼ਬਦ ਅਸਲੋਂ ਹੀ ਨਫ਼ਰਤ ਪੈਦਾ ਨਾ ਕਰ ਸਕੇ ਹੋਣ, ਤਦ ਵੀ ਉਹ ਇਸ ਧਾਰਾ ਦੇ ਅਰਥਾਂ ਅਨੁਸਾਰ ਇਸ ਅਪਰਾਧ ਦਾ ਮੁਜਰਿਮ ਕਰਾਰ ਦਿੱਤਾ ਜਾਵੇਗਾ। ਇਸ ਧਾਰਾ ਦੇ ਉਦੇਸ਼ ਲਈ ਏਨਾ ਹੀ ਕਾਫ਼ੀ ਹੋਵੇਗਾ ਕਿ ਵਰਤੇ ਗਏ ਸ਼ਬਦ ਸਰਕਾਰ ਵਿਰੁੱਧ ਦੁਰਭਾਸ਼ਾ ਫੈਲਾਉਣ ਲਈ ਜਾਂ ਲੋਕਾਂ ਅੰਦਰ ਮੌਜੂਦ ਨਫ਼ਰਤ ਤੇ ਅਪਮਾਨ ਦੀ ਭਾਵਨਾ ਨੂੰ ਸੁਰਜੀਤ ਰੱਖਣ ਲਈ, ਇਹੋ ਜਿਹੀ ਭਾਵਨਾ ਨੂੰ ਪੈਦਾ ਕਰਨ ਦੇ ਇਰਾਦੇ ਨਾਲ ਸੋਚ-ਸਮਝ ਕੇ ਵਰਤੇ ਗਏ ਹਨ।"

ਅਗਲਾ ਮੁਕੱਦਮਾ ਬੰਬਈ ਹਾਈ ਕੋਰਟ ਵਿਚ ਚੱਲਿਆ ਪ੍ਰਸਿੱਧ ਮਹਾਰਾਣੀ ਬਨਾਮ ਬਾਲ ਗੰਗਾਧਰ ਤਿਲਕ (ਆਈ. ਐਲ. ਆਰ. 22, ਬੰਬਈ 112) ਨਾਂ ਦਾ ਮੁਕੱਦਮਾ ਸੀ। ਵਿਦਵਾਨ ਜੱਜ ਨੇ ਨਿਆਂ-ਪ੍ਰੀਸ਼ਦ ਨੂੰ ਨਿਰਦੇਸ਼ ਦਿੰਦਿਆਂ ਇਸ ਕਾਨੂੰਨ ਦੀ ਨਿਮਨ-ਲਿਖਤ ਵਿਆਖਿਆ ਕੀਤੀ ਸੀ :

"ਪਹਿਲੀ ਦਫ਼ਾ ਵਿੱਚ ਅਪਰਾਧ ਦੀ ਪਰਿਭਾਸ਼ਾ ਸਰਕਾਰ ਵਿਰੁੱਧ ਨਫ਼ਰਤ ਫੈਲਾਉਣਾ ਜਾਂ ਫੈਲਾਉਣ ਦੀ ਕੋਸ਼ਿਸ਼ ਕਰਨਾ ਦਿੱਤੀ ਹੋਈ ਹੈ। ਨਫ਼ਰਤ ਦੀਆਂ ਭਾਵਨਾਵਾਂ ਕਿਹੜੀਆਂ-ਕਿਹੜੀਆਂ ਹਨ ? ਮੈਂ ਬਨਗੋਬਾਸੀ ਮੁਕੱਦਮੇ ਵਿੱਚ ਦਿੱਤੀ ਸਰ ਕੋਮਰ ਪੇਥੀਰਮ ਦੀ ਰਾਏ ਨਾਲ ਸਹਿਮਤ ਹਾਂ ਕਿ ਨਫ਼ਰਤ ਦਾ ਅਰਥ ਹੈ ਪਿਆਰ ਦੀ ਅਣਹੋਂਦ। ਇਸਦਾ ਅਰਥ ਹੈ ਸਰਕਾਰ ਪ੍ਰਤੀ ਨਫ਼ਰਤ, ਦੁਸ਼ਮਣੀ, ਨਾ-ਪਸੰਦ, ਵਿਦਰੋਹ, ਅਪਮਾਨ ਤੇ ਦੁਰਭਾਵ ਦੀ ਹਰ ਸੂਰਤ। ਸਰਕਾਰ ਪ੍ਰਤੀ ਦੁਰਭਾਵ ਦੀ ਹਰ ਸੰਭਵ ਸੂਰਤ ਨੂੰ ਆਪਣੇ ਅੰਦਰ ਸਮੇਟਣ ਵਾਲਾ 'ਬੇਭਰੋਸਗੀ' ਸ਼ਬਦ ਸ਼ਾਇਦ ਇਸਦਾ ਸਭ ਤੋਂ ਵਧੀਆ ਅਰਥ ਦਿੰਦਾ ਹੈ। ਨਫ਼ਰਤ ਤੋਂ ਇਹੋ ਅਰਥ ਕਾਨੂੰਨ ਲੈਂਦਾ ਹੈ ਕਿ ਕੋਈ ਵੀ ਮਨੁੱਖ ਦੂਜਿਆਂ ਨੂੰ ਸਰਕਾਰ ਦੇ ਪ੍ਰਤੀ ਕਿਸੇ ਕਿਸਮ ਦੀ ਦੁਸ਼ਮਣੀ ਦਾ ਅਹਿਸਾਸ ਨਾ ਕਰਾਵੇ ਤੇ ਨਾ ਕਰਾਉਣ ਦਾ ਯਤਨ ਕਰੇ, ਨਾ ਭੜਕਾਵੇ ਤੇ ਨਾ ਭੜਕਾਉਣ ਦਾ ਯਤਨ ਕਰੇ। ਤੁਸੀਂ ਮਹਿਸੂਸ ਕਰੋਗੇ ਕਿ ਸਜ਼ਾ ਦੇ ਸਵਾਲ 'ਤੇ ਵਿਚਾਰ ਕਰਨ ਸਮੇਂ ਤੋਂ ਬਿਨਾਂ ਨਫ਼ਰਤ ਦੀ ਮਾਤਰਾ ਜਾਂ ਗਹਿਰਾਈ ਪੂਰੀ ਤਰ੍ਹਾਂ ਵਿਅਰਥ ਹੈ। ਕੋਈ ਆਦਮੀ ਜੋ ਨਫ਼ਰਤ ਦੀ ਭਾਵਨਾ ਜਗਾਉਂਦਾ ਹੈ ਜਾਂ ਜਗਾਉਣ ਦਾ ਯਤਨ ਕਰਦਾ ਹੈ, ਨਫ਼ਰਤ ਘੱਟ ਮਾਤਰਾ ਵਿੱਚ ਜਗਾਈ ਗਈ ਹੋਵੇ ਜਾਂ ਵੱਧ ਮਾਤਰਾ ਵਿੱਚ, ਇਸ ਧਾਰਾ ਅਧੀਨ ਉਹ ਮੁਜਰਿਮ ਹੈ। ਅਗਲੇ ਕਦਮ 'ਤੇ ਇਹ ਵੀ ਬਿਲਕੁਲ ਮਹੱਤਵਹੀਨ ਹੈ ਕਿ ਉਸਦੀ ਵਿਚਾਰ ਅਧੀਨ ਪ੍ਰਕਾਸ਼ਨਾ ਨੇ ਨਫ਼ਰਤ ਦੀ

ਭਾਵਨਾ ਨੂੰ ਭੜਕਾਇਆ ਹੈ ਜਾਂ ਨਹੀਂ। ਇਹ ਸਹੀ ਹੈ ਕਿ ਤੁਹਾਡੇ ਸਾਮ੍ਹਣੇ ਹਰ ਕੈਦੀ 'ਤੇ ਇਲਜ਼ਾਮ ਹੈ ਕਿ ਉਸਨੇ ਹਕੀਕਤ ਵਿੱਚ ਸਰਕਾਰ ਵਿਰੁੱਧ ਨਫ਼ਰਤ ਦੀ ਭਾਵਨਾ ਨੂੰ ਭੜਕਾਇਆ ਹੈ। ਜੇਕਰ ਤੁਸੀਂ ਸੰਤੁਸ਼ਟ ਹੋ ਕਿ ਉਸਨੇ ਅਜਿਹਾ ਕੀਤਾ ਹੈ ਤਾਂ ਤੁਸੀਂ ਨਿਸ਼ਚਿਤ ਹੀ ਉਸਨੂੰ ਦੋਸ਼ੀ ਮੰਨੋਗੇ। ਪਰ ਜੇਕਰ ਤੁਸੀਂ ਇਸ ਸਿੱਟੇ 'ਤੇ ਪੁੱਜੋ ਕਿ ਇਲਜ਼ਾਮ ਸਾਬਤ ਨਹੀਂ ਹੋ ਸਕਿਆ ਹੈ ਤੇ ਕਿਸੇ ਦੇ ਵਿਰੁੱਧ ਇਹ ਸਾਬਤ ਨਹੀਂ ਹੋ ਸਕਿਆ ਹੈ ਕਿ ਇਹਨਾਂ ਲੇਖਾਂ ਨੂੰ ਪੜ੍ਹ ਕੇ ਸਰਕਾਰ ਵਿਰੁੱਧ ਨਫ਼ਰਤ ਦੀ ਭਾਵਨਾ ਬਣਦੀ ਹੈ ਜਾਂ ਭੜਕਦੀ ਹੈ, ਤਾਂ ਇਸ ਇੱਕ ਦਲੀਲ ਨਾਲ ਵੀ ਤੁਸੀਂ ਮੁਲਜ਼ਿਮ ਦੇ ਬਰੀ ਕੀਤੇ ਜਾਣ ਦੀ ਉਚਿਤਤਾ ਸਿੱਧ ਨਹੀਂ ਕਰ ਸਕਦੇ, ਕਿਉਂਕਿ ਹਰ ਮੁਲਜ਼ਿਮ ਵਿਰੁੱਧ ਨਾ ਸਿਰਫ ਨਫ਼ਰਤ ਦੀ ਭਾਵਨਾ ਨੂੰ ਭੜਕਾਉਣ ਦਾ ਹੀ ਇਲਜ਼ਾਮ ਹੈ ਸਗੋਂ ਇਹ ਇਲਜ਼ਾਮ ਵੀ ਹੈ ਕਿ ਉਸਨੇ ਇਸ ਭਾਵਨਾ ਨੂੰ ਭੜਕਾਉਣ ਦੀ ਕੋਸ਼ਿਸ਼ ਕੀਤੀ ਹੈ। ਤੁਸੀਂ ਵੇਖੋਗੇ ਕਿ ਧਾਰਾ ਨੇ ਨਫ਼ਰਤ ਦੀ ਭਾਵਨਾ ਨੂੰ ਭੜਕਾਉਣ ਵਿੱਚ ਸਫਲਤਾ ਅਤੇ ਭੜਕਾਉਣ ਵਿੱਚ ਅਸਫਲਤਾ ਨੂੰ ਬਿਲਕੁਲ ਇੱਕੋ ਸਮਾਨ ਪੱਧਰ 'ਤੇ ਰੱਖਿਆ ਹੈ। ਇਸ ਲਈ ਜੇਕਰ ਤੁਸੀਂ ਇਸ ਸਿੱਟੇ 'ਤੇ ਪੁਜਦੇ ਹੋ ਕਿ ਕਿਸੇ ਵੀ ਕੈਦੀ ਨੇ ਦੂਜਿਆਂ ਦੀਆਂ ਅਜਿਹੀਆਂ ਭਾਵਨਾਵਾਂ ਨੂੰ ਭੜਕਾਉਣ ਦੀ ਕੋਸ਼ਿਸ਼ ਕੀਤੀ ਹੈ, ਤਾਂ ਭਾਵੇਂ ਉਸ ਕੋਸ਼ਿਸ਼ ਦੀ ਸਫਲਤਾ ਨੂੰ ਦਰਸਾਉਣ ਲਈ ਕੁੱਝ ਵੀ ਨਾ ਹੋਵੇ, ਤੁਹਾਡੇ ਲਈ ਉਸਨੂੰ ਸਜ਼ਾ ਦੇਣੀ ਜ਼ਰੂਰੀ ਹੈ। ਤੁਹਾਡੇ ਲਈ ਦੂਜੇ ਨਕਤੇ ਨੂੰ ਸਮਝਣਾ ਵੀ ਮਹੱਤਵਪੂਰਨ ਹੈ। ਅਪਰਾਧ ਹੈ — ਦੂਜਿਆਂ ਅੰਦਰ ਸਰਕਾਰ ਵਿਰੋਧੀ ਦੁਰਭਾਵ ਨੂੰ ਫੈਲਾਉਣਾ ਜਾਂ ਫੈਲਾਉਣ ਦਾ ਯਤਨ ਕਰਨਾ। ਇਸਦਾ ਅਰਥ .ਗਦਰ ਜਾਂ ਬਗਾਵਤ ਜਾਂ ਇਸ ਤਰ੍ਹਾਂ ਦੀ ਕੋਈ ਹੋਰ ਵੱਡੀ-ਛੋਟੀ ਵਾਸਤਵਿਕ ਗੜਬੜ ਨੂੰ ਭੜਕਾਉਣਾ ਜਾਂ ਭੜਕਾਉਣ ਦਾ ਯਤਨ ਕਰਨਾ ਨਹੀਂ ਹੈ। ਇਸ ਗੱਲ ਦਾ ਬਿਲਕੁਲ ਕੋਈ ਮਹੱਤਵ ਨਹੀਂ ਕਿ ਇਹਨਾਂ ਲੇਖਾਂ ਦੁਆਰਾ ਕੋਈ ਗੜਬੜ ਜਾਂ .ਗਦਰ ਹੋਇਆ ਸੀ ਕਿ ਨਹੀਂ। ਜੇਕਰ ਇਹਨਾਂ ਲੇਖਾਂ ਰਾਹੀਂ ਮੁਲਜ਼ਿਮ ਦਾ ਇਰਾਦਾ ਬਗਾਵਤ ਜਾਂ ਗੜਬੜ ਪੈਦਾ ਕਰਨ ਦਾ ਸੀ, ਤਾਂ ਨਿਰਸੰਦੇਹ ਉਸਦਾ ਇਹ ਕਰਮ ਧਾਰਾ 124-ਏ ਅਧੀਨ ਤੇ ਸ਼ਾਇਦ ਦੰਡ ਸੰਹਿਤਾ ਦੀਆਂ ਹੋਰ ਧਾਰਾਵਾਂ ਅਧੀਨ ਵੀ ਆਉਂਦਾ ਹੈ। ਜੇ ਕਿਧਰੇ ਇਹ ਵੀ ਮੰਨ ਲਿਆ ਜਾਵੇ ਕਿ ਮੁਲਜ਼ਿਮ ਨੇ ਨਾ ਕਿਸੇ ਪ੍ਰਕਾਰ ਦੇ .ਗਦਰ ਜਾਂ ਵਿਦਰੋਹ ਜਾਂ ਸਰਕਾਰ ਦੀ ਸੱਤਾ ਦੇ ਜਬਰੀ ਵਿਰੋਧ ਬਾਰੇ ਕਿਸੇ ਨੂੰ ਭੜਕਾਇਆ ਹੈ ਜਾਂ ਭੜਕਾਉਣ ਦੀ ਕੋਸ਼ਿਸ਼ ਕੀਤੀ ਹੈ, ਤਾਂ ਵੀ ਉਸਦੇ ਵਿਰੁੱਧ ਸਰਕਾਰ ਪ੍ਰਤੀ ਦੁਸ਼ਮਣੀ ਦੀ ਭਾਵਨਾ ਨੂੰ ਭੜਕਾਉਣ ਬਾਰੇ ਕਾਰਵਾਈ ਹੋਵੇਗੀ ਅਤੇ ਉਸਨੂੰ ਇਸ ਧਾਰਾ ਅਧੀਨ ਦੋਸ਼ੀ ਕਰਾਰ ਦੇਣ ਲਈ ਏਨਾ ਹੀ ਕਾਫ਼ੀ ਹੈ। ਮੈਨੂੰ ਪਤਾ ਹੈ ਕਿ ਕੁੱਝ ਸਿਆਣਿਆਂ ਦਾ ਇਹ ਵਿਚਾਰ ਹੈ ਕਿ ਜਦੋਂ ਤਕ ਮੁਲਜ਼ਿਮ ਸਰਕਾਰ ਵਿਰੁੱਧ ਵਿਦਰੋਹ ਜਾਂ ਜਬਰੀ ਵਿਰੋਧ ਬਾਰੇ ਕਿਸੇ ਨੂੰ ਸਲਾਹ-ਮਸ਼ਵਰਾ ਨਹੀਂ ਦਿੰਦਾ, ਉਦੋਂ ਤਕ ਇਸ ਧਾਰਾ ਅਧੀਨ ਉਸਦੇ ਵਿਰੁੱਧ ਕੋਈ ਇਲਜ਼ਾਮ ਨਹੀਂ ਬਣਦਾ। ਮੇਰੇ ਵਿਚਾਰ ਅਨੁਸਾਰ ਇਹ ਦ੍ਰਿਸ਼ਟੀਕੋਣ ਧਾਰਾ ਦੇ ਆਪਣੇ ਸਪਸ਼ਟ ਸ਼ਬਦਾਂ ਦੇ ਹੀ ਬਿਲਕੁਲ ਵਿਰੁੱਧ ਜਾ ਪੈਂਦਾ ਹੈ। ਇਹ ਸ਼ਬਦ ਬਹੁਤ ਹੀ ਸਾਫ਼ ਤੌਰ 'ਤੇ ਬਗਾਵਤ ਜਾਂ ਜਬਰੀ ਵਿਰੋਧ ਜਿਹੇ ਕਿਸੇ ਕੰਮ ਲਈ ਪ੍ਰੇਰਣਾ ਦੇਣ ਜਾਂ ਪ੍ਰੇਰਣਾ ਦੇਣ ਦੀ ਕੋਸ਼ਿਸ਼ ਨੂੰ ਅਪਰਾਧ ਦਾ ਆਧਾਰ ਨਹੀਂ ਦੱਸਦੇ ਸਗੋਂ ਇੱਕ ਵਿਸ਼ੇਸ਼

ਪ੍ਰਕਾਰ ਦੀਆਂ ਭਾਵਨਾਵਾਂ ਦੇ ਭੜਕਾਉਣ ਜਾਂ ਭੜਕਾਉਣ ਦੇ ਯਤਨ ਨੂੰ ਇਸਦਾ ਆਧਾਰ ਦੱਸਦੇ ਹਨ। ਮੈਂ ਇਹੋ ਜਿਹੇ ਦ੍ਰਿਸ਼ਟੀਕੋਣ ਨੂੰ ਧਾਰਾ ਦੇ ਨਾਲ ਨੱਥੀ ਵਿਆਖਿਆ ਦਾ ਸਿਰਿਓਂ ਗਲਤ ਮਤਲਬ ਕਰਨਾ ਅਤੇ ਵਿਆਖਿਆ ਦੇ ਸਹੀ ਅਰਥਾਂ ਤੋਂ ਪਰ੍ਹਾਂ ਜਾ ਕੇ ਇਸਦੀ ਦੁਰਵਰਤੋਂ ਕਰਨਾ ਆਖਦਾ ਹਾਂ।"

ਕਾਨੂੰਨ ਬਾਰੇ ਇਸ ਬਿਆਨ ਨੂੰ ਬਾਦਸ਼ਾਹ ਬਨਾਮ ਸਦਾਸ਼ਿਵ ਨਾਰਾਇਣ ਮੁਕੱਦਮੇ **74 ਇੰਡ. ਐਪ. 89.** (ਏ. ਆਈ. ਆਰ 1947 ਪੀ. ਸੀ. 82) ਵਿੱਚ ਪ੍ਰੀਵੀ ਕੌਂਸਲ ਦੀ ਨਿਆਂਕਾਰੀ ਕਮੇਟੀ ਦੇ ਪਤਵੰਤੇ ਜੱਜਾਂ ਵਲੋਂ ਪ੍ਰਵਾਨਗੀ ਮਿਲ ਗਈ ਸੀ। ਪ੍ਰੀਵੀ ਕੌਂਸਲ ਨੇ ਸੰਘ ਅਦਾਲਤ ਦੇ ਫ਼ੈਸਲੇ ਨੂੰ ਨਾ-ਮਨਜ਼ੂਰ ਕਰਨ ਸਮੇਂ ਨਿਹਾਰੇਂਦੂ ਮੁਕੱਦਮੇ (1942 ਐਫ. ਸੀ. ਆਰ. 38 : (ਏ. ਆਈ. ਆਰ. 1942 ਐਫ. ਸੀ. 22) ਵਿੱਚ ਚੀਫ਼ ਜਸਟਿਸ ਵੱਲੋਂ ਦਿੱਤੇ ਵਿਚਾਰਾਂ ਦਾ ਹਵਾਲਾ ਦਿੰਦਿਆਂ ਇਹ ਟਿੱਪਣੀ ਦਿੱਤੀ ਸੀ ਕਿ ਇੰਗਲੈਂਡ ਵਿੱਚ ਰਾਜਧ੍ਰੋਹ ਦੀ ਕੋਈ ਕਾਨੂੰਨੀ ਪਰਿਭਾਸ਼ਾ ਉਪਲਬਧ ਨਹੀਂ ਹੈ, ਇਸ ਲਈ ਜੁਰਮ ਦੇ ਅਰਥ ਅਤੇ ਉਸਦੀ ਗੰਭੀਰਤਾ ਨੂੰ ਕਈ ਨਤੀਜਿਆਂ ਤੋਂ ਇਕੱਠਾ ਕਰਨਾ ਪੈਂਦਾ ਹੈ। ਪਰ ਇਹ ਸਾਰੇ ਵਿਚਾਰ ਉਸ ਸਮੇਂ ਵਿਅਰਥ ਹੋ ਜਾਂਦੇ ਹਨ ਜਦੋਂ ਅਸੀਂ ਸੰਹਿਤਾ ਵਿੱਚ ਦਰਜ ਰਾਜਧ੍ਰੋਹ ਦੀ ਕਾਨੂੰਨੀ ਪਰਿਭਾਸ਼ਾ ਦਾ ਅਰਥ ਬੁੱਝ ਲੈਂਦੇ ਹਾਂ। ਪ੍ਰੀਵੀ ਕੌਂਸਲ ਨੇ ਸਵੀਕਾਰ ਕੀਤਾ ਕਿ ਗੌਰਮਿੰਟ ਆਫ਼ ਇੰਡੀਆ ਐਕਟ ਅਧੀਨ ਧਾਰਾ 124-ਏ ਜਾਂ ਉਕਤ ਨਿਯਮ ਦੀ ਭਾਸ਼ਾ ਤੋਂ ਨਿਹਾਰੇਂਦੂ ਮੁਕੱਦਮੇ ਵਿੱਚ ਦਿੱਤੇ ਵਿੱਦਵਾਨ ਚੀਫ਼ ਜਸਟਿਸ ਦੇ ਕਾਨੂੰਨ ਸੰਬੰਧੀ ਬਿਆਨ ਦੀ ਉਚਿਤਤਾ ਸਿੱਧ ਨਹੀਂ ਹੁੰਦੀ। ਨਿਹਾਰੇਂਦੂ ਮੁਕੱਦਮਾ : 1942, ਐਫ. ਸੀ. ਆਰ. 38 : (ਏ. ਆਈ. ਆਰ. 1942 ਐਫ. ਸੀ. 22) ਉਹਨਾਂ ਇਹ ਵੀ ਸਵੀਕਾਰ ਕੀਤਾ ਕਿ 'ਨਫ਼ਰਤ ਫੈਲਾਉਣ ਦੀ ਪਰਿਭਾਸ਼ਾ ਵਿੱਚ 'ਬਦਅਮਨੀ ਫੈਲਾਉਣਾ' ਸ਼ਾਮਿਲ ਨਹੀਂ ਹੈ ਅਤੇ ਇਸ ਲਈ ਨਿਹਾਰੇਂਦੂ ਮੁਕੱਦਮੇ 1942 : ਐਫ. ਸੀ. ਆਰ. 38 : (ਏ. ਆਈ. ਆਰ. 1942 ਐਫ. ਸੀ. 22) ਵਿੱਚ ਸੰਘ ਅਦਾਲਤ ਦਾ ਫੈਸਲਾ ਦੰਡ ਸੰਹਿਤਾ ਦੀ ਧਾਰਾ 124-ਏ ਅਤੇ ਭਾਰਤੀ ਸੁਰੱਖਿਆ ਨਿਯਮਾਂ ਦੇ ਆਰ. 34 ਦੇ ਉਪ-ਖੰਡ (ਈ), ਉਪ-ਨਿਯਮ (6) ਦੀ ਗਲਤ ਘਾੜਤ 'ਤੇ ਤੁਰਿਆ ਹੈ। ਪਤਵੰਤੇ ਜੱਜਾਂ ਨੇ ਬਾਲ ਗੰਗਾਧਰ ਤਿਲਕ (ਆਈ ਐਲ. ਆਰ. 22 : ਬੰਬਈ 112) ਅਤੇ ਏਨੀ ਬੇਸੈਂਟ ਬਨਾਮ ਐਡਵੋਕੇਟ ਜਨਰਲ, ਮਦਰਾਸ 48 ਇੰਡ. ਐਪ. 176 : (ਏ. ਆਈ. ਆਰ. 1919 ਪੀ. ਸੀ. 31) ਵਿੱਚ ਇਸ ਕਥਨ ਨੂੰ ਪ੍ਰਵਾਨ ਕਰ ਲਿਆ ਸੀ। ਏਨੀ ਬੇਸੈਂਟ ਵਾਲਾ ਮੁਕੱਦਮਾ ਇੰਡੀਅਨ ਪ੍ਰੈਸਿਜ਼ ਐਕਟ (1910 ਦਾ I) ਦੀ ਧਾਰਾ 4 ਦੇ ਅਧੀਨ ਸੀ, ਜਿਸਦੀ ਭਾਸ਼ਾ ਬੜੀ ਹੱਦ ਤਕ ਦੰਡ ਸੰਹਿਤਾ ਦੀ ਧਾਰਾ 124-ਏ ਦੀ ਭਾਸ਼ਾ ਦੇ ਨਾਲ ਮਿਲਦੀ-ਜੁਲਦੀ ਹੈ।

ਇਸ ਤੋਂ ਅਸੀਂ ਵੇਖ ਸਕਦੇ ਹਾਂ ਕਿ 'ਰਾਜ ਧ੍ਰੋਹ' ਦੇ ਅਪਰਾਧ ਦਾ ਅਰਥ ਇਹ ਨਹੀਂ ਹੈ ਕਿ ਬੋਲੇ ਜਾਂ ਲਿਖੇ ਸ਼ਬਦਾਂ ਕਾਰਨ, ਭਾਵੇਂ ਉਹ ਕਿਹੋ ਜਿਹੇ ਵੀ ਹੋਣ, ਕਿਸੇ ਵਿਅਕਤੀ ਨੂੰ ਦੰਡ ਯੋਗ ਕਰਾਰ ਦਿੱਤਾ ਜਾ ਸਕਦਾ ਹੈ, ਪਰ ਜਦੋਂ ਉਸ ਵੱਲੋਂ ਵਰਤੇ ਗਏ ਸ਼ਬਦਾਂ ਤੋਂ ਬਦਅਮਨੀ ਜਾਂ ਨਫ਼ਰਤ ਫੈਲਦੀ ਹੈ, ਤਾਂ ਉਹ ਦੰਡ ਯੋਗ ਹੁੰਦਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਵਿਸ਼ੇਸ਼ ਹਾਲਾਤ ਅੰਦਰ ਸ਼ਬਦਾਂ ਦੀ ਸਮਰਥਾ ਕਾਰਗੁਜ਼ਾਰੀ

--: *Trial of GandhiJi*, Gujarat High Court, Ahmedabad, (complete transcript), 1965.

VII. ਮੇਰਠ ਸਾਜ਼ਿਸ਼ ਕਾਂਡ

Ghose, Ms. Pratima : *Meerut Conspiracy Case and the Left-Wing in India.*

L. Hutchinson : *Conspiracy at Meerut*, 1935.

Spratt, P. : *Blowing up India, London*, 1955.

--: S. H. *Jhabwala and others vs. Emperor*, AIR, 1933, Allahabad, 1940

VIII. ਸਰਦਾਰ ਭਗਤ ਸਿੰਘ

Gauba : *Famous Historical Trial Lahore*, 1946.

Gupt, Manmath Nath : *History of Revolutionary Movement in India*, Delhi, 1960.

Singh, Gulab : *Under the Shadow of Gallows*, Delhi, 1963.

Thaker, Gopal : *Bhagat Singh : The Man and his Ideas*, Delhi, 1963.

IX. ਐਮ. ਐਨ. ਰਾਏ

Roy, M. N. : *My Defence*, Calcutta, 1931.

Roy, M. N. : *Letters from Jail*, Renaissance Publications, Dehra Dun, 1943.

Roy, M. N. : *Memoirs*, Allied Publishers, Bombay, 1964.

-- : AIR, 1933, Allahabad, 498, *M. N. Roy vs. Emperor.*

X. ਆਜ਼ਾਦ ਹਿੰਦ ਫੌਜ ਵਿਰੁੱਧ ਮੁਕੱਦਮਾ

Bhulabhai Desai : *I. N. A. Defence*, Congress Publication Board, Bombay, 1946.

Gauba, K. L. : *Famous Historical Trials*, Delhi, 1972

Khan, Shah Nawaz : *My Memoirs of I.N.A. and its Netaji*, Delhi, 1946.

Moti Ram : *I.N.A. Trial* (complete transcript), Delhi, 1946.

Noorani, A.G. : *Indian Political Trials*, New Delhi, 1978.

XI. ਸ਼ੇਖ਼ ਮੁਹੰਮਦ ਅਬਦੁੱਲਾ

Bazaz, P.N. *History and Struggle for Freedom in Kashmir*, Speeches and interviews by Sheikh Abdullah, Plebiscite Front, Srinagar.

-- : *Kashmir on Trial - State vs. Sheikh Abdullah*, Lion Press, Lahore, 1947.

*Report by Rowlatt of the Sedition Committee*, 1918 (Calcutta). *Kedarnath vs. State of Bihar*, AIR, 1962, S.C. 955.

-- : *Law of Sedition in India*, Indian Law Institute, 1964.

